Under Print
Not for Legal/Official use

# PUNJAB VIDHAN SABHA

*Friday, the 28th February, 2020*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

——

## STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ।

**ਹਲਕਾ ਮਹਿਲ ਕਲਾਂ ਦੇ ਪਿੰਡ ਕੁਤਬਾ ਬਾਹਮਣੀਆਂ ਨੂੰ ਯਾਦਗਾਰ ਸਥਾਨ ਬਣਾਉਣਾ**

*2559. **ਸਰਦਾਰ ਕੁਲਵੰਤ ਸਿੰਘ ਪੰਡੋਰੀ:** ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਹਲਕਾ ਮਹਿਲ ਕਲਾਂ ਦਾ ਪਿੰਡ ਕੁਤਬਾ ਬਾਹਮਣੀਆਂ ਇੱਕ ਇਤਿਹਾਸਕ ਸਥਾਨ ਹੈ:

(ਅ) ਕੀ ਇਹ ਵੀ ਠੀਕ ਹੈ ਕਿ ਇਸ ਸਥਾਨ ਦੀ ਇਤਿਹਾਸਿਕਤਾ ਨੂੰ ਵੇਖਦੇ ਹੋਏ ਅਕਾਲੀ ਭਾਜਪਾ ਸਰਕਾਰ ਵੱਲੋਂ 8 ਫਰਵਰੀ, 2009 ਨੂੰ ਯਾਦਗਾਰ ਬਣਾਉਣ ਦਾ ਨੀਂਹ ਪੱਥਰ ਰੱਖਿਆ ਗਿਆ ਸੀ ਪਰ ਹੁਣ ਤੱਕ ਕਿਸੇ ਯਾਦਗਾਰ ਦਾ ਨਿਰਮਾਣ ਨਹੀਂ ਕੀਤਾ ਗਿਆ:

(ੲ) ਜੇਕਰ ਉਪਰੋਕਤ ਭਾਗ (ਅ) ਦਾ ਉਤਰ ਹਾਂ ਵਿੱਚ ਹੈ ਤਾਂ ਕੀ ਇਸ ਸਥਾਨ ਦੀ ਸਿੱਖ ਇਤਿਹਾਸ ਵਿੱਚ ਮਹੱਤਤਾ ਨੂੰ ਵੇਖਦੇ ਹੋਏ ਇਸ ਸਥਾਨ ਤੇ ਯਾਦਗਾਰ ਬਣਾਉਣ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ:**

(ੳ) ਹਾਂ ਜੀ, ਇਹ ਠੀਕ ਹੈ ਕਿ ਹਲਕਾ ਮਹਿਲ ਕਲਾਂ ਦਾ ਪਿੰਡ ਕੁਤਬਾ ਬਾਹਮਣੀਆਂ ਇੱਕ ਇਤਿਹਾਸਕ ਸਥਾਨ ਹੈ।

(ਅ) ਨਹੀਂ ਜੀ, ਇਸ ਸਥਾਨ ਦੀ ਇਤਿਹਾਸਿਕ ਮਹੱਤਤਾ ਨੂੰ ਵੇਖਦੇ ਹੋਏ ਅਕਾਲੀ ਭਾਜਪਾ ਸਰਕਾਰ ਵੱਲੋਂ 8 ਫਰਵਰੀ, 2009 ਨੂੰ 35000 ਸ਼ਹੀਦ ਸਿੰਘ ਸਿੰਘਣੀਆਂ ਤੇ ਭੁਜੰਗੀਆਂ ਦੀ ਯਾਦ ਵਿੱਚ ਇਤਿਹਾਸਕ ਸਥਾਨਾਂ ਰੋਹੀੜਾ ਤੇ ਪਿੰਡ ਕੁਤਬਾ ਰਾਹੀਂ ਪਿੰਡ ਗਹਿਲਾਂ ਤੱਕ 'ਘੱਲੂਘਾਰਾ ਸ਼ਹੀਦੀ ਮਾਰਗ' ਦਾ ਹੀ ਨੀਂਹ ਪੱਥਰ ਰੱਖਿਆ ਗਿਆ ਸੀ।

(ੲ) ਕੋਈ ਟਿੱਪਣੀ ਨਹੀਂ ਹੈ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਸਰ, ਮੈਂ ਸਾਡੇ ਸਤਿਕਾਰਯੋਗ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸਿੱਖ ਇਤਿਹਾਸ ਵਿੱਚ ਸਭ ਤੋਂ ਵੱਡਾ ਘੱਲੂਘਾਰਾ ਹੋਇਆ ਹੈ, ਉੱਥੇ 35,000 ਸਿੰਘ-ਸਿੰਘਣੀਆਂ ਅਤੇ ਬੱਚੇ ਸ਼ਹੀਦ ਹੋਏ ਹਨ। ਉਸ ਸਮੇਂ ਕੁਤਬੇ ਬਾਹਮਣੀਆਂ ਪਾਣੀ ਦੀ ਵੱਡੀ ਢਾਬ ਹੋਣ ਕਰਕੇ ਉੱਥੇ ਹੀ ਸਭ ਤੋਂ ਵੱਡਾ ਯੁੱਧ ਹੋਇਆ ਹੈ ਜੀ। ਮੈਨੂੰ ਲੱਗਦਾ ਹੈ ਕਿ 15-20 ਸਾਲ ਹੋ ਗਏ ਹਨ, ਪਹਿਲੀ ਅਕਾਲੀ-ਭਾਜਪਾ ਸਰਕਾਰ ਵੇਲੇ, ਬਾਦਲ ਸਾਹਿਬ ਨੇ ਕਈ ਵਾਰ ਉੱਥੇ ਢੁੱਕਵੀਂ ਯਾਦਗਾਰ ਬਣਾਉਣ ਵਾਸਤੇ ਨੀਂਹ ਪੱਥਰ ਲਗਾਏ ਹਨ ਪਰ ਅੱਜ ਤੱਕ ਉਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਉੱਥੇ ਕੋਈ ਵੀ ਯਾਦਗਾਰ ਦੀ ਉਸਾਰੀ ਨਹੀਂ ਹੋਈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਦੇ ਪੁਰਖੇ ਬਾਬਾ ਆਲਾ ਸਿੰਘ ਜੀ ਹੋਏ ਹਨ, ਬਰਨਾਲੇ ਉਨ੍ਹਾਂ ਦੇ ਚੁੱਲ੍ਹੇ, ਤਵੇ ਤਪਦੀਆਂ ਹੁੰਦੀਆਂ ਸਨ। ਉਸ ਸਮੇਂ ਸਿੰਘ ਤਾਂ ਹੀ ਉੱਧਰ ਗਏ ਸੀ ਕਿ ਉੱਥੇ ਜਾ ਕੇ ਸਾਨੂੰ ਪਨਾਹ ਮਿਲ ਜਾਵੇਗੀ, ਜਿਨ੍ਹਾਂ ਬੀਬੀਆਂ ਕੋਲ ਬੱਚੇ ਸੀ ਕਿ ਅਸੀਂ ਉਨ੍ਹਾਂ ਦੇ ਘਰਾਂ ਵਿੱਚ ਪਹੁੰਚਦੇ ਕਰ ਦੇਵਾਂਗੇ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਸਰ, ਜੀ ਮੈਂ ਉਹੀ ਪੁੱਛ ਰਿਹਾ ਹਾਂ ਜੀ ਪਰ ਇਤਿਹਾਸ ਦੀ ਜਾਣਕਾਰੀ ਬਾਰੇ ਜਾਣੂੰ ਕਰਵਾ ਦੇਵਾਂ ਜੀ।

**ਮਾਨਯੋਗ ਸਪੀਕਰ:** ਉਨ੍ਹਾਂ ਨੂੰ ਜਾਣਕਾਰੀ ਹੈ, ਤੁਸੀਂ ਸਵਾਲ ਪੁੱਛੋ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਠੀਕ ਹੈ ਜੀ। ਇਸ ਕਰਕੇ ਸਭ ਤੋਂ ਵੱਡਾ ਘੱਲੂਘਾਰਾ ਹੋਣ ਦੇ ਨਾਮ ਤੇ ਉਸ ਪਿੰਡ ਵਿੱਚ ਕੋਈ ਯਾਦਗਾਰ ਨਹੀਂ ਬਣੀ। ਮੈਂ ਪਹਿਲਾਂ ਵੀ ਦੱਸ ਕੇ ਹਟਿਆ ਹਾਂ ਕਿ ਪਹਿਲਾਂ ਦੀਆਂ ਸਰਕਾਰਾਂ ਦੇ ਸਮੇਂ ਉੱਥੇ ਬਹੁਤ ਨੀਂਹ ਪੱਥਰ ਲੱਗੇ ਹਨ। 20 ਸਾਲ ਹੋ ਗਏ ਹਨ। ਇਹ ਤੁਹਾਡੀ ਸਰਕਾਰ ਦਾ ਨਾਮ ਬਣਨ ਵਾਲੀ ਗੱਲ ਹੈ ਜੀ, ਕਿਰਪਾ ਕਰਕੇ ਉੱਥੇ ਢੁੱਕਵੀਂ ਯਾਦਗਾਰ ਬਣਾ ਦਿਉ ਤਾਂ ਮੈਨੂੰ ਲੱਗਦਾ ਹੈ ਕਿ ਤੁਹਾਡਾ ਨਾਮ ਹੋ ਜਾਵੇਗਾ। ਨਹੀਂ ਤਾਂ ਸਾਰੇ ਨੀਂਹ ਪੱਥਰ ਉੱਥੇ ਉਵੇਂ ਹੀ ਲੱਗੇ ਹੋਏ ਹਨ।

**ਮਾਨਯੋਗ ਸਪੀਕਰ:** ਕੀ ਮੰਤਰੀ ਜੀ ਇਸ ਤੇ ਗੌਰ ਕਰੋਗੇ?

**ਮੰਤਰੀ:** ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਦਾ ਕਹਿਣਾ ਬਿਲਕੁਲ ਸਹੀ ਹੈ ਕਿ ਉੱਥੇ 35,000 ਸਿੰਘ-ਸਿੰਘਣੀਆਂ ਸ਼ਹੀਦ ਹੋਏ ਸੀ। ਅਹਿਮਦ ਸ਼ਾਹ ਅਬਦਾਲੀ ਨੂੰ ਸਿੱਖਾਂ ਨੇ ਉੱਥੇ ਟੱਕਰ ਦਿੱਤੀ ਸੀ, ਬਹੁਤ ਬੜਾ ਯੁੱਧ ਹੋਇਆ ਸੀ। ਉਸ ਤੋਂ ਬਾਅਦ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਅਤੇ ਬਾਅਦ ਵਿੱਚ ਸਿੱਖਾਂ ਨੇ ਅਬਦਾਲੀ ਦੀਆਂ ਫੌਜਾਂ ਨੂੰ ਭਜਾਇਆ ਸੀ। ਇਹ ਇੱਕ ਬਹੁਤ ਬੜਾ ਇਤਿਹਾਸਕ ਸਥਾਨ ਹੈ। ਅਸੀਂ, ਇਸ ਦੀ ਪਰਪੋਜ਼ਲ ਤਿਆਰ ਕਰ ਲੈਂਦੇ ਹਾਂ ਲੇਕਿਨ ਜਿਹੜਾ ਇਨ੍ਹਾਂ ਨੇ ਕਿਹਾ ਕਿ

ਅਕਾਲੀ ਸਰਕਾਰ ਨੇ ਨੀਂਹ ਪੱਥਰ ਰੱਖਿਆ ਸੀ, ਉਹ ਇਕ ਮਾਰਗ ਦਾ ਹੀ ਰੱਖਿਆ ਗਿਆ ਸੀ, ਮੇਰੇ ਕੋਲ ਉਸ ਦੀ ਫੋਟੋ ਵੀ ਹੈ। ਇਨ੍ਹਾਂ ਦਾ ਕੰਸਰਨ ਬਿਲਕੁਲ ਜਾਇਜ਼ ਹੈ, ਇਸ ਇਤਿਹਾਸਕ ਸਥਾਨ ਨੂੰ ਸਾਨੂੰ ਟੂਰਿਜ਼ਮ ਵਾਸਤੇ ਵੀ ਡਿਵੈਲਪ ਕਰਨ ਦੀ ਲੋੜ ਹੈ। ਅਸੀਂ ਆਉਣ ਵਾਲੀ ਪਰਪੋਜ਼ਲ ਦੇ ਵਿੱਚ ਇਨ੍ਹਾਂ ਦੀ ਟੂਰਿਜ਼ਮ ਵਾਲੀ ਸਕੀਮ ਦੇ ਵਿੱਚ ਨਾਮ ਪਾ ਲਵਾਂਗੇ ਤੇ ਜ਼ਰੂਰ ਇੱਕ ਅੱਛੇ ਇਤਿਹਾਸਕ ਸਥਾਨ ਵਜੋਂ ਡਿਵੈਲਪ ਕਰਨ ਤੇ ਵਿਚਾਰ ਕਰਾਂਗੇ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਕੱਲੇ ਮਾਰਗ ਦਾ ਨਹੀਂ ਹੈ ਜੀ, ਉੱਥੇ ਕਾਫੀ ਨੀਂਹ ਪੱਥਰ ਲੱਗੇ ਹਨ।

**ਮਾਨਯੋਗ ਸਪੀਕਰ:** ਪੰਡੋਰੀ ਸਾਹਿਬ, ਪੰਡੋਰੀ ਸਾਹਿਬ, ਇੱਕ ਤਾਂ ਚੇਅਰ ਨੂੰ ਐਡਰੈਸ ਕਰੋ। ਦੂਸਰੀ ਗੱਲ ਸੁਣੋ ਕਿ ਇਸ ਬਹਿਸ ਵਿੱਚ ਅਸੀਂ ਕਿਉਂ ਪੈਂਦੇ ਹਾਂ ਕਿ ਕਿਸ ਚੀਜ਼ ਦਾ ਨੀਂਹ ਪੱਥਰ ਰੱਖਿਆ ਸੀ। ਮੰਤਰੀ ਜੀ ਨੇ ਕਹਿ ਦਿੱਤਾ ਹੈ, ਉਨ੍ਹਾਂ ਨੇ ਤੁਹਾਨੂੰ ਐਸ਼ਿਓਰੈਂਸ ਦੇ ਦਿੱਤੀ ਹੈ, ਉਨ੍ਹਾਂ ਨੇ ਤੁਹਾਨੂੰ ਭਰੋਸਾ ਦੇ ਦਿੱਤਾ ਹੈ ਕਿ ਅਸੀਂ ਇਸ ਤੇ ਵਿਚਾਰ ਕਰਾਂਗੇ, ਇੰਪਾਰਟੈਂਟ ਜਗ੍ਹਾ ਹੈ।

**ਸਰਦਾਰ ਕੁਲਵੰਤ ਸਿੰਘ ਪੰਡੋਰੀ:** ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜੇ ਇਹ ਕਿਰਪਾ ਕਰਕੇ ਕੰਮ ਕਰ ਦੇਣ। ਇਹ ਬਹੁਤ ਵੱਡੀ ਗੱਲ ਹੈ ਜੀ। ਬਹੁਤ ਧੰਨਵਾਦ ਜੀ।

ਮਾਨਯੋਗ ਸਪੀਕਰ: ਅਗਲਾ ਸਵਾਲ।

-----

## ਪਠਾਨਕੋਟ ਵਿੱਚ ਆਰ.ਟੀ.ਏ.ਦਫਤਰ ਖੋਲ੍ਹਣਾ

*2471. ਸ੍ਰੀ ਅਮਿਤ ਵਿਜ: ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਠਾਨਕੋਟ ਵਿਚ ਆਰ.ਟੀ.ਏ (RTA) ਦਫਤਰ ਖੋਲ੍ਹਣ ਦੀ ਲੰਬੇ ਸਮੇਂ ਤੋ ਚਲ ਰਹੀ ਮੰਗ ਕਦੋਂ ਤੱਕ ਪੂਰੀ ਕੀਤੀ ਜਾਵੇਗੀ?

**ਸ਼੍ਰੀਮਤੀ ਰਜੀਆ ਸੁਲਤਾਨਾ:** ਪਠਾਨਕੋਟ ਵਿੱਚ ਆਰ.ਟੀ.ਏ. ਦਫ਼ਤਰ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**Shri Amit Vij:** Sir, thanks for giving the time. ਅਸੀਂ ਆਰ.ਟੀ.ਏ. ਆਫਿਸ ਲੋਕਾਂ ਦੀ convenience ਲਈ ਖੋਲ੍ਹਦੇ ਹਾਂ। There are two issues, one is licensing and other is compounding of challans. ਕਿਉਂਕਿ ਮੇਰੇ ਪਠਾਨਕੋਟ ਤੋਂ ਲੋਕ ਗੁਰਦਾਸਪੁਰ ਜਾਂਦੇ ਹਨ, ਇੱਕ ਟੌਲ ਵੀ ਪੈਂਦਾ ਹੈ, 2 ਘੰਟੇ ਵੀ ਲੱਗਦੇ ਹਨ, ਆਉਣ-ਜਾਣ ਤੇ 4 ਵਾਰ ਪੈਸੇ ਦੇਣੇ ਪੈਂਦੇ ਹਨ। ਗੌਰਮਿੰਟ ਨੇ ਲਾਇਸੈਂਸਿੰਗ ਵਾਸਤੇ ਮਿਤੀ 20.12.2019 ਨੂੰ ਲੋਕਾਂ ਨੂੰ ਸਹੂਲਤ ਦੇਣ ਵਾਸਤੇ ਐਸ.ਡੀ.ਐਮ. ਨੂੰ ਇੰਪਾਵਰ

ਕੀਤਾ ਕਿ ਐਸ.ਡੀ.ਐਮ. all type of vehicles ਲਾਇਸੈਂਸ ਜਾਰੀ ਕਰ ਸਕਦਾ ਹੈ। ਲੇਕਿਨ ਅਜੇ ਜਿਹੜੇ ਐਸ.ਡੀ.ਐਮ. ਲਾਇਸੈਂਸਿੰਗ ਕਰ ਰਹੇ ਹਨ, ਉਹ ਡੋਮੈਸਟਿਕ ਵਹੀਕਲਜ਼ ਦੇ ਕਰ ਰਹੇ ਹਨ ਅਤੇ ਜਿਹੜੇ ਕਮਰਸ਼ੀਅਲ ਵਹੀਕਲਜ਼ ਜਿਵੇਂ ਆਟੋ ਰਿਕਸ਼ਾ ਜਾਂ ਕਾਰਾਂ ਹਨ, ਉਨ੍ਹਾਂ ਦੀ ਲਾਇਸੈਂਸਿੰਗ ਨਹੀਂ ਕਰ ਪਾ ਰਹੇ ਹਨ ਕਿਉਂਕਿ ਨੋਟੀਫਿਕੇਸ਼ਨ ਵਿੱਚ ਕਲੈਰੀਟੀ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾਨ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨੋਟੀਫਿਕੇਸ਼ਨ ਵਿੱਚ ਅਜਿਹੀ ਕਲੈਰੀਟੀ ਕੀਤੀ ਜਾਵੇ, ਜਿਸ ਕਾਰਨ ਐਸ.ਡੀ.ਐਮ. ਵਹੀਕਲਜ਼ ਦੀ ਪਰਾਪਰ ਲਾਇਸੈਂਸਿੰਗ ਕਰ ਸਕੇ ਕਿਉਂਕਿ ਐਸ.ਡੀ.ਐਮ. ਕੋਲ ਨਾ ਕੋਈ ਟ੍ਰੇਨਿੰਗ ਹੈ ਅਤੇ ਨਾ ਕੋਈ ਟੀਮ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੋਟੀਫਿਕੇਸ਼ਨ ਵਿੱਚ ਕਲੈਰੀਟੀ ਕਦੋਂ ਤੱਕ ਕਰ ਦੇਣਗੇ ਕਿਉਂਕਿ ਮਿਤੀ 20.12.2019 ਨੂੰ ਨੋਟੀਫਿਕੇਸ਼ਨ ਆਲਰੇਡੀ ਹੋ ਚੁੱਕੀ ਹੈ। ਦੂਜਾ, ਕੰਪਾਊਂਡਿੰਗ ਆਫ ਚਲਾਨਜ਼ ਦਾ ਹੈ, ਚਲਾਨਜ਼ ਵਿੱਚ ਵੀ ਮਿਤੀ 20.12.2019 ਨੂੰ ਨੋਟੀਫਿਕੇਸ਼ਨ ਹੋ ਚੁੱਕੀ ਹੈ ਪਰੰਤੂ ਹਾਲੇ ਵੀ ਵਹੀਕਲਜ਼ ਦਾ ਚਲਾਨ ਭੁਗਤਣ ਵਾਸਤੇ ਗੁਰਦਾਸਪੁਰ ਵਿਖੇ ਜਾਣਾ ਪੈਂਦਾ ਹੈ, ਇਸ ਦੀ ਨੋਟੀਫਿਕੇਸ਼ਨ ਵਿੱਚ ਵੀ ਕੋਈ ਕਲੈਰੀਟੀ ਨਹੀਂ ਹੈ। ਐਸ.ਡੀ.ਐਮ. ਨੂੰ ਹਾਲੇ ਤੱਕ ਕੋਈ ਚਲਾਨ ਬੁੱਕ ਨਹੀਂ ਦਿੱਤੀ ਗਈ ਹੈ।ਉਨ੍ਹਾਂ ਨੂੰ ਕੋਈ ਟ੍ਰੇਨਿੰਗ ਨਹੀਂ ਹੈ। ਮੈਂ ਚਾਹੁੰਦਾ ਹਾਂ ਕਿ ਜੇਕਰ ਇਹ ਦੋ ਕੰਮ ਰੀਵਾਈਜ਼ਡ ਨੋਟੀਫਿਕੇਸ਼ਨ ਨਾਲ ਜਾਂ ਉਨ੍ਹਾਂ ਨੂੰ ਪਰਾਪਰ ਟ੍ਰੇਨਿੰਗ ਦੇ ਦੇਣ ਤਾਂ ਸਾਡੇ ਲੋਕਾਂ ਨੂੰ ਬਹੁਤ convenient ਹੋ ਜਾਵੇਗੀ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ ਜੀ। ਰਜ਼ੀਆ ਜੀ, ਵਿਚਾਰ ਕਰੋਗੇ।

**ਮੰਤਰੀ:** ਸਪੀਕਰ ਸਾਹਿਬ, ਜੋ ਪ੍ਰਾਬਲਮ ਮੈਂਬਰ ਸਾਹਿਬ ਨੇ ਦੱਸੀ ਹੈ, ਮੈਂ ਖੁਦ ਜਾ ਕੇ, ਦੇਖ ਕੇ, ਜੋ-ਜੋ ਐਸ.ਡੀ.ਐਮ. ਨੂੰ ਪਾਵਰਜ਼ ਦੇਣੀਆਂ ਹਨ, ਉਨ੍ਹਾਂ ਨੂੰ ਅਸੀਂ ਦੇ ਦੇਵਾਂਗੇ ਤਾਂ ਕਿ ਇਨ੍ਹਾਂ ਨੂੰ ਕੋਈ ਅੱਗੇ ਜਾ ਕੇ ਕੋਈ ਮੁਸ਼ਕਿਲ ਦਾ ਸਾਹਮਣਾ ਨਾ ਕਰਨਾ ਪਵੇ। ਇਸ ਲਈ ਐਸ.ਡੀ.ਐਮ. ਸਾਹਿਬਾਨ ਨੂੰ ਇਹ ਪਾਵਰਜ਼ ਅਸੀਂ ਦਿੱਤੀਆਂ ਹਨ ਅਤੇ ਬਾਕੀ ਜਿਹੜੇ ਲਾਈਟ ਲਾਇਸੈਂਸ, ਲਰਨਿੰਗ ਲਾਇਸੈਂਸ ਹਨ, ਉਹ 500 ਸੇਵਾ ਕੇਂਦਰਾਂ ਵਿੱਚ ਵੀ ਅਸੀਂ ਚਾਲੂ ਕਰ ਦਿੱਤੇ ਹਨ। ਬਾਕੀ ਜਿਹੜੀ ਇਨ੍ਹਾਂ ਦੀ ਮੁਸ਼ਕਿਲ ਹੈ, ਅਸੀਂ ਉਸ ਨੂੰ ਸਮਝ ਕੇ, ਇਨ੍ਹਾਂ ਦਾ ਸਾਥ ਦੇਵਾਂਗੇ।

-----

## ਮਲੂਕਪੁਰ ਸੂਏ ਨੂੰ ਪੱਕਾ ਕਰਨਾ

*2574. **ਸ਼੍ਰੀ ਨੱਥੂ ਰਾਮ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਰਾਏਪੁਰ ਅਤੇ ਚੱਕ ਕਾਲਾ ਟਿੱਬਾ (ਫਾਜ਼ਿਲਕਾ) ਦੇ ਨਾਲ ਲੰਘਦੇ ਮਲੂਕਪੁਰ ਸੂਏ ਨੂੰ ਅਜੇ ਤੱਕ ਪੂਰੀ ਤਰ੍ਹਾਂ ਪੱਕਾ ਨਹੀਂ ਕੀਤਾ ਗਿਆ ਅਤੇ ਬੁਰਜੀ ਨੰ. 0 ਤੋਂ 95500 ਤੱਕ ਤਕਰੀਬਨ ਇਸ ਦਾ ਅੱਧਾ ਸ਼ੁਰਆਤੀ-ਭਾਗ ਅਜੇ ਤੱਕ ਪੂਰੀ ਤਰ੍ਹਾਂ ਨਹੀਂ ਬਣਿਆ ਹੈ (ਕੱਚਾ ਹੈ), ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ:

(ਅ) ਜੇਕਰ ਉਪਰੋਕਤ ਭਾਗ (ੳ) ਦਾ ਜਵਾਬ 'ਹਾਂ' ਵਿੱਚ ਹੋਵੇ ਤਾਂ ਸਰਕਾਰ ਦੀ ਇਸ ਸੂਏ ਦੇ ਅਧੂਰੇ ਭਾਗ ਨੂੰ ਪੂਰਾ ਕਰਨ ਦੀ ਯੋਜਨਾ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਪੱਕਾ ਕਰਨ ਦੀ ਸੰਭਾਵਨਾ ਹੈ?

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** (ੳ) ਨਹੀਂ ਜੀ।ਮਲੂਕਪੁਰ ਰਜਬਾਹਾ ਸਿੰਜਾਈ ਹਿੱਤਾਂ ਲਈ ਸਾਲ 1982-83 ਅੰਦਰ ਵਿਭਾਗ ਵੱਲੋਂ ਪੱਕਾ ਕੀਤਾ ਗਿਆ ਸੀ ਅਤੇ ਇਸ ਨਹਿਰ ਦਾ ਕੋਈ ਵੀ ਭਾਗ ਕੱਚਾ ਨਹੀਂ ਹੈ, ਪਰੰਤੂ ਇਸ ਸੂਏ ਦੀ ਲਾਈਨਿੰਗ ਖਸਤਾ ਹਾਲਤ ਵਿੱਚ ਹੋਣ ਕਾਰਨ ਦੁਬਾਰਾ ਲਾਈਨਿੰਗ ਕਰਨ ਦੀ ਜ਼ਰੂਰਤ ਹੈ।

(ਅ) ਇਸ ਨਹਿਰ ਦੀ ਬੁਰਜੀ 0 ਤੋਂ 95500 ਤੱਕ ਦੀ ਰੀਲਾਈਨਿੰਗ ਵਾਸਤੇ ਪ੍ਰਾਜੈਕਟ ਅਨੁਮਾਨ 15 ਕਰੋੜ 50 ਲੱਖ ਰੁਪਏ ਦਾ ਤਿਆਰ ਕੀਤਾ ਜਾ ਰਿਹਾ ਹੈ,ਜਿਸ ਦਾ ਕੰਮ ਸਰਕਾਰ ਵੱਲੋਂ ਪ੍ਰਸ਼ਾਸਕੀ ਪ੍ਰਵਾਨਗੀ ਅਤੇ ਲੋੜੀਂਦੇ ਫੰਡਾਂ ਦੀ ਪ੍ਰਾਪਤੀ ਹੋਣ ਉਪਰੰਤ ਸ਼ੁਰੂ ਕਰਵਾਉਣ ਦੀ ਤਜਵੀਜ਼ ਹੈ।

**ਸ਼੍ਰੀ ਨੱਥੂ ਰਾਮ:** ਸਪੀਕਰ ਸਾਹਿਬ, ਮਲੂਕਪੁਰ ਮਾਈਨਰ ਸਾਲ 1982 ਵਿੱਚ ਬਣੀ ਸੀ, ਇਸ ਨੂੰ ਬਣਿਆਂ 38 ਸਾਲ ਹੋ ਗਏ ਹਨ। ਮੰਤਰੀ ਸਾਹਿਬ ਆਪ ਮੰਨੇ ਹਨ ਕਿ ਇਸ ਦੀ ਹਾਲਤ ਕਾਫੀ ਖਸਤਾ ਹੈ।ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਸ ਨਹਿਰ ਦੀ ਬੁਰਜੀ 0 ਤੋਂ 95500 ਤੱਕ ਦੀ ਰੀਲਾਈਨਿੰਗ ਵਾਸਤੇ ਅੱਧੀ ਨੂੰ ਪ੍ਰਵਾਨਗੀ ਦੇ ਦਿੱਤੀ ਹੈ ਅਤੇ ਉਸ ਨੂੰ ਸ਼ੁਰੂ ਕਰਵਾਉਣ ਜਾ ਰਹੇ ਹਨ। ਇਸ ਤੋਂ ਉੱਤੇ ਥੋੜ੍ਹਾ ਹੋਰ ਪੰਜ ਕਿਲੋਮੀਟਰ ਬੁਰਜੀ ਨੰ. 59 ਤੋਂ ਲੈ ਕੇ 75 ਤੱਕ, ਜਿਹੜਾ ਲਗਭਗ ਚਾਰ ਤੋਂ ਪੰਜ ਕਿਲੋਮੀਟਰ ਨਹਿਰ ਦਾ ਟੋਟਾ ਹੈ, ਉਸ ਦੀ ਹਾਲਤ ਕਾਫੀ ਖਸਤਾ ਹੈ।ਇਹ 2016 ਤੋਂ ਟੁੱਟਣੀ ਸ਼ੁਰੂ ਹੋ ਗਈ ਸੀ। ਜਦੋਂ ਟੁੱਟ ਜਾਂਦੀ ਹੈ, ਜਿਹੜੇ ਕਿਸਾਨਾਂ ਦੇ ਨਾਲ ਖੇਤ ਲੱਗਦੇ ਹਨ, ਉਨ੍ਹਾਂ ਦੇ ਖੇਤਾਂ ਵਿੱਚ ਰੇਤਾ ਭਰ ਜਾਂਦਾ ਹੈ। ਪੰਜ-ਛੇ ਵਾਰੀ ਇਸ ਨਹਿਰ ਦੇ ਟੋਟੇ ਦੀ ਹਾਲਤ ਕਾਫੀ ਖਸਤਾ ਹੋਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਨਹਿਰ ਦੀ ਬੁਰਜੀ 0 ਤੋਂ 95500 ਤੱਕ ਦੀ ਰੀਲਾਈਨਿੰਗ ਦੇ ਨਾਲ-ਨਾਲ, ਜਿਹੜਾ ਨਹਿਰ ਦਾ ਪੰਜ ਕਿਲੋਮੀਟਰ ਦਾ ਟੋਟਾ ਹੈ, ਇਸ ਨੂੰ ਵੀ ਨਾਲ ਜੋੜ ਲੈਣ ਤਾਂ ਕਿ ਜਿਨ੍ਹਾਂ ਕਿਸਾਨਾਂ ਦੇ ਖੇਤ ਨਾਲ ਲੱਗਦੇ ਹਨ, ਉਨ੍ਹਾਂ ਨੂੰ ਰਾਹਤ ਮਿਲ ਸਕੇ। ਇਸ ਤੇ ਲਗਭਗ ਤਿੰਨ ਕਰੋੜ ਰੁਪਏ ਦਾ ਖਰਚਾ ਹੋਰ ਆਵੇਗਾ। ਭਾਵੇਂ ਸਾਰੀ ਮਾੜੀ ਹੈ ਪਰੰਤੂ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਗੁਜ਼ਾਰਿਸ਼ ਕਰਾਂਗਾ ਕਿ ਪੰਜ ਕਿਲੋ ਮੀਟਰ ਦਾ ਟੋਟਾ ਜੋੜ ਲੈਣ ਕਿਉਂਕਿ ਵਾਰ-ਵਾਰ ਨਹਿਰ ਟੁੱਟਣ ਕਾਰਨ ਜਿਹੜੀ ਕਿਸਾਨਾਂ ਦੀ

ਫਸਲ ਖਰਾਬ ਹੋ ਰਹੀ ਹੈ, ਉਸ ਤੋਂ ਉਨ੍ਹਾਂ ਨੂੰ ਰਾਹਤ ਮਿਲ ਸਕੇ। ਕੀ ਮੰਤਰੀ ਜੀ ਉਨ੍ਹਾਂ ਨੂੰ ਰਾਹਤ ਦਿਵਾਉਣ ਲਈ ਅੱਜ ਸਦਨ ਵਿੱਚ ਵਿਸ਼ਵਾਸ ਦਿਵਾਉਣਗੇ?

**ਮੰਤਰੀ:** ਸਪੀਕਰ ਸਾਹਿਬ, ਜਿਹੜੀ ਮੈਂਬਰ ਸਾਹਿਬ ਮਲੂਕਪੁਰ ਰਜਬਾਹਾ ਦੀ ਗੱਲ ਕਰ ਰਹੇ ਹਨ, ਇਹ ਅਬੋਹਰ ਬ੍ਰਾਂਚ ਵਿੱਚੋਂ ਨਿਕਲਦਾ ਹੈ ਅਤੇ ਇਸ ਦੀ ਲੰਬਾਈ ਤਕਰੀਬਨ 59 ਕਿਲੋਮੀਟਰ ਲੰਬੀ ਹੈ। ਮਿਤੀ 07.01.2019 ਨੂੰ 95500 ਬੁਰਜੀ ਤੋਂ ਅੱਗੇ ਟੇਲ ਤੱਕ ਇਸ ਦਾ ਕੰਮ ਚੱਲ ਰਿਹਾ ਹੈ। ਇਨ੍ਹਾਂ ਨੇ ਜਿਹੜੀ ਡਿਮਾਂਡ ਕੀਤੀ ਹੈ, ਉਹ 0 ਤੋਂ 95500 ਬੁਰਜੀ ਤੱਕ ਹੈ।ਮੈਂ ਇਸ ਦਾ ਐਸਟੀਮੇਟ ਵੀ ਦੱਸ ਚੁੱਕਿਆ ਹਾਂ, ਜੋ ਕਿ 15 ਕਰੋੜ ਰੁਪਏ ਦੇ ਕਰੀਬ ਐਸਟੀਮੇਟ ਬਣ ਚੁੱਕਾ ਹੈ ਅਤੇ ਅਸੀਂ ਉਸ ਦੀ ਪ੍ਰਸ਼ਾਸਕੀ ਆਰਡਰਜ਼ ਲੈ ਕੇ ਐਫ.ਡੀ. ਨੂੰ ਮੁੜ ਕੇ ਭੇਜ ਦੇਵਾਂਗੇ। ਜਿਹੜੀ ਇਹ ਪੰਜ ਕਿਲੋਮੀਟਰ ਟੋਟੇ ਦੀ ਗੱਲ ਕਰਦੇ ਹਨ, ਜੇਕਰ ਇਹ ਸਮਝਦੇ ਹਨ ਕਿ ਇਸ ਦੀ ਬਹੁਤ ਜ਼ਰੂਰਤ ਹੈ ਤਾਂ ਮੈਂ ਉਸ ਨੂੰ ਵੱਖਰੇ ਤੌਰ ਤੇ, ਉਸ ਦਾ ਵੱਖਰਾ ਐਸਟੀਮੇਟ ਬਣਾ ਕੇ, ਉਸ ਨੂੰ ਪਹਿਲਾਂ ਕਰਵਾ ਦਿੰਦੇ ਹਾਂ।

**ਸ਼੍ਰੀ ਨੱਥੂ ਰਾਮ:** ਸਪੀਕਰ ਸਾਹਿਬ, ਧੰਨਵਾਦ ਜੀ ਅਤੇ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਵੀ ਧੰਨਵਾਦ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਵਿਸ਼ਵਾਸ ਦਿੱਤਾ ਹੈ ਅਤੇ ਉਸ ਏਰੀਏ ਦੇ ਕਿਸਾਨਾਂ ਦੇ ਭਲੇ ਬਾਰੇ ਬੜਾ ਸੋਚਿਆ ਹੈ। ਅਸੀਂ ਇਸ ਬਾਰੇ ਡਿਸਕਸ ਵੀ ਕੀਤਾ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਦਾ ਧੰਨਵਾਦੀ ਹਾਂ। Thank you.

-----

## ਤਹਿਸੀਲ ਤਪਾ ਦੇ ਸਰਕਾਰੀ ਹਸਪਤਾਲ ਵਿੱਚ ਅਲਟ੍ਰਾਸਾਊਂਡ ਦੀ ਸੁਵਿਧਾ ਦੇਣਾ

*2452. **ਸਰਦਾਰ ਪਿਰਮਲ ਸਿੰਘ ਧੌਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਬਰਨਾਲਾ ਦੀ ਤਹਿਸੀਲ ਤਪਾ ਦੇ ਸਰਕਾਰੀ ਹਸਪਤਾਲ ਵਿੱਚ ਮਰੀਜ਼ਾਂ ਲਈ ਅਲਟ੍ਰਾਸਾਊਂਡ ਦੀ ਸੁਵਿਧਾ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਉਥੇ ਅਲਟ੍ਰਾਸਾਊਂਡ ਮਸ਼ੀਨ ਕਦੋਂ ਤੱਕ ਉਪਲਬਧ ਕਰਵਾਉਣ ਦੀ ਸੰਭਾਵਨਾ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ:** ਸ਼੍ਰੀਮਾਨ ਜੀ, ਜ਼ਿਲ੍ਹਾ ਬਰਨਾਲਾ ਦੇ ਐਸ.ਡੀ.ਐਚ., ਤਪਾ ਵਿਖੇ ਰੇਡੀਓਲੋਜਿਸਟ ਦੀ ਅਸਾਮੀ ਮਨਜ਼ੂਰ ਨਾ ਹੋਣ ਕਾਰਨ ਇਸ ਹਸਪਤਾਲ ਵਿਖੇ ਅਲਟ੍ਰਾਸਾਊਂਡ ਦੀ ਸਹੂਲਤ ਨਹੀਂ ਹੈ ਜੀ।

**ਸਰਦਾਰ ਪਿਰਮਲ ਸਿੰਘ ਧੌਲਾ:** ਸਪੀਕਰ ਸਾਹਿਬ, ਮੇਰਾ ਮੰਤਰੀ ਸਾਹਿਬ ਨੂੰ ਸਵਾਲ ਸੀ ਕਿ ਅਲਟ੍ਰਾਸਾਊਂਡ ਦੀ ਸੁਵਿਧਾ ਉਪਲਬਧ ਕਰਵਾਉਣੀ ਰਹਿੰਦੀ ਹੈ। ਮੰਤਰੀ ਸਾਹਿਬ ਦਾ ਆਪਣਾ ਪਿੰਡ ਹੈ, ਉਨ੍ਹਾਂ ਦਾ ਆਪਣਾ ਹਲਕਾ ਹੈ। ਜੇਕਰ ਉੱਥੇ radiology ਸਿਸਟਮ ਹੋਵੇਗਾ ਤਾਂ ਹੀ ਅਸੀਂ ਅਲਟ੍ਰਾਸਾਊਂਡ ਦੀ

ਸੁਵਿਧਾ ਦੇ ਸਕਦੇ ਹਾਂ। ਬੇਨਤੀ ਹੈ ਕਿ ਤਪੇ ਤੋਂ ਬਰਨਾਲਾ 22 ਕਿਲੋਮੀਟਰ ਪੈਂਦਾ ਹੈ ਅਤੇ ਦੂਜੇ ਪਾਸੇ ਬਠਿੰਡਾ ਵੀ ਕਾਫੀ ਦੂਰ ਪੈਂਦਾ ਹੈ। ਪੇਂਡੂ ਏਰੀਆ ਹੋਣ ਕਰਕੇ ਲੋਕਾਂ ਨੂੰ ਬਹੁਤ ਸਾਰੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਬਰਨਾਲੇ ਵਿੱਚ ਅਲਟ੍ਰਾਸਾਊਂਡ ਦੀ ਮਸ਼ੀਨ ਹੈ ਪਰੰਤੂ ਉੱਥੇ ਪਰਮਾਨੈਂਟ radiologist ਨਾ ਹੋਣ ਕਰਕੇ ਲੋਕਾਂ ਨੂੰ ਕਾਫੀ ਖੱਜਲ-ਖੁਆਰ ਹੋਣਾ ਪੈਂਦਾ ਹੈ। ਸੋ ਮੇਰੀ ਬੇਨਤੀ ਹੈ ਕਿ ਜਿਹੜੀਆਂ ਐਮਰਜੈਂਸੀ ਸੇਵਾਵਾਂ ਹਨ ਇਹ ਹੈਲਥ ਨਾਲ ਰਿਲੇਟਿਡ ਹੋਣ ਕਰਕੇ ਸਾਨੂੰ ਪ੍ਰਾਇਓਰਟੀ ਤੇ ਲੋਕਾਂ ਨੂੰ ਦੇਣੀਆਂ ਚਾਹੀਦੀਆਂ ਹਨ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਹ ਵੀ ਲਿਆਉਣਾ ਚਾਹੁੰਦਾ ਹਾਂ ਕਿ ਭਦੌੜ ਹਲਕੇ ਵਿੱਚ ਵੀ ਐਮਰਜੈਂਸੀ ਸੇਵਾਵਾਂ ਬਿਲਕੁਲ ਬੰਦ ਹਨ। ਪਹਿਲਾਂ ਵੀ ਅਕਾਲੀ ਦਲ ਦੀ ਸਰਕਾਰ 5 ਸਾਲ ਰਹੀ ਹੈ, ਉਸ ਵੇਲੇ ਵੀ ਹੈਲਥ ਦੇ ਸੁਧਾਰ ਪ੍ਰਤੀ ਕੁਝ ਨਹੀਂ ਹੋਇਆ।

**ਮਾਨਯੋਗ ਸਪੀਕਰ:** ਸਵਾਲ? ਪਲੀਜ਼, ਤੁਸੀਂ ਸਵਾਲ ਪੁੱਛੋ।

**ਸਰਦਾਰ ਪਿਰਮਲ ਸਿੰਘ ਧੌਲਾ:** ਮੇਰਾ ਇਹੀ ਸਵਾਲ ਹੈ ਕਿ ਇਹ ਲੋਕਾਂ ਦੀ ਬੇਸਿਕ ਲੋੜ ਹੈ ਅਤੇ ਪ੍ਰਾਈਵੇਟ ਅਲਟ੍ਰਾਸਾਊਂਡ ਵਾਲੇ ਗਰੀਬਾਂ ਨੂੰ ਲੁੱਟ ਰਹੇ ਹਨ। ਲੋਕਾਂ ਦੀ ਸਹੂਲਤ ਨੂੰ ਦੇਖਦੇ ਹੋਏ ਉੱਥੇ radiologist ਦੀ ਪਰਮਾਨੈਂਟ ਪੋਸਟਿੰਗ ਕਰਕੇ ਅਲਟ੍ਰਾਸਾਊਂਡ ਦੀ ਸੁਵਿਧਾ ਦਿੱਤੀ ਜਾਵੇ। ਇਹ ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ।

**ਮਾਨਯੋਗ ਸਪੀਕਰ:** ਵਜ਼ੀਰ ਸਾਹਿਬ, ਇਹ permanent radiologist ਚਾਹੁੰਦੇ ਹਨ।

**ਮੰਤਰੀ:** ਸਪੀਕਰ ਸਾਹਿਬ, ਪੂਰੇ ਪੰਜਾਬ ਵਿੱਚ 62 ਅਸਾਮੀਆਂ ਮਨਜ਼ੂਰ ਹੋਈਆਂ ਹਨ ਅਤੇ ਉਸ ਵਿੱਚੋਂ ਸਿਰਫ 18 ਬੰਦੇ ਅਵੇਲੇਬਲ ਹਨ। ਅਸਾਮੀਆਂ ਨੂੰ ਭਰਨ ਵਾਸਤੇ ਉਪਰਾਲੇ ਕੀਤੇ ਹਨ ਅਤੇ ਸਾਡਾ ਕੇਸ PPSC ਕੋਲ ਗਿਆ ਹੋਇਆ ਹੈ। ਜਿਹੜਾ ਇਨ੍ਹਾਂ ਨੇ ਤਪੇ ਬਾਰੇ ਕਿਹਾ ਹੈ ਉੱਥੇ ਮੇਰਾ ਆਪਣਾ ਘਰ ਹੈ। ਉੱਥੇ ਹਸਪਤਾਲ ਸਭ ਤੋਂ ਵੱਡਾ ਹੈ ਅਤੇ ਸਭ ਤੋਂ ਵਧੀਆ ਚੱਲ ਰਿਹਾ ਹੈ। ਭਦੌੜ ਦੀ PHC ਵਿੱਚ ਸਟਾਫ ਪੂਰਾ ਹੈ ਪਰ ਇਹ ਜਿਹੜੀ ਅਲਟ੍ਰਾਸਾਊਂਡ ਦੀ ਗੱਲ ਕਰ ਹਨ, ਮੈਂ ਤਾਂ ਉਸ ਨੂੰ ਟਰੋਮਾ ਸੈਂਟਰ ਬਣਾਉਣ ਜਾ ਰਿਹਾ ਹਾਂ ਕਿਉਂਕਿ ਉਹ ਨਾਰਮਜ਼ ਪੂਰੇ ਕਰਦਾ ਹੈ।

**ਸਰਦਾਰ ਪਿਰਮਲ ਸਿੰਘ ਧੌਲਾ:** ਸਰ, ਇਸ ਦੇ ਬਾਰੇ ਮੈਂ ਧੰਨਵਾਦ ਕਰਦਾ ਹਾਂ। ਜਿੱਥੋਂ ਤੱਕ ਕਿਹਾ ਗਿਆ ਹੈ ਕਿ ਭਦੌੜ ਵਿੱਚ ਸਟਾਫ ਪੂਰਾ ਹੈ ਆਪ ਜੀ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਭਦੌੜ ਵਿੱਚ MO ਦੀਆਂ 5 ਪੋਸਟਾਂ ਹਨ ਅਤੇ ਉਸ ਵਿੱਚੋਂ 2 MO ਹੀ ਡਿਊਟੀ ਕਰ ਰਹੇ ਹਨ। ਐਮਰਜੈਂਸੀ ਸੇਵਾ ਬਿਲਕੁਲ ਬੰਦ ਪਈ ਹੈ।ਬਰਨਾਲੇ ਤੋਂ ਭਦੌੜ 26 ਕਿਲੋਮੀਟਰ ਹੈ। ਆਮ ਤੌਰ ਤੇ ਅਵਾਰਾ ਪਸ਼ੂਆਂ ਕਰਕੇ ਉੱਥੇ ਐਕਸੀਡੈਂਟ ਹੁੰਦੇ ਹੀ ਰਹਿੰਦੇ ਹਨ। ਐਮਰਜੈਂਸੀ ਸੇਵਾਵਾਂ ਨਾ ਹੋਣ ਕਰਕੇ ਗਰੀਬ ਲੋਕਾਂ ਨੂੰ ਰਾਤ ਨੂੰ ਖੱਜਲ-ਖੁਆਰ ਹੋਣਾ ਪੈਂਦਾ ਹੈ। ਬਰਨਾਲਾ ਰੈਫਰ ਹਸਪਤਾਲ ਹੀ ਬਣ ਗਿਆ ਹੈ, ਉਹ ਕੇਸਿਜ਼

ਰਾਜਿੰਦਰਾ ਹਸਪਤਾਲ ਵਿੱਚ ਹੀ ਭੇਜਦੇ ਰਹਿੰਦੇ ਹਨ। ਮੇਰਾ ਮੰਤਰੀ ਸਾਹਿਬ ਨੂੰ ਇਹੀ ਸਵਾਲ ਹੈ ਅਤੇ ਮੈਂ ਦੋ ਸਾਲ ਪਹਿਲਾਂ ਵੀ ਇਹ ਸਵਾਲ ਲਗਾਇਆ ਸੀ ਅਤੇ ਉਸ ਵੇਲੇ ਇਹ ਮਹਿਕਮਾ ਬ੍ਰਹਮ ਮਹਿੰਦਰਾ ਜੀ ਕੋਲ ਸੀ। ਉਦੋਂ ਵੀ ਇਹੀ ਕਿਹਾ ਗਿਆ ਸੀ ਕਿ ਭਰਤੀ ਕਰ ਰਹੇ ਹਾਂ। ਜਲਦੀ ਸਟਾਫ ਪੂਰਾ ਕੀਤਾ ਜਾਵੇਗਾ। ਅੱਜ ਵੀ ਇਹੀ ਜਵਾਬ ਹੈ।ਸੋ, ਸਰਕਾਰ ਦੇ ਦੋ ਸਾਲ ਰਹਿ ਗਏ ਹਨ। ਇਹ ਸਾਡੀ ਜ਼ਿੰਮੇਵਾਰੀ ਬਣਦੀ ਹੈ । ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ ਕਿ ਕਦੋਂ ਤੱਕ ਸਟਾਫ ਦੀ ਘਾਟ ਨੂੰ ਪੂਰਾ ਕੀਤਾ ਜਾ ਸਕਦਾ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ, ਟਾਈਮ ਲਾਈਨ ਦੱਸ ਸਕਦੇ ਹੋ?

**ਮੰਤਰੀ:** ਸਪੀਕਰ ਸਾਹਿਬ, ਜਿਵੇਂ ਹੀ ਸੀਟਾਂ ਮਨਜ਼ੂਰ ਹੁੰਦੀਆਂ ਰਹਿਣਗੀਆਂ ਅਸੀਂ ਇਹ ਭਰ ਦੇਵਾਂਗੇ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਬਰਨਾਲਾ ਜਾਂ ਤਪਾ ਵਿਖੇ ਇੱਕ permanent radiologist ਲਗਾ ਦਿੱਤਾ ਜਾਵੇਗਾ ਤਾਂ ਕਿ ਤਿੰਨਾਂ ਹਲਕਿਆਂ ਨੂੰ ਇਸ ਦਾ ਫਾਇਦਾ ਮਿਲ ਸਕੇ।

**ਸਰਦਾਰ ਫਤਹਿਜੰਗ ਸਿੰਘ ਬਾਜਵਾ:** ਸਪੀਕਰ ਸਾਹਿਬ, ਸਪਲੀਮੈਂਟਰੀ। ਮੇਰੀ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਮੇਰੇ ਕਜ਼ਨ ਜਿਹੜੇ ਅਮਰੀਕਾ ਵਿੱਚ ਰਹਿੰਦੇ ਹਨ ਉਨ੍ਹਾਂ ਨੇ ਸਾਡੇ ਤਾਇਆ ਜੀ ਦੇ ਨਾਮ ਤੇ ਸਰਕਾਰੀ ਹਸਪਤਾਲ ਬਣਾਉਣ ਲਈ ਕਾਦੀਆਂ ਵਿਖੇ ਢਾਈ ਏਕੜ ਜ਼ਮੀਨ ਸਰਕਾਰ ਨੂੰ ਦਿੱਤੀ ਸੀ। ਮੁੱਕਦੀ ਗੱਲ ਇਹ ਹੈ ਕਿ ਉੱਥੇ ਹਸਪਤਾਲ ਵਿੱਚ ਇੱਕ ਹੀ ਡਾਕਟਰ ਰਹਿ ਗਿਆ ਹੈ ਜਿਹੜਾ ਕਿ ਪਬਲਿਕ ਹੈਲਥ ਸੈਂਟਰ ਵੀ ਹੈ। ਇਸ ਨੂੰ ਡਿਸਪੈਂਸਰੀ ਤੋਂ ਵੀ ਮਾੜਾ ਕਰ ਦਿੱਤਾ ਗਿਆ ਹੈ। ਸਾਡੇ cousin ਵਾਰ-ਵਾਰ ਅਮਰੀਕਾ ਤੋਂ ਫੋਨ ਕਰਕੇ ਕਹਿੰਦੇ ਹਨ ਕਿ ਸਰਕਾਰ ਨੇ ਸਾਡੇ ਨਾਲ ਇਸ ਤਰ੍ਹਾਂ ਦਾ ਧੋਖਾ ਕਿਉਂ ਕੀਤਾ ਹੈ? ਕਿਉਂਕਿ ਉਨ੍ਹਾਂ ਨੇ ਹਸਪਤਾਲ ਦੇ ਵਾਸਤੇ ਜਗ੍ਹਾ ਦਿੱਤੀ ਪਰ ਹੁੰਦਾ ਕੀ ਹੈ ਕਿ ਉੱਥੇ ਇੱਕ ਤਰ੍ਹਾਂ ਦਾ ਮਜ਼ਾਕ ਹੋ ਰਿਹਾ ਹੈ। ਜਿਸ ਨੂੰ ਕਿ ਪਬਲਿਕ ਹੈਲਥ ਸੈਂਟਰ ਤੋਂ ਡਿਸਪੈਂਸਰੀ ਬਣਾ ਦਿੱਤਾ ਜਾਂਦਾ ਹੋਵੇ। ਮੈਂ ਮੰਤਰੀ ਜੀ ਨੂੰ ਗੁਜ਼ਾਰਿਸ਼ ਕਰਾਂਗਾ ਕਿ ਜਦੋਂ ਕੋਈ ਬੰਦਾ ਆਪਣੇ ਬਜ਼ੁਰਗਾਂ ਦੇ ਨਾਂਅ ਤੇ ਕੋਈ ਚੀਜ਼ ਦਿੰਦਾ ਹੈ ਤਾਂ ਕੀ ਅਸੀਂ ਉਨ੍ਹਾਂ ਨਾਲ ਇਸ ਕਿਸਮ ਦੀ ਘਿਨੌਣੀ ਗੱਲ ਕਰਾਂਗੇ? ਮੇਰਾ ਖਿਆਲ ਹੈ ਕਿ in future ਕਿਸੇ ਵਿਅਕਤੀ ਨੇ ਸਰਕਾਰ ਨੂੰ ਇਸ ਤਰ੍ਹਾਂ ਆਪਣੀ ਜਗ੍ਹਾ ਨਹੀਂ ਦੇਣੀ। ਮੇਰੀ ਮੰਤਰੀ ਜੀ ਨੂੰ ਗੁਜ਼ਾਰਿਸ਼ ਹੈ ਕਿ ਕੀ ਇਸ ਹਸਪਤਾਲ ਨੂੰ ਪਰਾਪਰ ਪਬਲਿਕ ਹੈਲਥ ਸੈਂਟਰ ਬਣਾਇਆ ਜਾਵੇਗਾ? ਕੀ ਉੱਥੇ ਸੁਵਿਧਾਵਾਂ ਦਿੱਤੀਆਂ ਜਾਣਗੀਆਂ? ਧੰਨਵਾਦ।

**ਮਾਨਯੋਗ ਸਪੀਕਰ :** ਇਹ ਵੈਸੇ ਵੱਖਰਾ ਸਵਾਲ ਬਣਦਾ ਹੈ, ਮੰਤਰੀ ਜੀ ਜੇ ਚਾਹੁਣ ਤਾਂ ਜਵਾਬ ਦੇ ਸਕਦੇ ਹਨ, ਵੈਸੇ ਕੋਈ ਕੰਪਲਸ਼ਨ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਬਾਜਵਾ ਸਾਹਿਬ ਮੇਰੇ ਭਰਾ ਹਨ। ਇਨ੍ਹਾਂ ਨੇ ਡਾਕਟਰ ਬਾਰੇ ਲਿਖ ਕੇ ਭੇਜਿਆ ਸੀ, ਅਸੀਂ ਡਾਕਟਰ ਦੀ ਬਦਲੀ ਕਰਕੇ ਭੇਜ ਦਿੱਤਾ ਹੈ। ਉਹ ਡਾਕਟਰ ਜਲਦੀ ਹੀ ਜੁਆਇਨ ਕਰ ਲਵੇਗਾ। ਜਿਹੜੀ ਗੱਲ ਕਾਦੀਆਂ ਦੀ ਹੈ, ਇਹ ਬੜਾ ਜ਼ਰੂਰੀ ਹੈ। ਇਹ ਵੱਖਰਾ ਸਵਾਲ ਬਣਦਾ ਹੈ। ਇਹ ਮੈਨੂੰ ਡਿਟੇਲ ਦੇ ਦੇਣ। ਮੈਂ ਇਨ੍ਹਾਂ ਨਾਲ ਆਪਣੇ ਆਪ ਹੀ ਬੈਠ ਕੇ ਨਿਬੇੜ ਲਵਾਂਗਾ।

**ਮਾਨਯੋਗ ਸਪੀਕਰ :** ਮੰਤਰੀ ਜੀ ਕਹਿੰਦੇ ਹਨ ਕਿ ਮੈਂ ਆਪ ਬੈਠ ਕੇ ਨਿਬੇੜ ਲਵਾਂਗਾ। (ਹਾਸਾ)

**ਸਰਦਾਰ ਫਤਹਿਜੰਗ ਸਿੰਘ ਬਾਜਵਾ :** ਧੰਨਵਾਦ ਜੀ।

-----

**ਲੌਂਗੋਵਾਲ ਸੀਨੀਅਰ ਸੈਕੰਡਰੀ ਸਕੂਲ, ਸੁਨਾਮ ਦੀ ਨਵੀਂ ਬਿਲਡਿੰਗ ਦੇ ਕੰਮ**

*2724. **ਸ਼੍ਰੀ ਅਮਨ ਅਰੋੜਾ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਲੌਂਗੋਵਾਲ ਸੀਨੀਅਰ ਸੈਕੰਡਰੀ ਸਕੂਲ ਗਰਲਜ਼ ਸੁਨਾਮ ਦੀ ਨਵੀਂ ਬਿਲਡਿੰਗ ਨੂੰ ਮੁਕੰਮਲ ਕਰਨ ਲਈ ਕੁੱਲ ਕਿੰਨਾ ਐਸਟੀਮੇਟ ਬਣਿਆ ਹੈ ਅਤੇ ਕੀ ਇਹ ਸਾਰਾ ਫੰਡ ਜਾਰੀ ਹੋ ਚੁੱਕਾ ਹੈ;

(ਅ) ਕੀ ਇਸ ਸਕੂਲ ਦੀ ਬਿਲਡਿੰਗ ਪੂਰੀ ਤਰ੍ਹਾਂ ਬਣ ਚੁੱਕੀ ਹੈ : ਜੇਕਰ ਨਹੀਂ ਤਾਂ ਸਰਕਾਰ ਕਦੋਂ ਤੱਕ ਇਸ ਨੂੰ ਪੂਰਾ ਕਰਨ ਦੀ ਮਨਸ਼ਾ ਰੱਖਦੀ ਹੈ?

**ਸ਼੍ਰੀ ਵਿਜੈ ਇੰਦਰ ਸਿੰਗਲਾ :** (ੳ) ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਗਰਲਜ਼ ਲੌਂਗੋਵਾਲ ਦੀ ਬਿਲਡਿੰਗ ਦੀ ਉਸਾਰੀ ਨੂੰ ਮੁਕੰਮਲ ਕਰਨ ਲਈ ਕੁੱਲ 569.32 ਲੱਖ ਰੁਪਏ ਦਾ ਐਸਟੀਮੇਟ ਅਪਰੂਵ ਕੀਤਾ ਗਿਆ ਸੀ। ਜਿਸ ਵਿੱਚੋਂ ਪਹਿਲੇ ਫੇਜ਼ ਲਈ 250.00 ਲੱਖ ਰੁਪਏ ਦੇ ਫੰਡ ਦੀ ਪ੍ਰਵਾਨਗੀ PIDB (Punjab Infrastructure Development Board) ਵੱਲੋਂ ਜਾਰੀ ਕੀਤੀ ਗਈ ਸੀ। ਹੁਣ ਤੱਕ ਇਸ ਕੰਮ ਲਈ 124.00 ਲੱਖ ਰੁਪਏ ਜਾਰੀ ਕੀਤੇ ਗਏ ਹਨ। ਸਾਰਾ ਪ੍ਰਵਾਨਿਤ ਫੰਡ ਅਜੇ ਤੱਕ ਜਾਰੀ ਨਹੀਂ ਹੋਇਆ ਹੈ।

(ਅ) ਇਸ ਸਕੂਲ ਦੀ ਬਿਲਡਿੰਗ ਪੂਰੀ ਤਰ੍ਹਾਂ ਨਹੀਂ ਬਣੀ ਹੈ। ਇਸ ਸਕੂਲ ਦੀ ਬਿਲਡਿੰਗ ਦੀ ਉਸਾਰੀ ਪੂਰੀ ਕਰਨ ਲਈ ਡਿਪਟੀ ਕਮਿਸ਼ਨਰ ਸੰਗਰੂਰ ਵੱਲੋਂ ਉਪਰਾਲੇ ਕੀਤੇ ਜਾ ਰਹੇ ਹਨ।

ਸਰ, ਇਹ ਗੱਲ ਠੀਕ ਹੈ ਕਿ ਲੌਂਗੋਵਾਲ ਸੀਨੀਅਰ ਸੈਕੰਡਰੀ ਸਕੂਲ (ਗਰਲਜ਼), ਸੁਨਾਮ ਦੀ ਉਸਾਰੀ ਹੋਣੀ ਸੀ। ਇਸ ਦੇ ਵਾਸਤੇ ਪਿਛਲੀ ਸਰਕਾਰ ਨੇ 569.32 ਲੱਖ ਰੁਪਏ ਦਾ ਐਸਟੀਮੇਟ ਅਪਰੂਵ

ਕੀਤਾ ਸੀ। ਜਦੋਂ ਚੋਣਾਂ ਆਈਆਂ, ਉਸ ਤੋਂ ਪਹਿਲਾਂ ਕਈ ਪ੍ਰਾਜੈਕਟ ਪੰਜਾਬ ਵਿੱਚ ਚਾਲੂ ਹੋਏ। ਇਸੇ ਤਰਜੀਹ ਤਹਿਤ ਇਹ ਪ੍ਰਾਜੈਕਟ ਵੀ ਮਨਜ਼ੂਰ ਹੋਇਆ ਸੀ। ਅੱਜ ਸਰਕਾਰ ਬਦਲ ਗਈ ਹੈ। ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਨੇ ਆਪਣੇ ਹਲਕੇ ਬਾਰੇ ਰੱਖੀ ਹੈ, ਇਸ ਦੇ ਨਾਲ ਮੇਰਾ ਵੀ ਹਲਕਾ ਲਗਦਾ ਹੈ। ਇੱਥੇ ਅੰਦਾਜ਼ਨ ਪੌਣੇ ਦੋ ਕਰੋੜ ਤੋਂ ਲੈ ਕੇ ਦੋ ਕਰੋੜ ਰੁਪਏ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਜਿਸ ਵਿੱਚੋਂ ਸਵਾ ਦੋ ਕਰੋੜ ਰੁਪਏ ਦੀ ਰਕਮ ਕਾਂਟਰੈਕਟਰ ਨੂੰ ਰਿਲੀਜ਼ ਹੋ ਚੁੱਕੀ ਹੈ। ਮੇਰਾ ਵਾਅਦਾ ਹੈ ਕਿ ਆਉਣ ਵਾਲੇ ਇੱਕ ਸਾਲ ਦੇ ਵਿੱਚ-ਵਿੱਚ ਗਰਲਜ਼ ਸਕੂਲ ਲੌਂਗੋਵਾਲ ਨੂੰ ਪੂਰਾ ਕਰਵਾ ਦਿੱਤਾ ਜਾਵੇਗਾ।

**ਸ਼੍ਰੀ ਅਮਨ ਅਰੋੜਾ :** ਬਹੁਤ ਮਿਹਰਬਾਨੀ ਸਰ, ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਮਿਟਮੈਂਟ ਕੀਤੀ ਹੈ ਕਿ ਇੱਕ ਸਾਲ ਦੇ ਵਿੱਚ ਪੂਰਾ ਕਰਵਾ ਦਿੱਤਾ ਜਾਵੇਗਾ। ਮੈਂ ਇੱਕ ਰਿਕੁਐਸਟ ਕਰਾਂਗਾ ਕਿ 8-9 ਮਹੀਨੇ ਪਹਿਲਾਂ ਡੀ.ਸੀ. ਦਾ ਇੱਕ ਸਵਾ ਕਰੋੜ ਰੁਪਏ ਦਾ ਚੈੱਕ ਬਾਊਂਸ ਹੋ ਗਿਆ ਸੀ। ਇਸ ਤਰ੍ਹਾਂ ਸਰਕਾਰ ਬਾਰੇ ਗਲਤ ਮੈਸਿਜ਼ ਜਾਂਦਾ ਹੈ। ਪਲੀਜ਼ ਇਹ ਐਨਸ਼ਿਓਰ ਕਰ ਲਿਆ ਜਾਵੇ ਕਿ ਅੱਗੇ ਵਾਸਤੇ ਇਸ ਤਰ੍ਹਾਂ ਨਾ ਹੋਵੇ। ਤੁਸੀਂ ਸਾਲ ਦੇ ਵਿੱਚ-ਵਿੱਚ ਕੰਪਲੀਟ ਕਰਨ ਦੀ ਕੁਮਿਟਮੈਂਟ ਕੀਤੀ ਹੈ, ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਹਾਂ ਜੀ, ਬਲਵਿੰਦਰ ਸਿੰਘ ਬੈਂਸ ਜੀ, ਕੀ ਕਹਿਣਾ ਹੈ?

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਵਿੱਦਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਸਕੂਲ ਜਿਹੜੇ ਕਿ ਅਸੀਂ ਪ੍ਰਾਈਵੇਟ ਸਕੂਲਾਂ ਨਾਲੋਂ ਵਧੀਆ ਚਲਾਉਂਦੇ ਹਾਂ। ਇਨ੍ਹਾਂ ਸਕੂਲਾਂ ਨੂੰ ਬਚਾਉਣ ਲਈ ਮੇਰੇ ਪਰਿਵਾਰ ਨੇ ਜੇਲ੍ਹ ਵੀ ਕੱਟੀ ਕਿ ਸਰਕਾਰੀ ਸਕੂਲ ਰਹਿਣੇ ਚਾਹੀਦੇ ਹਨ। ਪਿਛਲੀ ਸਰਕਾਰ ਵੇਲੇ ਮੇਰੇ ਹਲਕੇ ਦੇ ਤਿੰਨ ਸਕੂਲ ਜਿਨ੍ਹਾਂ ਵਿੱਚ ਸਰਕਾਰੀ ਹਾਈ ਸਕੂਲ, ਕੋਟ ਮੰਗਲ ਸਿੰਘ, ਸਰਕਾਰੀ ਹਾਈ ਸਕੂਲ, ਲੁਹਾਰਾ ਅਤੇ ਸਰਕਾਰੀ ਹਾਈ ਸਕੂਲ, ਸ਼ੇਰਪੁਰ ਨੂੰ ਅਪਗ੍ਰੇਡ ਕਰਨ ਲਈ ਮਤਾ ਅਲਾਓ ਕਰ ਦਿੱਤਾ ਸੀ। ਜਿਹੜਾ ਸਵਾਲ ਸੀ, ਉਹ ਮਨਜ਼ੂਰ ਹੋ ਗਿਆ ਸੀ। ਉਸ ਸਮੇਂ ਵਿੱਦਿਆ ਮੰਤਰੀ ਸ਼੍ਰੀ ਦਲਜੀਤ ਚੀਮਾ ਜੀ ਮੇਰੇ ਹਲਕੇ ਵਿੱਚ ਗਏ। ਉਹ ਮੈਨੂੰ ਬਿਨਾਂ ਸੱਦੇ ਹੀ ਐਲਾਨ ਕਰ ਆਏ ਕਿ ਇਸ ਸੈਸ਼ਨ ਤੋਂ ਸਕੂਲ ਚੱਲਣਗੇ। ਮੈਨੂੰ ਲਗਦਾ ਹੈ ਕਿ ਆਸ਼ਵਾਸਨਾਂ ਕਮੇਟੀ ਦੀ ਗਰਿਮਾ ਖਤਮ ਹੁੰਦੀ ਜਾ ਰਹੀ ਹੈ। ਸਰਕਾਰੀ ਆਸ਼ਵਾਸਨਾਂ ਕਮੇਟੀ ਵਿੱਚੋਂ ਇਹ ਸਵਾਲ ਡਰਾਪ ਹੋ ਗਿਆ। ਉੱਥੇ ਕੋਈ ਟੀਚਰ ਨਹੀਂ ਗਿਆ, ਸਕੂਲ ਓਦਾਂ ਹੀ ਹਾਈ ਸਕੂਲ ਰਹਿ ਗਏ....

**ਮਾਨਯੋਗ ਸਪੀਕਰ** : ਸਵਾਲ ਕਰੋ, ਸਵਾਲ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਮੈਂ ਤੁਹਾਡੇ ਜ਼ਰੀਏ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਸਕੂਲ ਇਸ ਸੈਸ਼ਨ ਵਿੱਚ ਟੀਚਰ ਭੇਜ ਕੇ ਸੀਨੀਅਰ ਸੈਕੰਡਰੀ ਕਰ ਦਿੱਤੇ ਜਾਣਗੇ? ਜਿੱਥੇ ਕਿਤੇ ਮੇਰੇ ਸਹਿਯੋਗ ਦੀ ਲੋੜ ਹੋਈ, ਮੈਂ ਸਹਿਯੋਗ ਵੀ ਕਰਾਂਗਾ।

**ਮਾਨਯੋਗ ਸਪੀਕਰ** : ਇਹ ਵੱਖਰਾ ਸਵਾਲ ਬਣਦਾ ਹੈ, ਮੰਤਰੀ ਸਾਹਿਬ ਜੇ ਚਾਹੁਣ ਤਾਂ ਜਵਾਬ ਦੇ ਸਕਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦੇ ਸਕਦਾ ਹਾਂ ਕਿਉਂਕਿ ਮੈਂਬਰ ਸਾਹਿਬ ਜੀ ਨੇ ਜਿਹੜੀ ਗੱਲ ਰੱਖੀ ਹੈ ਇਹ ਸਾਰੇ ਪੰਜਾਬ ਦੇ ਸਰਕਾਰੀ ਸਕੂਲਾਂ ਨਾਲ ਜੁੜਿਆ ਹੋਇਆ ਮਸਲਾ ਹੈ। ਇਹ ਪੰਜਾਬ ਦੇ ਭਵਿੱਖ ਨਾਲ ਜੁੜਿਆ ਹੋਇਆ ਮਸਲਾ ਹੈ। ਜਿਹੜਾ ਇਹ ਇਸ਼ੂ ਰੇਜ਼ ਕੀਤਾ ਹੈ, ਇਹ ਬਹੁਤ ਚੰਗੀ ਗੱਲ ਹੈ। ਮੈਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੂੰ ਆਇਆਂ ਤਿੰਨ ਸਾਲ ਹੋ ਗਏ ਹਨ। ਪਿਛਲੇ ਤਿੰਨ ਸਾਲਾਂ ਵਿੱਚ ਅਸੀਂ 2-4 ਸਕੂਲਾਂ ਨੂੰ ਜਿਹੜੇ ਕਿ ਗੌਰਮਿੰਟ ਆਫ ਇੰਡੀਆ ਦੀ ਕਿਸੇ ਸਕੀਮ ਵਿੱਚ ਆਉਂਦੇ ਸੀ ਕੇਵਲ ਉਨ੍ਹਾਂ ਨੂੰ ਹੀ ਅਪਗ੍ਰੇਡ ਕਰ ਸਕੇ ਹਾਂ। ਬਾਕੀ ਕਿਸੇ ਸਕੂਲ ਨੂੰ ਅਪਗ੍ਰੇਡ ਨਹੀਂ ਕਰ ਸਕੇ। ਸਪੀਕਰ ਸਾਹਿਬ, ਅਪਗਰੇਡ ਇਸ ਕਰਕੇ ਨਹੀਂ ਕਰ ਸਕੇ ਕਿਉਂਕਿ ਪਹਿਲਾਂ ਤਾਂ ਜਿਹੜੇ ਮੌਜੂਦਾ ਸਕੂਲਾਂ ਦੀ ਜੇ ਕੋਈ ਮਿਡਲ ਸਕੂਲ ਹੈ, ਪੰਜਵੀਂ ਤੱਕ ਹੈ, ਪ੍ਰਾਇਮਰੀ ਸਕੂਲ ਹੈ ਜਾਂ ਮਿਡਲ ਸਕੂਲ ਹੈ, ਅੱਠਵੀਂ ਤੱਕ ਹੈ, ਦਸਵੀਂ ਤੱਕ ਹੈ, ਬਾਰ੍ਹਵੀਂ ਤੱਕ ਹੈ, ਇਨ੍ਹਾਂ ਸਾਰੇ ਸਕੂਲਾਂ ਬਾਰੇ ਲੋਕ ਸਿਆਸੀ ਤੌਰ ਉਤੇ ਅਨਾਊਂਸਮੈਂਟਸ ਕਰ ਦਿੰਦੇ ਸਨ ਕਿ ਇਸ ਸਕੂਲ ਨੂੰ ਅੱਠਵੀਂ ਤੋਂ ਦਸਵੀਂ ਕਰ ਦਿੱਤਾ, ਦਸਵੀਂ ਤੋਂ ਬਾਰਵੀਂ ਕਰ ਦਿੱਤਾ ਪਰ ਐਕਚੂਅਲ ਦੇ ਵਿੱਚ ਉਹ ਸਕੂਲ ਅੱਪਗਰੇਡ ਹੁੰਦੇ ਨਹੀਂ ਸੀ ਕਿਉਂਕਿ ਸਟਾਫ ਦੀ ਉੰਨੀ ਭਰਤੀ ਨਹੀਂ ਹੁੰਦੀ ਸੀ, ਇਹ ਸਿਰਫ ਤੇ ਸਿਰਫ ਅਨਾਊਂਸਮੈਂਟਸ ਰਹਿ ਜਾਂਦੀਆਂ ਸੀ । ਇਸ ਕਰਕੇ ਸਾਡੀ ਸਰਕਾਰ ਨੇ, ਮਾਨਯੋਗ ਮੁੱਖ ਮੰਤਰੀ ਪੰਜਾਬ, ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਗੱਲ ਦਾ ਫੈਸਲਾ ਕੀਤਾ ਹੈ ਕਿ ਜਦ ਤੱਕ ਅਸੀਂ ਆਪਣੇ ਐਗਜ਼ਿਸਟਿੰਗ ਸਕੂਲ, ਜਿਹੜੇ ਜਿਹੜੇ ਪਿਛਲੀਆਂ ਸਰਕਾਰਾਂ ਨੇ ਅਪਗਰੇਡ ਕੀਤੇ ਸੀ, ਉਨ੍ਹਾਂ ਵਿਚ ਅਸੀਂ ਅਧਿਆਪਕਾਂ ਦੀ ਭਰਤੀ ਨੂੰ ਪੂਰਾ ਨਹੀਂ ਕਰਦੇ, ਉਨ੍ਹਾਂ ਦੀ ਗਿਣਤੀ ਨੂੰ ਪੂਰਾ ਨਹੀਂ ਕਰਦੇ ਤਦ ਤੱਕ ਆਪਣੇ ਸਕੂਲਾਂ ਨੂੰ ਅੱਪਗਰੇਡ ਨਹੀਂ ਕਰਾਂਗੇ। ਸਰ, ਅਸੀਂ ਨਵੀਂ ਪਾਲਿਸੀ ਲੈ ਕੇ ਆਏ, ਰੈਸ਼ਨੇਲਾਈਜੇਸ਼ਨ ਪਾਲਿਸੀ ਲਿਆਂਦੀ ਕਿ ਕਿਹੜੇ ਕਿਹੜੇ ਸਕੂਲ ਦੀ ਸਮੁੱਚੇ ਪੰਜਾਬ ਵਿਚ ਕਿੰਨੀ ਸਟਰੈਂਥ ਹੈ, ਉਸ ਸਟਰੈਂਥ ਦੇ ਹਿਸਾਬ ਨਾਲ ਕਿੰਨੇ ਟੀਚਰਾਂ ਦੀ ਉਸ ਸਕੂਲ ਵਿਚ ਲੋੜ ਹੈ ਤੇ ਉਸ ਤੋਂ ਬਾਅਦ ਪਿਛਲੀ ਕੈਬਨਿਟ ਵਿਚ ਅਸੀਂ ਅੰਦਾਜ਼ਨ 5000 ਨਵੀਆਂ ਪੋਸਟਾਂ ਦੀ ਮਨਜ਼ੂਰੀ ਲਈ ਹੈ ਜਿਸ ਦੀ ਐਡਵਰਟਾਈਜ਼ਮੈਂਟ ਆਉਣ ਵਾਲੇ ਇਕ ਹਫਤੇ ਦੇ ਵਿੱਚ ਪਬਲੀਸਾਈਜ਼ ਹੋ ਜਾਵੇਗੀ ਤਾਂ ਕਿ 31 ਮਾਰਚ ਤੋਂ ਲੈ ਕੇ 15 ਅਪ੍ਰੈਲ ਦੇ ਵਿਚ ਵਿੱਚ ਸਮੁੱਚੇ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਜੋ ਅਧਿਆਪਕਾਂ ਦੀ ਘਾਟ ਹੈ, ਮੌਜੂਦਾ ਸਕੂਲ ਪੰਜਵੀਂ ਹੈ, ਮਿਡਲ ਸਕੂਲ ਹੈ, ਹਾਈ ਸਕੂਲ ਹੈ ਜਾਂ ਸੀਨੀਅਰ ਸੈਕੰਡਰੀ ਸਕੂਲ ਹੈ ਤਾਂ ਕਿ

ਉਹ ਭਰਤੀ ਪੂਰੀ ਹੋ ਸਕੇ ਅਤੇ ਕੋਈ ਵੀ ਸਕੂਲ ਵਿਚ ਅਧਿਆਪਕਾਂ ਦੀ ਘਾਟ ਨਾ ਰਹੇ depending upon the number of children studying there । ਸਪੀਕਰ ਸਾਹਿਬ, ਬਾਕੀ ਜਿਹੜੀ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਰੱਖੀ ਹੈ ਇਹ ਵਾਲੀ ਗੱਲ ਹੈ ਕਿ ਸਾਰੇ ਮੈਂਬਰ ਸਾਹਿਬਾਨ ਆਪਣੇ ਆਪਣੇ ਹਲਕਿਆਂ ਵਿਚ ਸਕੂਲਜ਼ ਨੂੰ ਅੱਪਗਰੇਡ ਕਰਨਾ ਚਾਹੁੰਦੇ ਹਨ। ਅਸੀਂ ਆਉਣ ਵਾਲੇ ਸਾਲ ਦੇ ਵਿੱਚ ਅਪ੍ਰੈਲ ਤੋਂ ਬਾਅਦ ਸਾਰੇ ਮੈਂਬਰ ਸਾਹਿਬਾਨਾਂ ਤੋਂ ਮੰਗ ਲਵਾਂਗੇ ਔਰ ਉਸ ਤੋਂ ਬਾਅਦ ਉਨੀ ਭਰਤੀ ਪਹਿਲਾਂ ਕਰਾਂਗੇ ਤਾਂ ਕਿ ਜਦੋਂ ਅਸੀਂ ਅਗਲੇ ਸਾਲ ਇਨ੍ਹਾਂ ਸਕੂਲਾਂ ਨੂੰ ਅੱਪਗਰੇਡ ਕਰਨਾ ਹੋਵੇ ਤਾਂ ਉਸ ਤੋਂ ਪਹਿਲਾਂ ਸਾਡੇ ਕੋਲ ਟੀਚਰ ਸਾਹਿਬਾਨ ਹੋਣ ਤਾਂਕਿ ਉਥੇ ਬੱਚਿਆਂ ਨੂੰ ਇਕੱਲੀ ਸਿਆਸੀ ਰਾਜਨੀਤੀ ਦੀ ਗੱਲ ਨਾ ਰਹਿ ਜਾਵੇ ਕਿ ਅਸੀਂ ਸਕੂਲ ਨੂੰ 10ਵੀਂ ਤੋਂ 12ਵੀਂ ਕਰ ਦਿੱਤਾ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰਾ ਤਾਂ ਸਵਾਲ ਇੰਨਾ ਸੀ ਕਿ ਇਸ ਮਾਨਯੋਗ ਹਾਊਸ ਵਿੱਚ ਮੰਤਰੀ ਸਾਹਿਬ ਨੇ ਮੰਨਿਆ ਹੈ ਕਿ ਹਾਂ ਅਸੀਂ ਅਪਗਰੇਡ ਕਰ ਦਿਆਂਗੇ, ਆਸ਼ਵਾਸਨਾਂ ਕਮੇਟੀ ਵਿਚ ਆ ਗਿਆ, ਮੰਤਰੀ ਸਾਹਿਬ ਸਕੂਲਾਂ ਵਿਚ ਗਏ ਕਿ ਬੈਂਸ ਨੂੰ ਇਸ ਵਾਰੀ ਹਰਾ ਦੇਣਾ ਹੈ, ਕੰਮ ਅਸੀਂ ਕਰਨਾ ਹੈ, ਜਾ ਕੇ ਉਥੇ ਵੀ ਅਨਾਊਂਸ ਕਰ ਆਏ । ਮੈਂ ਤਾਂ ਇਹ ਬੇਨਤੀ ਕਰਦਾ ਹਾਂ ਕਿ ਕੀ ਇਸ ਸੈਸ਼ਨ ਵਿੱਚ ਜਿਹੜੇ ਅਨਾਊਂਸ ਕੀਤੇ ਹੋਏ ਸਕੂਲ ਹਨ, ਜਿਹੜੇ ਹਾਊਸ ਦੀ ਇਕ ਗਰਿਮਾ ਹੈ, ਕੀ ਉਹ ਸਕੂਲ ਅਪਗਰੇਡ ਹੋ ਜਾਣਗੇ, ਸਟਾਫ ਆ ਜਾਵੇਗਾ? ਇੰਨਾ ਹੀ ਸਵਾਲ ਹੈ।

**ਮਾਨਯੋਗ ਸਪੀਕਰ:** ਉਹ ਤਾਂ ਕਹਿ ਰਹੇ ਹਨ ਕਿ ਸਟਾਫ ਭਰਤੀ ਕਰਾਂਗੇ ਤਾਂ ਤੁਹਾਡੇ ਨਾਲ ਗੱਲ ਕਰਕੇ ਸਟਾਫ ਭੇਜਾਂਗੇ ਫਿਰ ਅਗਲੀ ਗੱਲ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਠੀਕ ਹੈ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ । ਅਗਲਾ ਸਵਾਲ। ਸ਼੍ਰੀ ਮਦਨ ਲਾਲ ਜਲਾਲਪੁਰ ਜੀ।

-----

## ਤੇਪਲਾ-ਬਨੂੜ ਜੀ.ਟੀ.ਰੋਡ ਤੇ ਪੁਲਿਸ ਚੌਂਕੀ ਬਣਾਉਣਾ

*2511. **ਠੇਕੇਦਾਰ ਮਦਨ ਲਾਲ ਜਲਾਲਪੁਰ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੋਡ ਸੇਫਟੀ ਅਤੇ ਹੋਰ ਚੌਕਸੀ ਸਹੂਲਤਾਂ ਨੂੰ ਹੋਰ ਮਜ਼ਬੂਤ ਕਰਨ ਲਈ ਤੇਪਲਾ-ਬਨੂੜ-ਜੀ.ਟੀ.ਰੋਡ ਤੇ ਪੁਲਿਸ ਚੌਂਕੀ ਦੀ ਸਥਾਪਨਾ ਅਤੇ ਰੂਰਲ ਰੈਪਿਡ ਵਾਹਨ ਦਸਤਾ ਗਠਿਤ ਕਰਨ ਦੀ ਕੋਈ ਤਜਵੀਜ਼ ਹੈ?

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ) :** ਨਹੀਂ ਜੀ।

**ਠੇਕੇਦਾਰ ਮਦਨ ਲਾਲ ਜਲਾਲਪੁਰ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਸੜਕ ਬਹੁਤ ਇੰਪਾਰਟੈਂਟ ਸੜਕ ਹੈ..

**ਮਾਨਯੋਗ ਸਪੀਕਰ :** ਉਨ੍ਹਾਂ ਨੇ big no ਕਿਹਾ ਹੈ।

**ਠੇਕੇਦਾਰ ਮਦਨ ਲਾਲ ਜਲਾਲਪੁਰ :** ਸਪੀਕਰ ਸਾਹਿਬ, ਮੇਰੀ ਗੱਲ ਸੁਣੋ ਜੀ। ਇਹ ਜਿਹੜੀ ਤੇਪਲਾ ਰੋਡ ਹੈ, ਇਸ ਉਤੇ ਇੰਡਸਟਰੀ ਬਹੁਤ ਜੰਗੀ ਪੱਧਰ ਉਤੇ ਲੱਗੀ ਹੋਈ ਹੈ, ਬਹੁਤ ਕੰਮ ਇਸ ਸੜਕ ਉਤੇ ਚਲ ਰਹੇ ਹਨ, ਉਥੇ ਬਹੁਤ ਗੋਡਾਊਨ ਬਣ ਚੁੱਕੇ ਹਨ। ਇਸ ਸੜਕ ਉਤੇ ਇੰਨੀਆਂ ਕੁ ਲੁੱਟਾਂ ਖੋਹਾਂ ਹੋਈਆਂ, ਇਥੇ ਚੰਗੇ ਚੰਗੇ ਵਪਾਰੀਆਂ ਨੂੰ ਕਿਡਨੈਪ ਕੀਤਾ ਗਿਆ। ਸਪੀਕਰ ਸਾਹਿਬ, ਇਸ ਸੜਕ ਉਤੇ ਅਜਿਹੇ ਹਾਦਸੇ ਹੋਏ ਹਨ ਜਿਹੜੇ ਅਸੀਂ ਇਥੇ ਦੱਸ ਵੀ ਨਹੀਂ ਸਕਦੇ। ਉਥੇ ਆਈ.ਜੀ. ਮੌਕੇ ਉਤੇ ਗਏ, ਐਸ.ਐਸ.ਪੀ. ਸਾਹਿਬ ਮੇਰੇ ਨਾਲ ਮੌਕਾ ਦੇਖਣ ਗਏ ਤਾਂ ਉਹ ਕਹਿੰਦੇ ਕਿ ਇਥੇ ਪੁਲਿਸ ਚੌਂਕੀ ਦੀ ਲੋੜ ਹੈ । ਉਥੇ ਲੋਕ ਜ਼ਮੀਨ ਦੇਣ ਨੂੰ ਤਿਆਰ ਹਨ, ਪਬਲਿਕ ਚੌਂਕੀ ਬਣਾਉਣ ਲਈ ਤਿਆਰ ਹੈ ਪਰ ਤੁਸੀਂ ਤਾਂ ਸਿਰਫ ਹਾਂ ਹੀ ਕਰਨੀ ਹੈ। ਮੈਂ ਮੰਤਰੀ ਜੀ ਨੂੰ ਕਹਾਂਗਾ ਕਿ ਸੀ.ਐਮ.ਸਾਹਿਬ ਨੂੰ ਕਹਿ ਕੇ ਇਹ ਹਾਂ ਕਰਵਾ ਕੇ ਇਥੇ ਚੌਂਕੀ ਬਣਾ ਦੇਈਏ ਤਾਂ ਕਿ ਇਥੇ ਲੋਕਾਂ ਨੂੰ ਸਹੂਲਤ ਮਿਲੇ । ਜਿਹੜੀਆਂ ਉਥੇ ਲੁੱਟਾਂ ਖੋਹਾਂ ਹੋ ਰਹੀਆਂ ਹਨ, ਕਿਡਨੈਪਿੰਗ ਦੀਆਂ ਘਟਨਾਵਾਂ ਹੋ ਰਹੀਆਂ ਹਨ ਉਨ੍ਹਾਂ ਤੋਂ ਜਨਤਾ ਦਾ ਬਚਾਅ ਹੋਵੇ। ਇਸ ਦੇ ਨਾਲ ਤਾਂ ਸਰਕਾਰ ਉਤੇ ਕੋਈ ਵਿੱਤੀ ਬੋਝ ਵੀ ਨਹੀਂ ਪੈਂਦਾ । ਇਸ ਕਰਕੇ ਮੈਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਦੁਬਾਰਾ ਸੋਚ ਵਿਚਾਰ ਕੇ ਸੀ.ਐਮ. ਸਾਹਿਬ ਦੇ ਨਾਲ ਗੱਲ ਕਰਕੇ ਇਹ ਚੌਂਕੀ ਬਣਾਉਣ ਦੀ ਕਿਰਪਾ ਕੀਤੀ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਕਹਿਣਾ ਚਾਹਾਂਗਾ ਕਿ ਜੇ ਕੋਈ ਜਗ੍ਹਾ ਦਿਵਾ ਦੇਣਗੇ ਤਾਂ ਚੌਂਕੀ ਬਣ ਜਾਵੇਗੀ, ਵੈਸੇ ਉਥੇ 24 ਘੰਟੇ ਰੈਪਿਡ ਫੋਰਸ ਦੀ ਆਵਾਜਾਈ ਹੈ, recce ਕਰਦੇ ਹਨ ਪਰ ਜੇ ਜਗ੍ਹਾ ਦਿਵਾ ਦੇਣਗੇ ਤਾਂ ਚੌਂਕੀ ਬਣ ਜਾਵੇਗੀ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਧੰਨਵਾਦ ਜੀ, ਇਹ ਤਾਂ ਕੰਮ ਹੀ ਸਰ ਗਿਆ ਹੈ।

**ਮਾਨਯੋਗ ਸਪੀਕਰ:** ਤੁਸੀਂ ਜਗ੍ਹਾ ਦਿਵਾ ਦਿਉ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਮੈਂ ਦੇਖ ਰਿਹਾ ਹਾਂ, ਦੇ ਦਿਆਂਗੇ ਜੀ।

**ਮਾਨਯੋਗ ਸਪੀਕਰ:** ਅਗਲਾ ਸਵਾਲ। ਸ਼੍ਰੀ ਦੱਤੀ ਸਾਹਿਬ ਜੀ।

\-----

## ਅੰਮ੍ਰਿਤਸਰ ਵਿਖੇ ਫੋਰ-ਐਸ ਚੌਂਕ ਤੇ ਫਲਾਈ ਓਵਰ ਦੀ ਉਸਾਰੀ

Under Print
Not for Legal/Official use

*2400. **ਸ਼੍ਰੀ ਸੁਨੀਲ ਦੱਤੀ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

**ੳ)** ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਵਿੱਚ ਫੌਰ ਐਸ ਚੌਂਕ ਤੇ ਇੱਕ ਫਲਾਈ ਓਵਰ ਉਸਾਰਨ ਦੀ ਸਰਕਾਰ ਦੁਆਰਾ ਤਜਵੀਜ਼ ਬਣਾਈ ਗਈ ਸੀ ਅਤੇ ਇਸ ਸਬੰਧੀ ਸਾਲ 2015 ਵਿੱਚ ਕੇਂਦਰ ਸਰਕਾਰ ਤੋਂ ਇਤਰਾਜ਼ਹੀਣਤਾ ਸਰਟੀਫਿਕੇਟ ਪ੍ਰਾਪਤ ਕੀਤਾ ਗਿਆ ਸੀ ਅਤੇ ਸਾਲ 2018 ਵਿੱਚ ਕੇਂਦਰ ਸਰਕਾਰ ਦੁਆਰਾ ਉਕਤ ਇਤਰਾਜ਼ਹੀਣਤਾ ਸਰਟੀਫਿਕੇਟ ਵਾਪਸ ਲੈ ਲਿਆ ਗਿਆ ਸੀ ;

**ਅ)** ਜੇਕਰ ਅਜਿਹਾ ਹੋਵੇ ਤਾਂ ਇਸ ਸੜਕ ਉੱਤੇ ਟ੍ਰੈਫਿਕ ਜਾਮ ਅਤੇ ਮਹੱਤਵਪੂਰਨ ਜਨਤਕ ਇਮਾਰਤਾਂ ਹੋਣ ਦੇ ਮੱਦੇ ਨਜ਼ਰ ਰਾਜ ਸਰਕਾਰ ਉੱਕਤ ਫਲਾਈ ਓਵਰ ਦੀ ਉਸਾਰੀ ਲਈ ਕੇਂਦਰ ਸਰਕਾਰ ਤੋਂ ਨਵੀਂ ਐਨ.ਓ.ਸੀ ਲੈਣ ਲਈ ਕੀ ਕਦਮ ਚੁੱਕ ਰਹੀ ਹੈ?

**ਸ਼੍ਰੀ ਬ੍ਰਹਮ ਮਹਿੰਦਰਾ :** ਸ਼੍ਰੀ ਮਾਨ ਜੀ,

**(ੳ)** ਹਾਂ ਜੀ। ਅੰਮ੍ਰਿਤਸਰ ਸ਼ਹਿਰ ਵਿੱਚ 4 ਐਸ ਚੌਕ ਉਪਰ ਪੁੱਲ ਉਸਾਰਨ ਦੀ ਤਜਵੀਜ ਬਣਾਈ ਗਈ ਸੀ ਪ੍ਰੰਤੂ ਇਹ ਪੁੱਲ Protected Monument ਦੇ 10 ਮੀਟਰ ਦੇ ਦਾਇਰੇ ਅੰਦਰ ਪੈਂਦਾ ਹੈ, ਇਸ ਲਈ ਆਰਕੇਲੋਜੀਕਲ ਸਰਵੇ ਆਫ ਇੰਡੀਆ (ਏ.ਐਸ.ਆਈ) ਪਾਸੋਂ ਐਨ.ਓ.ਸੀ ਪ੍ਰਾਪਤ ਕਰਨ ਉਪਰੰਤ ਟੈਂਡਰ ਲਗਾ ਦਿੱਤੇ ਗਏ ਸਨ ਪਰੰਤੂ ਕੰਮ ਦੀ ਅਲਾਟਮੈਂਟ ਕਰਨ ਤੋਂ ਪਹਿਲਾਂ ਹੀ ਆਰਕੇਲੋਜੀਕਲ ਸਰਵੇ ਆਫ ਇੰਡੀਆ ਵੱਲੋਂ ਦਿੱਤਾ ਗਿਆ ਐਨ.ਓ.ਸੀ ਕੈਂਸਲ ਕਰ ਦਿੱਤਾ ਗਿਆ ਸੀ। ਜਿਸ ਕਰਕੇ ਉਕਤ ਪੁੱਲ ਦਾ ਕੰਮ ਮੌਕੇ ਤੇ ਸ਼ੁਰੂ ਨਹੀਂ ਕਰਵਾਇਆ ਜਾ ਸਕਿਆ।

**(ਅ)** ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ ਵੱਲੋਂ ਆਰਕੇਲੋਜੀਕਲ ਸਰਵੇ ਆਫ ਇੰਡੀਆ ਤੋਂ ਦੁਬਾਰਾ ਐਨ.ਓ.ਸੀ ਪ੍ਰਾਪਤ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। ਜਦੋਂ ਹੀ ਐਨ.ਓ.ਸੀ ਪ੍ਰਾਪਤ ਹੋ ਜਾਵੇਗਾ, ਉਦੋਂ ਹੀ ਮੌਕੇ ਤੇ ਇਸ ਕੰਮ ਨੂੰ ਕਰਵਾਉਣ ਦੀ ਅਗਲੇਰੀ ਕਾਰਵਾਈ ਅਰੰਭ ਕੀਤੀ ਜਾਵੇਗੀ।

**ਸ਼੍ਰੀ ਸੁਨੀਲ ਦੱਤੀ :** ਸਰ, ਧੰਨਵਾਦ, ਮੇਰੇ ਸਵਾਲ ਨੂੰ ਜਗ੍ਹਾ ਮਿਲੀ ਹੈ। ਅੰਮ੍ਰਿਤਸਰ ਸ਼ਹਿਰ ਵਿੱਚ ਰੋਜਾਨਾ ਸਵਾ ਲੱਖ ਤੋਂ ਲੈ ਕੇ ਡੇਢ ਲੱਖ ਤੱਕ ਸ਼ਰਧਾਲੂ ਆਉਂਦੇ ਹਨ। ਇਹ ਪੁਲ ਇੰਨਾ ਇੰਪਾਰਟੈਂਟ ਹੈ ਜਿਸ ਦੇ ਡੇਢ ਕਿਲੋਮੀਟਰ ਦੇ ਦਾਇਰੇ ਵਿੱਚ ਮੈਡੀਕਲ ਕਾਲਜ ਹੈ, ਗੁਰੂ ਨਾਨਕ ਦੇਵ ਹਸਪਤਾਲ ਹੈ, ਡੈਂਟਲ ਕਾਲਜ ਹੈ, ਸੈਕਰਡ ਹਾਰਟ ਸਕੂਲ, ਆਈ.ਟੀ.ਆਈ., ਪਾਲੀਟੈਕਨਿਕ ਕਾਲਜ ਹੈ। ਇੱਕ ਕਿਲੋਮੀਟਰ ਦਾ ਪੁਲ ਬਣ ਕੇ ਜਿਸ ਨੇ ਬੱਸ ਸਟੈਂਡ ਨਾਲ ਜੋੜਨਾ ਹੈ। ਪ੍ਰਾਬਲਮ ਇਹ ਹੈ ਕਿ ਇੱਥੇ 4-4 ਵਾਰੀ ਰੈਡ ਲਾਈਟ ਹੁੰਦੀ ਹੈ।

ਜਿਹੜੇ ਪ੍ਰਾਇਮਰੀ ਸਕੂਲ ਦੇ ਛੋਟੇ ਬੱਚੇ ਹਨ ਉਹ 46 ਡਿਗਰੀ ਟੈਂਪਰੇਚਰ ਵਿੱਚ 10-10 ਮਿੰਟ ਖੜ੍ਹੇ ਰਹਿੰਦੇ ਹਨ। ਮੈਂ ਖੁਦ ਦੇਖਿਆ ਹੈ ਕਿ ਬੱਚਿਆਂ ਦੀ ਕੀ ਹਾਲਤ ਹੁੰਦੀ ਹੈ। ਉਹ ਵਿਚਾਰੇ ਖੜ੍ਹੇ ਰਹਿੰਦੇ ਹਨ, ਐਂਬੂਲੈਂਸ ਖੜ੍ਹੀਆਂ ਰਹਿੰਦੀਆਂ ਹਨ। ਮੇਰਾ ਸਵਾਲ ਇਹ ਹੈ ਕਿ ਜਦੋਂ ਸਾਲ 2015 ਵਿੱਚ ਇਸ ਪੁਲ ਨੂੰ ਬਣਾਉਣ ਲਈ NOC ਦੇ ਦਿੱਤਾ ਜਾਂਦਾ ਹੈ ਅਤੇ ਜਦੋਂ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਇਸ ਦਾ ਸਾਲ 2018 ਵਿੱਚ ਉਦਘਾਟਨ ਕਰ ਦਿੰਦੇ ਹਨ, previous government ਨੇ NOC ਦਿੱਤਾ ਅਤੇ ਸਾਲ 2018 ਵਿੱਚ 18 ਕਰੋੜ ਦੀ ਲਾਗਤ ਨਾਲ ਇਹ ਪੁਲ ਉਸੇ ਜਗ੍ਹਾ ਤੇ ਸ਼ੁਰੂ ਕਰਨ ਵਾਸਤੇ ਉਦਘਾਟਨ ਕੀਤਾ। ਮੈਂ ਕਿਸੇ ਤੇ ਦੋਸ਼ ਨਹੀਂ ਲਗਾਉਣਾ ਚਾਹੁੰਦਾ ਪਰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਲਿਆ ਗਿਆ ਫੈਸਲਾ ਕਿਸ ਰਾਜਨੀਤਿਕ ਕਾਰਨ ਕਰਕੇ ਕੈਂਸਲ ਹੋਇਆ?

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ। ਸਵਾਲ ਤੇ ਆ ਜਾਓ।

**ਸ਼੍ਰੀ ਸੁਨੀਲ ਦੱਤੀ** : ਸਰ, ਮੈਂ ਉਥੇ ਹੀ ਜਾਣ ਲੱਗਿਆ ਹਾਂ। ਹਰ ਸਵਾਲ ਦਾ ਹਾਊਸ ਵਿੱਚ weight ਹੁੰਦਾ ਹੈ। ਮੈਂ ਰੋਜ ਲਗਾਤਾਰ ਦੇਖਦਾ ਹਾਂ ਕਿ 30-40% ਸਵਾਲ ਰਹਿ ਵੀ ਜਾਂਦੇ ਹਨ ਪਰ ਇਹ ਜਿਹੜਾ ਮੁੱਦਾ ਹੈ, ਇਹ ਸਾਰੇ ਸ਼ਹਿਰ ਨਾਲ ਸਬੰਧਿਤ ਮਸਲਾ ਹੈ। 20 ਲੱਖ ਦੀ ਅਬਾਦੀ ਵਾਲਾ ਸ਼ਹਿਰ ਹੈ, ਜਿੱਥੇ ਰੋਜ਼ਾਨਾ ਡੇਢ ਲੱਖ ਸ਼ਰਧਾਲੂ ਆਉਂਦੇ ਹਨ ਅਤੇ ਇਸੇ ਚੌਂਕ ਤੋਂ ਬਸ ਸਟੈਂਡ ਜਾਂਦੇ ਹਨ ਅਤੇ ਇਸੇ ਚੌਂਕ ਤੋਂ ਅਸੀਂ ਕਰਤਾਰਪੁਰ ਸਾਹਿਬ ਨਿਕਲਦੇ ਹਾਂ। ਇਸ ਜਗ੍ਹਾ ਦੀ ਇੰਪਾਰਟੈਂਸ ਮੈਂ ਥੋੜ੍ਹੀ ਜਿਹੀ ਦੱਸਣਾ ਚਾਹੁੰਦਾ ਹਾਂ। ਥੋੜ੍ਹਾ ਜਿਹਾ ਪਲੀਜ਼ ਕਿਉਂਕਿ ਅੱਜ ਰਸ਼ ਨਹੀਂ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਪੁਲ ਦਾ ਬਣਨਾ ਬਹੁਤ ਜ਼ਰੂਰੀ ਹੈ। ਜਿਹੜਾ ਇਨ੍ਹਾਂ ਨੇ decision withdraw ਕਰ ਲਿਆ ਹੈ, ਕੈਪਟਨ ਸਾਹਿਬ ਨੇ ਉਦਘਾਟਨ ਕਰ ਦਿੱਤਾ ਸੀ, ਪਰ ਕਿਉਂਕਿ ਕਾਂਗਰਸ ਸਰਕਾਰ ਕ੍ਰੈਡਿਟ ਨਾ ਲੈ ਜਾਵੇ ਇਸ ਕਰਕੇ ਮੈਨੂੰ ਉਥੋਂ ਰਾਜਨੀਤੀ ਦੀ smell ਆਉਂਦੀ ਹੈ। ਮੈਂ ਚਾਹੁੰਦਾ ਹਾਂ ਕਿ ਇਸ ਨੂੰ revoke ਕਰਵਾ ਕੇ ਪੁਲ ਸ਼ੁਰੂ ਕਰਵਾਇਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਦੀ ਸਾਰੀ ਗੱਲ ਨਾਲ ਸਹਿਮਤ ਹਾਂ, ਜੋ ਇਨ੍ਹਾਂ ਦੀ ਭਾਵਨਾ ਹੈ, ਜੋ ਇਨ੍ਹਾਂ ਦੇ ਵਿਚਾਰ ਹਨ, ਮੈਂ ਇਸ ਨਾਲ ਸਹਿਮਤ ਹਾਂ। ਮੇਰੇ ਕੋਲ ਇਹ ਮਹਿਕਮਾ ਛੇ ਮਹੀਨੇ ਪਹਿਲਾਂ ਆਇਆ ਹੈ, ਉਸ ਤੋਂ ਪਹਿਲਾਂ ਇਹ Archeological Survey of India, ਜੋ ਕਿ ਗੌਰਮਿੰਟ ਆਫ ਇੰਡੀਆ ਦਾ ਡਿਪਾਰਟਮੈਂਟ ਹੈ, ਉਨ੍ਹਾਂ ਨੇ NOC cancel ਕੀਤਾ ਹੈ ਅਤੇ ਇਸ ਦੇ ਕਾਰਨ ਇਹ ਹਨ ਕਿ ਇਹ ਪੁਲ monuments ਦੇ ਨੇੜੇ ਹੈ। ਹੁਣ Improvement Trust ਪੂਰੇ ਜ਼ੋਰ ਨਾਲ Archeological Survey of India ਨਾਲ ਗੱਲ ਕਰਨ ਲੱਗੀ ਹੋਈ ਹੈ ਤਾਂ ਕਿ ਇਸ ਦਾ NOC ਦੁਬਾਰਾ ਪ੍ਰਾਪਤ ਹੋ ਸਕੇ ਅਤੇ ਇਹ ਪੁਲ ਬਣਾਇਆ ਜਾ ਸਕੇ। ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਬੜੇ ਸ਼ਰਧਾਲੂ ਉਥੇ ਆਉਂਦੇ ਹਨ, ਸਾਰੇ ਇੰਸਟੀਚਿਊਟ ਉਥੇ ਹਨ, ਸਕੂਲਾਂ ਦੀ ਆਵਾਜਾਈ ਹੈ, ਸਾਰਾ ਟ੍ਰਾਂਸਪੋਰਟ ਦਾ ਕੰਮ

ਰੁਕਾਵਟ ਵਿੱਚ ਹੈ। ਮੈਨੂੰ ਵੀ ਇਸ ਗੱਲ ਦਾ ਪਤਾ ਹੈ ਪਰੰਤੂ ਜਦੋਂ ਤੱਕ ਗੌਰਮਿੰਟ ਆਫ ਇੰਡੀਆ Archeological Survey of India ਸਾਨੂੰ NOC ਨਹੀਂ ਦਿੰਦਾ ਅਸੀਂ ਅੱਗੇ ਕੰਮ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ** : ਇਨ੍ਹਾਂ ਦੀ ਫਿਕਰਮੰਦੀ ਹੈ।

**ਮੰਤਰੀ** : ਫਿਕਰਮੰਦੀ ਇਕੱਲੇ ਇਨ੍ਹਾਂ ਦੀ ਨਹੀਂ, ਸਾਡੀ ਵੀ ਹੈ, ਸਰਕਾਰ ਦੀ ਵੀ ਹੈ।

**ਮਾਨਯੋਗ ਸਪੀਕਰ** : ਇਸ ਨੂੰ expedite ਕਰ ਲਓ।

**ਮੰਤਰੀ**: ਮੁੱਖ ਮੰਤਰੀ ਜੀ ਨੇ ਜਿਹੜਾ ਨੀਂਹ ਪੱਥਰ ਰੱਖਿਆ ਹੈ, ਅਸੀਂ ਉਸ ਨੂੰ ਪੂਰਾ ਕਰਨਾ ਚਾਹਾਂਗੇ, ਉਸ ਨੂੰ expedite ਕਰਾਂਗੇ। ਜੇਕਰ ਜ਼ਰੂਰਤ ਪਈ ਤਾਂ ਮੈਂ ਖੁਦ Archeological Survey of India ਕੋਲ ਜਾਵਾਂਗਾ।

**ਸ਼੍ਰੀ ਸੁਨੀਲ ਦੱਤੀ** : ਸਪਲੀਮੈਂਟਰੀ ਸਰ, thank you.

**ਮਾਨਯੋਗ ਸਪੀਕਰ** : ਜਵਾਬ ਤਾਂ ਆ ਗਿਆ ਹੈ।

**ਸ਼੍ਰੀ ਸੁਨੀਲ ਦੱਤੀ** : ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਹੈ ਪਰ ਇਸ ਦੇ ਨਾਲ ਜੁੜਦਾ ਰੀਗੋ ਬ੍ਰਿਜ ਵੀ ਹੈ। ਮੇਰਾ ਸਵਾਲ ਨੰ: 2396 ਸੀ, ਹਾਊਸ ਦੇ ਰੌਲੇ-ਗੌਲੇ ਵਿੱਚ ਨਿਕਲ ਗਿਆ ਸੀ। ਇਹ ਬੜਾ ਅਹਿਮ ਸਵਾਲ ਸੀ। ਰੀਗੋ ਬ੍ਰਿਜ ਸ਼ਹਿਰ ਦਾ 100 ਸਾਲ ਪੁਰਾਣਾ ਬ੍ਰਿਜ ਹੈ। ਜੋ ਕਿ ਪੁਰਾਣੇ ਅਤੇ ਨਵੇਂ ਸ਼ਹਿਰ ਨੂੰ ਜੋੜਦਾ ਹੈ। ਉਸ ਦੀ ਹਾਲਤ ਇਹ ਹੈ ਕਿ ਹੈਵੀ ਟ੍ਰੈਫਿਕ ਬਿਲਕੁਲ ਬੰਦ ਕਰ ਦਿੱਤੀ ਗਈ ਹੈ।

**ਮਾਨਯੋਗ ਸਪੀਕਰ** : ਇਕ ਮਿੰਟ ਜੀ। ਇਹ ਵੱਖਰਾ ਸਵਾਲ ਬਣਦਾ ਹੈ ਪਰ ਮੈਂ ਵਜ਼ੀਰ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਰੀਗੋ ਬ੍ਰਿਜ ਦਾ ਕੇਸ ਵੀ ਦੇਖ ਲੈਣਾ।

**ਮੰਤਰੀ** : ਠੀਕ ਹੈ ਜੀ। ਇਸ ਸਬੰਧੀ ਵੀ ਦੇਖ ਲਵਾਂਗੇ।

**ਸ਼੍ਰੀ ਸੁਨੀਲ ਦੱਤੀ:** ਸਰ, ਇੱਕ ਸੈਕਿੰਡ ਜੀ। ਮੈਂ ਕੋਈ ਜ਼ਿਆਦਾ ਨਹੀਂ ਕਹਿੰਦਾ। ਇਹ ਅੰਮ੍ਰਿਤਸਰ ਦਾ ਮਸਲਾ ਹੈ ਜੀ, ਬੜਾ ਗੰਭੀਰ ਮਸਲਾ ਹੈ। ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਮਾਨਯੋਗ ਕੈਪਟਨ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਇੱਕ ਫਲਾਈ ਓਵਰ ਦਿੱਤਾ ਹੈ। ਮੈਂ ਉਸ ਵੇਲੇ ਸ਼ਹਿਰ ਦਾ ਮੇਅਰ ਸੀ, ਮੈਂ ਦੋ ਕਿਲੋਮੀਟਰ ਦੀ ਪ੍ਰਪੋਜ਼ਲ ਮਾਨਯੋਗ ਸੀ.ਐਮ. ਸਾਹਿਬ ਕੋਲੋਂ ਲੈ ਕੇ ਗਿਆ, ਜਿਹੜੀ ਐਲੀਵੇਟਿਡ ਰੋਡ ਬਣੀ ਹੈ, ਜੋ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਜੋੜ ਰਹੀ ਹੈ। ਅੱਜ ਜੋ ਇੰਨੇ ਜ਼ਿਆਦਾ ਸ਼ਰਧਾਲੂ ਆਉਂਦੇ ਹਨ ਤਾਂ ਉਸ ਪੁਲ ਦੇ ਕਰਕੇ ਹੀ ਟ੍ਰੈਫਿਕ ਬਚੀ ਪਈ ਹੈ ਜੀ। ਜਦੋਂ ਸੀ.ਐਮ. ਸਾਹਿਬ ਨੂੰ ਇਹ ਪ੍ਰੋਪੋਜ਼ਲ ਦਿੱਤੀ ਗਈ ਤਾਂ ਉਸ ਦੋ ਕਿਲੋਮੀਟਰ ਨੂੰ ਸੀ.ਐਮ. ਸਾਹਿਬ ਨੇ ਰੀਵਿਊ ਕਰਕੇ ਸਾਢੇ ਚਾਰ ਕਿਲੋਮੀਟਰ ਇਸ ਕਰਕੇ ਕਰ ਦਿੱਤਾ ਕਿ ਜਦੋਂ ਆਉਣ ਵਾਲੇ ਦਿਨਾਂ ਵਿਚ ਸ਼ਹਿਰ ਦੀ ਪਾਪੂਲੇਸ਼ਨ

Under Print
Not for Legal/Official use

ਵਧਣੀ ਹੈ ਤਾਂ ਮੁਸ਼ਕਿਲ ਨਾ ਆਵੇ। ਇਸ ਕਰਕੇ ਉਸ ਨੂੰ ਸਾਢੇ ਚਾਰ ਕਿਲੋਮੀਟਰ ਲੰਬਾ ਕੀਤਾ, ਉਸ ਨੂੰ ਰੇਲਵੇ ਸਟੇਸ਼ਨ ਨਾਲ ਜੋੜਿਆ, ਸ਼ਹਿਰ ਦੇ ਬਾਹਰੋਂ ਬਾਈਪਾਸ ਕੀਤਾ.......

**ਮਾਨਯੋਗ ਸਪੀਕਰ:** ਇਸ ਵੇਲੇ ਮੰਤਰੀ ਜੀ ਜਵਾਬ ਦੇਣ ਵਾਸਤੇ ਖੜ੍ਹੇ ਹਨ। ਹੁਣ ਤੁਸੀਂ ਬੈਠ ਜਾਵੋ।

**ਸ਼੍ਰੀ ਸੁਨੀਲ ਦੱਤੀ:** ਸਪੀਕਰ ਸਾਹਿਬ, ਸਿਰਫ ਲਾਸਟ ਪੁਆਇੰਟ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਸਾਹਿਬ ਨੇ ਵਿਜ਼ਨ ਦਿੱਤਾ ਹੈ, ਅੱਜ ਸਾਡਾ ਸ਼ਹਿਰ ਉਨ੍ਹਾਂ ਨੂੰ ਯਾਦ ਕਰਦਾ ਹੈ। ਕੈਪਟਨ ਸਾਹਿਬ ਨੇ ਉਥੇ ਪੁਲ ਦਿੱਤੇ ਹਨ, ਉਨ੍ਹਾਂ ਵਾਸਤੇ ਅਸੀਂ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ। ਸਰ, ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰ ਸਮਾਰਟ ਸਿਟੀ ਪ੍ਰਾਜੈਕਟ ਵਿਚ ਆ ਚੁੱਕਿਆ ਹੈ.....

**ਮਾਨਯੋਗ ਸਪੀਕਰ:** ਤੁਸੀਂ ਬੈਠੋ ਤਾਂ ਸਹੀ। ਬੈਠੋ ਜੀ, ਬੈਠੋ। ਮੰਤਰੀ ਜੀ ਜਵਾਬ ਦਿਉ। (ਵਿਘਨ) ਤੁਹਾਡੀ ਗੱਲ ਆ ਗਈ ਹੈ।

**ਸ਼੍ਰੀ ਸੁਨੀਲ ਦੱਤੀ:** ਸਰ, ਬੱਸ ਗੁਰੂ ਦੀ ਨਗਰੀ ਹੈ ਜੀ, ਲਾਸਟ ਗੱਲ ਹੈ ਜੀ...

**ਮਾਨਯੋਗ ਸਪੀਕਰ:** ਮੈਂਬਰ ਸਾਹਿਬ ਕਹਿੰਦੇ ਹਨ ਕਿ ਗੁਰੂ ਦੀ ਨਗਰੀ ਹੈ। ਹਾਂ ਜੀ, ਗੁਰੂ ਦੀ ਨਗਰੀ ਦੇ ਨਾਮ 'ਤੇ ਇੱਕ ਮਿੰਟ ਲੈ ਲਵੋ ਜੀ।

**ਸ਼੍ਰੀ ਸੁਨੀਲ ਦੱਤੀ:** ਸਰ, ਥੈਂਕਿਊ। ਧੰਨਵਾਦ ਜੀ। ਸਰ, ਸ਼ਹਿਰ ਸਮਾਰਟ ਸਿਟੀ ਪ੍ਰਾਜੈਕਟ ਵਿਚ ਆ ਚੁੱਕਿਆ ਹੈ। ਕੁੱਲ 62 ਕਰੋੜ ਰੁਪਏ ਦਾ ਕੰਮ ਹੈ, ਰੇਲਵੇ ਦੀ 42 ਕਰੋੜ ਰੁਪਏ ਦੀ ਪਰਮਿਸ਼ਨ ਹੈ, ਰੇਲਵੇ ਨੂੰ ਇਹ ਜਮ੍ਹਾਂ ਕਰਵਾਉਣਾ ਹੈ ਅਤੇ 20 ਕਰੋੜ ਰੁਪਏ ਦੀਆਂ ਅਪਰੋਚਿਜ਼ ਹਨ। ਸਮਾਰਟ ਸਿਟੀ ਪ੍ਰਾਜੈਕਟ ਤਹਿਤ ਜਿੰਨਾ ਮਰਜ਼ੀ ਪੈਸਾ ਲਗਵਾ ਕੇ ਇਸ ਨੂੰ ਸ਼ੁਰੂ ਕਰਵਾ ਸਕਦੇ ਹਾਂ। ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਇਸ ਨੂੰ ਸਮਾਰਟ ਸਿਟੀ ਪ੍ਰਾਜੈਕਟ ਵਿਚ ਲੈ ਕੇ ਰਿਗੋ ਬਰਿੱਜ ਜਿਹੜਾ ਪਤਾ ਨਹੀਂ ਕਿ ਕਦੋਂ ਗਿਰ ਜਾਵੇ, ਇਸ ਨੂੰ ਕਵਰ ਕਰਕੇ ਸ਼ੁਰੂ ਕਰਵਾ ਦਿਉ।

**ਮਾਨਯੋਗ ਸਪੀਕਰ:** ਮੰਤਰੀ ਸਾਹਿਬ, ਰਿਗੋ ਬਰਿੱਜ ਨੂੰ ਸਮਾਰਟ ਸਿਟੀ ਪ੍ਰਾਜੈਕਟ ਵਿਚ ਲੈ ਲਵੋ। ਦੱਤੀ ਸਾਹਿਬ, ਹੁਣ ਬੈਠ ਜਾਵੋ। ਬਾਕੀ ਮੈਂਬਰ ਸਾਹਿਬਾਨ ਦੇ ਸਵਾਲ ਵੀ ਲੱਗੇ ਹੋਏ ਹਨ।

**ਮੰਤਰੀ:** ਸਪੀਕਰ ਸਾਹਿਬ, ਜਿਸ ਦਿਨ ਸਤਿਕਾਰਯੋਗ ਮੈਂਬਰ ਸਾਹਿਬ ਦਾ ਇਹ ਕੁਐਸਚਨ ਲੱਗਿਆ ਸੀ, ਉਸ ਦਿਨ ਸਾਰੇ ਕੁਐਸਚਨ ਪੁੱਛੇ ਗਏ ਸੀ ਔਰ ਜਵਾਬ ਦਿੱਤੇ ਗਏ ਸੀ। ਰੌਲ਼ਾ-ਰੱਪਾ ਪੈਣਾ ਅਲੱਗ ਗੱਲ ਹੈ। ਇਹ ਬੜਾ ਇੰਪਾਰਟੈਂਟ ਕੁਐਸਚਨ ਹੈ ਕਿਉਂਕਿ ਇਹ ਚੀਫ਼ ਮਨਿਸਟਰ ਸਾਹਿਬ ਦੇ ਵਿਜ਼ਨ ਨਾਲ ਜੁੜਿਆ ਹੋਇਆ ਕੁਐਸਚਨ ਹੈ। ਉਥੇ ਦੁਨੀਆਂ ਭਰ ਤੋਂ ਸ਼ਰਧਾਲੂ ਆਉਂਦੇ ਹਨ, ਅਸੀਂ ਵੀ ਚਾਹੁੰਦੇ ਹਾਂ ਕਿ ਕੋਈ ਵੀ ਬਰਿੱਜ ਅਜਿਹਾ ਨਾ ਹੋਵੇ ਜਿਹੜਾ dilapidated condition ਵਿਚ ਹੋਵੇ ਔਰ ਪੰਜਾਬ ਦੀ ਮਾੜੀ ਪਿਕਚਰ ਦਰਸਾਉਂਦਾ ਹੋਵੇ। ਅਸੀਂ ਵੀ ਚਾਹੁੰਦੇ ਹਾਂ ਕਿ ਇਹ ਕੰਮ ਹੋ ਜਾਵੇ। ਇਹ ਮੈਟਰ ਅਸੀਂ ਰੇਲਵੇ

ਅਥਾਰਿਟੀਜ਼ ਨਾਲ ਟੇਕਅੱਪ ਕੀਤਾ ਹੋਇਆ ਹੈ। ਮੈਂ ਹਾਊਸ ਨੂੰ ਇਹ ਸਾਰਾ ਕੰਮ ਜਲਦੀ ਕਰਨ ਦੀ ਗੱਲ ਐਸ਼ਿਓਰ ਕਰਦਾ ਹਾਂ।

**ਸਰਦਾਰ ਬਲਦੇਵ ਸਿੰਘ ਕਲਿਆਣ:** ਸਪੀਕਰ ਸਾਹਿਬ, ਧੰਨਵਾਦ ਜੀ ਕਿ ਤੁਸੀਂ ਮੈਨੂੰ ਜਿਹੜੀ ਇਹ ਪੁਲਾਂ ਦੀ ਗੱਲ ਚੱਲ ਰਹੀ ਹੈ, ਉਸ ਬਾਰੇ ਬੋਲਣ ਵਿਚ ਸਮਾਂ ਦਿੱਤਾ ਹੈ।

**ਮਾਨਯੋਗ ਸਪੀਕਰ:** ਨਹੀਂ ਜੀ, ਪੁਲਾਂ ਦੀ ਗੱਲ ਨਹੀਂ ਚੱਲ ਰਹੀ। ਇਹ ਖਾਸ ਪੁਲ ਦੀ ਗੱਲ ਚੱਲ ਰਹੀ ਹੈ। ਇਹ ਸਪੈਸੇਫਿਕ ਪੁਲ ਦੀ ਗੱਲ ਹੈ, ਜਨਰਲ ਦੀ ਨਹੀਂ ਚੱਲ ਰਹੀ।

**ਸਰਦਾਰ ਬਲਦੇਵ ਸਿੰਘ ਕਲਿਆਣ:** ਸਪੀਕਰ ਸਾਹਿਬ, ਸਿਰਫ ਇੱਕ ਮਿੰਟ ਲਈ ਸੁਣ ਲਵੋ। ਮੈਂ ਸਿਰਫ ਆਪਣੇ ਹਲਕੇ ਦੇ ਪੁਲ ਸਬੰਧੀ ਇੱਕ ਗੱਲ ਤੁਹਾਡੇ ਧਿਆਨ ਵਿਚ ਲਿਆਉਣੀ ਹੈ, ਉਸ ਤੇ ਸ਼ਾਇਦ ਸਰਕਾਰ ਦਾ ਕੋਈ ਖਰਚਾ ਵੀ ਨਾ ਆਵੇ। ਮੈਂ ਲਗਾਤਾਰ ਦੋ ਸਾਲ ਤੋਂ ਇਹ ਰੇਲਵੇ ਪੁਲ ਬਣਵਾਉਣ ਵਾਸਤੇ ਕੋਸ਼ਿਸ਼ ਕਰ ਰਿਹਾ ਹਾਂ ਪਰ ਪੰਜਾਬ ਸਰਕਾਰ ਵਲੋਂ ਜਿਹੜਾ ਉਸ ਵਿਚ ਹਿੱਸਾ ਪਾਉਣਾ ਹੈ, ਉਹ ਸ਼ਾਇਦ ਨਹੀਂ ਹੋ ਸਕਦਾ ਪਰ ਹੁਣ ਉਥੇ ਲੋਕਾਂ ਦੀ ਇਹ ਮੰਗ ਹੈ ਕਿ ਉਥੇ ਅੰਡਰ ਬਰਿੱਜ ਬਣ ਜਾਵੇ, ਉਸ ਨਾਲ ਕੀ ਹੋਵੇਗਾ ਕਿ ਜਿਹੜੇ ਮੇਰੇ 25-30 ਪਿੰਡ ਰੇਲਵੇ ਲਾਈਨ ਤੋਂ ਪਰਲੇ ਪਾਸੇ ਹਨ, ਸਾਡਾ ਅੱਧਾ ਸ਼ਹਿਰ ਪਰਲੇ ਪਾਸੇ ਹੈ ਅਤੇ ਹਸਪਤਾਲ ਇੱਧਰਲੇ ਪਾਸੇ ਹੈ ਅਤੇ ਸਕੂਲ ਦੂਸਰੇ ਪਾਸੇ ਹੈ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਥੇ ਦੋ-ਤਿੰਨ ਮਹਿਕਮਿਆਂ ਤੋਂ, ਪੀ.ਡਬਲਿਊ.ਡੀ. ਹੈ ਜਾਂ ਦੂਸਰੇ ਜੋ ਮਹਿਕਮੇ ਹਨ, ਉਨ੍ਹਾਂ ਤੋਂ ਜੋ ਫਾਰਮੈਲਿਟੀ ਕਰਵਾਉਣੀ ਹੈ, ਉਹ ਕਰਵਾ ਲੈਣ। ਉਥੇ ਰੇਲਵੇ ਦੇ ਅਧਿਕਾਰੀ ਅੰਡਰ ਬਰਿੱਜ ਬਣਾਉਣ ਵਾਸਤੇ ਪੈਸਾ ਲਗਾਉਣ ਨੂੰ ਵੀ ਤਿਆਰ ਹਨ, ਉਥੇ ਸਿਰਫ ਤੇ ਸਿਰਫ ਸਬੰਧਿਤ ਆਫਿਸਿਜ਼ ਤੋਂ ਕਾਰਵਾਈ ਕਰਵਾਉਣੀ ਹੈ, ਉਹ ਕਰਵਾ ਦਿੱਤੀ ਜਾਵੇ ਤਾਂ ਜੋ ਉਥੇ ਅੰਡਰ ਬਰਿੱਜ ਬਣ ਜਾਵੇ ਔਰ ਸਾਡੇ 25-30 ਪਿੰਡਾਂ ਨੂੰ ਸਕੂਲ ਜਾਣ ਸਬੰਧੀ ਔਰ ਹੈਲਥ ਸਬੰਧੀ ਸਹੂਲਤਾਂ ਮਿਲ ਸਕਣ। ਮੈਂ ਮੰਤਰੀ ਜੀ ਦੇ ਧਿਆਨ ਵਿਚ ਇਸ ਕਰਕੇ ਲਿਆਂਦਾ ਹੈ ਕਿ ਸ਼ਾਇਦ ਇਸ ਬਜਟ ਵਿਚ ਉਹ ਪ੍ਰਬੰਧ ਕਰਵਾ ਦੇਣ। ਧੰਨਵਾਦ ਜੀ।

-----

## ਬਾਬਾ ਬਕਾਲਾ ਦੇ ਕਿਸਾਨਾਂ ਦੀਆਂ ਫਸਲਾਂ ਨੂੰ ਜੰਗਲੀ ਜਾਨਵਰਾਂ ਤੋਂ ਬਚਾਉਣਾ

*2746. **ਸਰਦਾਰ ਸੰਤੋਖ ਸਿੰਘ:** ਕੀ ਜੰਗਲਾਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਵਿਧਾਨ ਸਭਾ ਹਲਕਾ ਬਾਬਾ ਬਕਾਲਾ ਵਿੱਚ ਜੰਗਲਾਤ ਜਮੀਨ ਦੇ ਇਲਾਕਿਆਂ ਦੇ ਆਲੇ-ਦੁਆਲੇ ਹਜਾਰਾਂ ਏਕੜ ਖੇਤੀਬਾੜੀ ਜਮੀਨ ਵਿੱਚ ਕਿਸਾਨਾਂ ਦੀਆਂ ਫਸਲਾਂ ਨੂੰ ਜੰਗਲੀ ਜਾਨਵਰ ਬਰਬਾਦ ਕਰ ਰਹੇ ਹਨ;

(ਅ) ਉਪਰੋਕਤ ਵਰਣਿਤ ਖੇਤਰ ਵਿੱਚ ਕਿਸਾਨਾਂ ਦੀਆਂ ਫਸਲਾਂ ਨੂੰ ਬਚਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣਗੇ?

**ਸਰਦਾਰ ਸਾਧੂ ਸਿੰਘ:** (ੳ) ਸ਼੍ਰੀਮਾਨ ਜੀ, ਬਾਬਾ ਬਕਾਲਾ ਹਲਕੇ ਵਿਚ ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਜੰਗਲੀ ਜਾਨਵਰਾਂ ਤੋਂ ਜ਼ਿਆਦਾ ਅਵਾਰਾ ਪਸ਼ੂਆਂ ਵੱਲੋਂ ਕੀਤਾ ਜਾਂਦਾ ਹੈ।

(ਅ) ਸਰਕਾਰ ਵੱਲੋਂ ਕੀਤੇ ਗਏ ਉਪਰਾਲਿਆਂ ਦਾ ਵੇਰਵਾ ਹੇਠ ਲਿਖੇ ਪ੍ਰਕਾਰ ਹੈ:-

ਹਲਕਾ ਬਾਬਾ ਬਕਾਲਾ ਵਿਚ ਜੰਗਲੀ ਜਾਨਵਰਾਂ ਤੋਂ ਫਸਲਾਂ ਦੇ ਨੁਕਸਾਨ ਤੋਂ ਬਚਾਉਣ ਲਈ ਸਬੰਧੀ ਢੁੱਕਵਾਂ ਉਪਰਾਲਾ ਕਰਨ ਹਿਤ ਸਰਕਾਰੀ ਜੰਗਲ ਰੱਖ ਗਗੜੇਵਾਲ, ਜੋ ਬਾਬਾ ਬਕਾਲਾ ਹਲਕੇ ਵਿਚ ਹੈ, ਦੀ 5 ਕਿਲੋਮੀਟਰ ਏਰੀਏ ਦੀ ਚੇਨ ਲਿੰਕ ਫੈਸਿੰਗ ਕਰਵਾਉਣ ਲਈ 97.48 ਲੱਖ ਰੁਪਏ ਦਾ ਪ੍ਰੋਜੈਕਟ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਸਕੀਮ ਤਹਿਤ ਪ੍ਰਵਾਨ ਹੋਇਆ ਹੈ ਪ੍ਰੰਤੂ ਇਸ ਸਕੀਮ ਤਹਿਤ ਕੇਂਦਰ ਤੋਂ ਫੰਡਜ ਅਜੇ ਪ੍ਰਾਪਤ ਨਹੀਂ ਹੋਏ ਹਨ। ਕੇਂਦਰ ਸਰਕਾਰ ਤੋਂ ਫੰਡਜ਼ ਪ੍ਰਾਪਤ ਹੋਣ ਉਪਰੰਤ ਰੱਖ ਗਗੜੇਵਾਲ ਦੀ ਫੈਸਿੰਗ ਦਾ ਕੰਮ ਕਰਵਾਇਆ ਜਾਣਾ ਹੈ।

ਇਸ ਤੋਂ ਇਲਾਵਾ ਜੰਗਲੀ ਸੂਰਾਂ ਅਤੇ ਨੀਲ ਗਾਂਵਾਂ ਤੋਂ ਕਿਸਾਨਾਂ ਦੀਆਂ ਫਸਲਾਂ ਦੇ ਨੁਕਸਾਨ ਨੂੰ ਬਚਾਉਣ ਲਈ ਉਹਨਾਂ ਦਾ ਸੀਮਤ ਸ਼ਿਕਾਰ ਕਰਨ ਲਈ ਨੋਟੀਫਿਕੇਸ਼ਨ ਮਿਤੀ 15.12.2014 ਅਤੇ ਮਿਤੀ 24.08.2017 ਜਾਰੀ ਕੀਤੀ ਗਈ ਹੈ, ਜਿਸ ਅਨੁਸਾਰ ਕਿਸਾਨ ਜਾਂ ਉਹਨਾਂ ਦੇ ਨੁਮਾਇੰਦੇ ਸ਼ਿਕਾਰ ਲਈ ਪਰਮਿਟ ਵੀ ਲੈ ਸਕਦੇ ਹਨ।

**ਸਰਦਾਰ ਸੰਤੋਖ ਸਿੰਘ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸੇ ਤਰ੍ਹਾਂ ਨਾਭੇ ਦੇ ਵਿਚ ਜੰਗਲੀ ਜਾਨਵਰ ਨੁਕਸਾਨ ਕਰਦੇ ਸੀ, ਉਥੇ ਤਕਰੀਬਨ 11 ਹਜ਼ਾਰ ਆਦਮੀ ਰਾਤ ਨੂੰ ਪਹਿਰਾ ਦਿੰਦੇ ਹਨ। ਜਪਾਨੀ ਨੂਡਲ ਕੰਪਨੀ ਨੇ ਨਾਬਾਰਡ ਦੇ ਜ਼ਰੀਏ ਪੰਜਾਬ ਸਰਕਾਰ ਨੂੰ ਲੋਨ ਦਿੱਤਾ। ਮੈਂ ਬੇਨਤੀ ਕਰਦਾ ਹਾਂ ਕਿ ਉਸੇ ਤਰਜ ਤੇ ਰੱਖ ਗਗੜੇਵਾਲ, ਬਾਬਾ ਬਕਾਲਾ ਹਲਕੇ ਵਿਚ ਵੀ ਕੰਮ ਕਰਵਾਇਆ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਦੱਸ ਚੁੱਕਿਆ ਹਾਂ ਕਿ ਇਨ੍ਹਾਂ ਦਾ ਪ੍ਰਾਜੈਕਟ ਪਾਸ ਹੋ ਚੁੱਕਿਆ ਹੈ। ਅਗਲੇ ਸਾਲ ਪੈਸੇ ਆ ਜਾਣਗੇ ਤੇ ਇਨ੍ਹਾਂ ਦਾ ਪ੍ਰਾਜੈਕਟ ਲੱਗ ਜਾਵੇਗਾ।

**ਮਾਨਯੋਗ ਸਪੀਕਰ:** ਤੁਹਾਡਾ ਪ੍ਰਾਜੈਕਟ ਪਾਸ ਹੋ ਗਿਆ ਹੈ ਜੀ, ਕੰਮ ਸ਼ੁਰੂ ਹੋ ਜਾਵੇਗਾ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਉਪਰਾਲਾ ਕੀਤਾ ਹੈ ਅਤੇ ਆਪਾਂ 550 ਸਾਲਾ ਸ਼ਤਾਬਦੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਮਨਾਈ ਹੈ।ਹਰ ਪਿੰਡ ਵਿਚ ਲਗਭਗ 550 ਬੂਟੇ ਲਗਾਏ ਗਏ ਹਨ।ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ

ਆਮ ਤੌਰ ਤੇ ਜਿਹੜੇ ਗੁੱਜਰ ਬੱਕਰੀਆਂ ਲੈ ਕੇ ਫਿਰਦੇ ਹਨ ਜਾਂ ਬਾਕੀ ਡੰਗਰ ਜਿਹੜੇ ਅਵਾਰਾ ਫਿਰਦੇ ਹਨ, ਉਹ ਤਕਰੀਬਨ 80 ਫੀਸਦੀ ਬੂਟੇ ਖਤਮ ਕਰ ਰਹੇ ਹਨ। ਸੋ, ਮੇਰੀ ਬੇਨਤੀ ਹੈ ਕਿ ਜਿਵੇਂ ਹਰਿਆਣਾ ਸਰਕਾਰ ਨੇ ਜੀ.ਟੀ. ਰੋਡ ਦੇ ਨਾਲ ਬਕਾਇਦਾ ਖੱਤੇ ਦਿੱਤੇ ਹਨ, ਉਨ੍ਹਾਂ ਵਿਚ ਪਸ਼ੂਆਂ ਨੂੰ ਲਿਜਾਣ ਦੀ ਇਜਾਜ਼ਤ ਨਹੀਂ ਹੈ। ਜਿਹੜੇ ਲੋਕ ਉਥੇ ਪਸ਼ੂ ਡਾਰਾਂ ਵਿਚ ਲੈ ਕੇ ਜਾਂਦੇ ਹਨ, ਉਨ੍ਹਾਂ ਨੂੰ ਜੁਰਮਾਨਾ ਵੀ ਕੀਤਾ ਜਾਂਦਾ ਹੈ। ਸੋ, ਮੇਰੀ ਬੇਨਤੀ ਹੈ ਕਿ ਪੰਜਾਬ ਸਰਕਾਰ ਕੋਈ ਐਸੀ ਨੀਤੀ ਬਣਾਏ ਤਾਂ ਜੋ ਆਪਣਾ ਜਿਹੜਾ ਸ਼ਤਾਬਦੀ ਸਮਾਰੋਹ ਵਿਚ ਬੂਟਿਆਂ ਦਾ ਯੋਗਦਾਨ ਪਾਇਆ ਸੀ, ਘੱਟੋ ਘੱਟ ਉਸ ਨੂੰ ਸੁਰੱਖਿਅਤ ਕਰ ਲਈਏ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ ਕੀ ਕਹਿਣਾ ਚਾਹੁੰਦੇ ਹੋ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਹੀ ਹੈ ਕਿ ਪੰਜਾਬ ਸਰਕਾਰ ਨੇ ਨੋਟੀਫਿਕੇਸ਼ਨ ਨੰ: 34/4/2017/1050701, ਮਿਤੀ 24.08.2017 ਜੋ ਕਿ ਮੌਜੂਦਾ ਸਰਕਾਰ ਨੇ ਜਾਰੀ ਕੀਤੀ ਹੈ, ਜਿਸ ਵਿਚ ਨੀਲ ਗਾਂ ਨੂੰ ਪੰਜਾਬ ਵਿਚ ਮਾਰਨ ਅਤੇ ਖਾਣ ਦੀ ਇਜਾਜ਼ਤ ਦਿੱਤੀ ਗਈ ਹੈ, ਕੀ ਇਹ ਸਹੀ ਹੈ?

**ਮਾਨਯੋਗ ਸਪੀਕਰ:** ਨਹੀਂ ਜੀ, ਇਹ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਕੱਲ ਇਥੇ ਬੜਾ ਰੌਲਾ ਪਿਆ ਸੀ।

**ਮਾਨਯੋਗ ਸਪੀਕਰ:** ਕੱਲ ਵਾਲੇ ਰੌਲੇ ਦਾ ਅੱਜ ਨਾਲ ਕੋਈ ਤਾਅਲੁੱਕ ਨਹੀਂ ਹੈ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਨਾਲ ਬਹਿਸ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਅਮਨ ਅਰੋੜਾ:** **

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾ ਕਿਹਾ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

-----

** Not recorded as ordered by the Chair.

(ਨਿਸ਼ਾਨ ਵਾਲਾ ਪ੍ਰਸ਼ਨ ਨੰ: 2692)

(ਸਬੰਧਿਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋ ਸਕਿਆ।)

-----

**ਪੀਣ ਵਾਲੇ ਪਾਣੀ ਦੀ ਸਮੱਸਿਆ ਦਾ ਹੱਲ ਕਰਨਾ**

*2356. **ਸ਼੍ਰੀ ਦਿਨੇਸ਼ ਸਿੰਘ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਗ੍ਰਾਮ ਪੰਚਾਇਤ ਕੂਈ ਅਤੇ ਪੰਜਾਲਾਂ, ਬਲਾਕ ਧਾਰਕਲਾਂ, ਜ਼ਿਲ੍ਹਾ ਪਠਾਨਕੋਟ ਵਿਚ ਪੀਣ ਵਾਲੇ ਪਾਣੀ ਦੀ ਸਮੱਸਿਆ ਨੂੰ ਖਤਮ ਕਰਨ ਲਈ ਸਰਕਾਰ ਕੀ ਯਤਨ ਕਰ ਰਹੀ ਹੈ ਅਤੇ ਇਨ੍ਹਾਂ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਮੱਸਿਆ ਦਾ ਹੱਲ ਕਦੋਂ ਤੱਕ ਹੋ ਜਾਵੇਗਾ?

**ਸ਼੍ਰੀਮਤੀ ਰਜੀਆ ਸੁਲਤਾਨਾ:** ਵਿਭਾਗ ਵੱਲੋਂ ਗ੍ਰਾਮ ਪੰਚਾਇਤ ਕੂਈ ਅਤੇ ਪੰਜਾਲਾ, ਬਲਾਕ ਧਾਰ ਕਲਾਂ, ਜ਼ਿਲ੍ਹਾ ਪਠਾਨਕੋਟ ਦੀ ਜਲ ਸਪਲਾਈ ਵਿਚ ਸੁਧਾਰ ਕਰਨ ਲਈ ਪੁਰਾਣੀ ਪੰਪਿੰਗ ਮਸ਼ੀਨਰੀ ਬਦਲੀ ਗਈ ਹੈ। ਪਾਣੀ ਦੀ ਸਪਲਾਈ ਨੂੰ ਹੋਰ ਬਿਹਤਰ ਕਰਨ ਲਈ ਵਿਭਾਗ ਵੱਲੋਂ 35 ਲੱਖ ਦੀ ਲਾਗਤ ਨਾਲ ਤਜਵੀਜ਼ ਤਿਆਰ ਕੀਤੀ ਜਾ ਰਹੀ ਹੈ। ਇਹ ਕੰਮ ਲਗਭੱਗ 6 ਮਹੀਨੇ ਵਿਚ ਮੁਕੰਮਲ ਕਰ ਲਿਆ ਜਾਵੇਗਾ।

**ਸ਼੍ਰੀ ਦਿਨੇਸ਼ ਸਿੰਘ:** ਸਪੀਕਰ ਸਾਹਿਬ, ਇਹ ਪ੍ਰਸ਼ਨ ਪਹਿਲਾਂ ਵੀ ਸਦਨ ਵਿਚ ਤਿੰਨ ਵਾਰ ਲੱਗ ਚੁੱਕਿਆ ਹੈ। ਬਾਜਵਾ ਸਾਹਿਬ ਨੇ ਵੀ ਜੁਆਬ ਦਿੱਤਾ ਹੈ ਕਿ ਕੰਮ ਜਲਦੀ ਸ਼ੁਰੂ ਕਰ ਦਿੱਤਾ ਜਾਵੇਗਾ। ਉਸ ਤੋਂ ਬਾਅਦ ਹੁਣ ਜਵਾਬ ਦਿੱਤਾ ਗਿਆ ਕਿ ਜਿਹੜੀ ਪੰਪਿੰਗ ਮਸ਼ੀਨ ਹੈ, ਉਹ ਲਗਾ ਦਿੱਤੀ ਗਈ ਹੈ। 35 ਲੱਖ ਦਾ ਐਸਟੀਮੇਟ ਬਣਾਇਆ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਐਸਟੀਮੇਟ ਕਿਸ ਚੀਜ਼ ਦਾ ਬਣਾਇਆ ਹੈ।

**ਮੰਤਰੀ:** ਸਪੀਕਰ ਸਾਹਿਬ, ਪਹਿਲਾਂ ਵੀ ਦੋ ਪੰਪ ਲਗਾਏ ਗਏ ਸੀ, ਉਹ ਤਕਰੀਬਨ 7 ਲੱਖ ਦੀ ਲਾਗਤ ਦੇ ਨਾਲ ਲਗਾਏ ਗਏ ਸੀ। ਹੁਣ ਪੰਪਿੰਗ ਮਸ਼ੀਨ ਲਗਾਏ ਜਾਣ ਨਾਲ ਪਿੰਡਾਂ ਵਿਚ ਥੋੜ੍ਹਾ ਜਿਹਾ ਸੁਧਾਰ ਆਇਆ ਸੀ। ਪਿੰਡਾਂ ਦੇ ਸਰਪੰਚਾਂ ਨੇ ਲਿਖ ਕੇ ਵੀ ਦਿੱਤਾ ਸੀ ਕਿ ਪੀਣ ਵਾਲੇ ਪਾਣੀ ਨਾਲ ਥੋੜ੍ਹਾ ਜਿਹਾ ਸੁਧਾਰ ਹੋਇਆ ਹੈ। ਹੋਰ ਸਟੱਡੀ ਕਰਕੇ ਪੰਪਿੰਗ ਦੇ ਜ਼ਰੀਏ ਉਥੇ ਪਾਣੀ ਪਹੁੰਚਾਉਣ ਲਈ 35 ਲੱਖ ਦੀ ਅਮਾਉਂਟ ਦੇ ਨਾਲ ਅਸੀਂ ਕੋਸ਼ਿਸ਼ ਕਰਾਂਗੇ ਕਿ ਤੁਹਾਡੇ ਦੋ ਪਿੰਡਾਂ ਤੱਕ ਪਾਣੀ ਪਹੁੰਚਾਇਆ ਜਾ ਸਕੇ।

**ਸ਼੍ਰੀ ਦਿਨੇਸ਼ ਸਿੰਘ:** ਸਪੀਕਰ ਸਾਹਿਬ, ਮੰਤਰੀ ਜੀ ਨੂੰ ਅਫਸਰਾਂ ਨੇ ਗਲਤ ਗਾਈਡ ਕੀਤਾ ਹੈ, ਉਥੇ ਕੋਈ ਪੰਪਿੰਗ ਮਸ਼ੀਨ ਚੇਂਜ ਨਹੀਂ ਹੋਈ। ਉਥੇ ਇਕ ਮੇਨ ਲਾਈਨ ਹੈ, ਉਹ ਚੇਂਜ ਹੋਣੀ ਹੈ, ਉਸ ਤੋਂ ਬਾਅਦ ਸਾਰਾ ਪਾਣੀ ਦਾ ਮਸਲਾ ਹੱਲ ਹੋ ਜਾਣਾ ਹੈ। ਧਾਰ ਬਲਾਕ ਵਿਚੋਂ ਪਾਣੀ ਸਿਰਫ ਝੀਲ ਵਿਚੋਂ ਚੁੱਕਿਆ ਜਾਂਦਾ ਹੈ ਜਾਂ

ਚੱਕੀ ਵਿੱਚੋਂ ਚੁੱਕਿਆ ਜਾਂਦਾ ਹੈ। ਬੋਰ ਤਾਂ ਕੋਈ ਲੱਗਣਾ ਨਹੀਂ ਹੈ, ਇਹ ਜਿਹੜਾ 35 ਲੱਖ ਰੁਪਏ ਦਾ ਤੁਸੀਂ ਐਸਟੀਮੇਟ ਬਣਾਇਆ ਹੈ, ਇਹ ਸਭ ਗਲਤ ਬਣਾਇਆ ਹੈ। ਇਸ ਦੀ ਬਜਾਏ ਦੇ ਤੁਸੀਂ ਮੇਨ ਲਾਈਨ ਬਿਛਾਓ ਕਿਉਂਕਿ ਜਿਹੜੀ ਮੇਨ ਲਾਈਨ ਪਹਿਲੀ ਵਿਛੀ ਹੋਈ ਹੈ, ਉਸ ਦੇ ਵਿੱਚ ਜਗ੍ਹਾ ਜਗ੍ਹਾ ਤੇ ਕੁਨੈਕਸ਼ਨ ਦਿੱਤੇ ਗਏ ਹਨ। ਇਸ ਕਰਕੇ ਪਾਣੀ ਨਹੀਂ ਪਹੁੰਚਦਾ। ਮੇਰੀ ਬੇਨਤੀ ਹੈ ਕਿ ਇਸ ਕੰਮ ਨੂੰ ਜਲਦੀ ਤੋਂ ਜਲਦੀ ਕੀਤਾ ਜਾਵੇ। ਦੋ ਸਾਲ ਤਾਂ ਪਹਿਲਾਂ ਹੀ ਹੋ ਗਏ ਹਨ। ਤਿੰਨ ਵਾਰ ਹਾਊਸ ਦੇ ਵਿੱਚ ਇਸ ਬਾਰੇ ਕੁਐਸਚਨ ਵੀ ਲੱਗ ਚੁੱਕਿਆ ਹੈ।ਇਸ ਦੀ ਕੋਈ ਟਾਈਮ ਲਿਮਟ ਦੱਸੀ ਜਾਵੇ ਕਿ ਦੋ ਮਹੀਨੇ ਜਾਂ ਤਿੰਨ ਮਹੀਨੇ, ਕਿੰਨੇ ਲੱਗਣੇ ਹਨ? ਉਥੇ ਕੋਈ ਬੋਰ ਨਹੀਂ ਲੱਗਣਾ ਅਤੇ ਨਾ ਹੀ ਉਥੇ ਕੋਈ ਪਾਣੀ ਹੈ। ਜਿਹੜਾ ਚੱਕੀ ਵਿੱਚੋਂ ਪਾਣੀ ਚੁੱਕਿਆ ਜਾਂਦਾ ਹੈ, ਇਨ੍ਹਾਂ ਪੈਸਿਆਂ ਨਾਲ ਉਸ ਦੀ ਮੇਨ ਲਾਈਨ ਹੀ ਚੇਂਜ ਕਰ ਦਿਓ ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਇਨ੍ਹਾਂ ਦੇ ਸੁਝਾਅ ਤੇ ਵਿਚਾਰ ਕਰ ਲਵਾਂਗੇ।ਜਿਸ ਤਰੀਕੇ ਦੇ ਨਾਲ ਇਹ ਕਹਿੰਦੇ ਹਨ, ਉਸ ਤਰ੍ਹਾਂ ਦੇਖ ਲਵਾਂਗੇ। ਇਨ੍ਹਾਂ ਨੂੰ ਜ਼ਿਆਦਾ ਪਤਾ ਹੋਵੇਗਾ ਕਿਉਂਕਿ ਇਨ੍ਹਾਂ ਦਾ ਏਰੀਆ ਹੈ।ਜਿਹੜੇ ਇਹ ਦੋ ਪਿੰਡ ਹਨ, ਇਹ ਟੇਲ ਤੇ ਪੈਂਦੇ ਹਨ। ਇਸ ਲਈ ਥੋੜ੍ਹੀ ਜਿਹੀ ਦਿੱਕਤ ਉਥੇ ਪਾਣੀ ਨੂੰ ਪਹੁੰਚਾਉਣ ਦੀ ਆ ਰਹੀ ਹੈ। ਬਾਕੀ ਇਨ੍ਹਾਂ ਦਾ ਸਾਨੂੰ ਜੋ ਸੁਝਾਅ ਆਇਆ ਹੈ, ਉਸ ਤੇ ਅਸੀਂ ਗੌਰ ਕਰਾਂਗੇ। ਕੰਡੀ ਏਰੀਆ ਦੀਆਂ ਕਾਫੀ ਪ੍ਰਾਬਲਮਜ਼ ਹਨ। ਇਹ ਸਹੀ ਹੈ ਕਿ ਕੰਡੀ ਏਰੀਆ ਦੇ ਵਿੱਚ ਪਾਣੀ ਦੀ ਬਹੁਤ ਮੁਸ਼ਕਲ ਪੇਸ਼ ਆ ਰਹੀ ਹੈ। ਉਸ ਦੇ ਲਈ ਅਸੀਂ ਵੱਖ ਵੱਖ ਸਕੀਮਾਂ ਦੇ ਤਹਿਤ ਕੋਸ਼ਿਸ਼ ਕਰ ਰਹੇ ਹਾਂ ਕਿ ਪਾਣੀ ਦਾ ਹੱਲ ਕੱਢ ਸਕੀਏ। ਅਸੀਂ ਇਹ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਅਸੀਂ ਉਥੇ ਨਹਿਰੀ ਪਾਣੀ ਪਹੁੰਚਾ ਸਕੀਏ।

-----

## ਰਾਜਪੁਰਾ ਸ਼ਹਿਰ ਦੇ ਲੋਕਾਂ ਲਈ ਵਾਧੂ ਪਾਣੀ ਮੁਹਈਆ ਕਰਵਾਉਣਾ

*2357. **ਸਰਦਾਰ ਹਰਦਿਆਲ ਸਿੰਘ ਕੰਬੋਜ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜਪੁਰਾ ਸ਼ਹਿਰ ਦੀ ਦਿਨੋ ਦਿਨ ਵਧਦੀ ਅਬਾਦੀ ਦੇ ਮੱਦੇਨਜ਼ਰ ਰਾਜਪੁਰਾ ਸ਼ਹਿਰ ਲਈ ਭਾਖੜਾ ਮੇਨ ਲਾਈਨ ਤੋਂ ਪੀਣ ਵਾਲੇ ਪਾਣੀ ਦੀ ਸਮਰੱਥਾ ਵਧਾਉਣ ਬਾਰੇ ਸਰਕਾਰ ਕੋਈ ਤਜਵੀਜ਼ ਰੱਖਦੀ ਹੈ, ਜੇਕਰ ਹੈ ਤਾਂ ਸਰਕਾਰ ਵੱਲੋਂ ਰਾਜਪੁਰਾ ਸ਼ਹਿਰ ਦੇ ਲੋਕਾਂ ਨੂੰ ਕਦੋਂ ਤੱਕ ਵਾਧੂ ਪਾਣੀ ਮੁਹੱਈਆ ਕਰਵਾਉਣਾ ਸ਼ੁਰੂ ਕਰ ਦਿੱਤਾ ਜਾਵੇਗਾ?

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਹਾਂ ਜੀ, ਰਾਜਪੁਰਾ ਸ਼ਹਿਰ ਨੂੰ 5.50 ਕਿਉਸਕ ਪਾਣੀ ਦਿੱਤਾ ਜਾ ਰਿਹਾ ਹੈ। ਹੁਣ ਪੀਣ ਵਾਲੇ ਪਾਣੀ ਦੀ ਸਮਰੱਥਾ ਨੂੰ ਵਧਾਉਣ ਲਈ ਪੰਜਾਬ ਰਾਜ ਦੇ ਹਿੱਸੇ ਵਿੱਚੋਂ ਨਹਿਰੀ ਪਾਣੀ ਦੇ ਦਿੱਤਾ ਜਾਵੇਗਾ। ਸਥਾਨਕ ਸਰਕਾਰ ਵੱਲੋਂ ਇਸ ਸਬੰਧ ਵਿੱਚ ਲਿਖਿਆ ਹੈ ਕਿ ਮੌਜੂਦਾ ਬੁਨਿਆਦੀ ਢਾਂਚਾ ਇਸ ਵਧੇ ਹੋਏ ਪਾਣੀ ਨੂੰ ਸਾਂਭਣ ਲਈ ਸਮਰੱਥ ਹੈ। ਸਰਕਾਰ ਵੱਲੋਂ ਰਾਜਪੁਰਾ ਸ਼ਹਿਰ ਦੇ ਲੋਕਾਂ ਨੂੰ ਜਲਦ ਤੋਂ ਜਲਦ ਵਾਧੂ ਪਾਣੀ ਮੁਹੱਈਆ ਕਰਵਾ ਦਿੱਤਾ ਜਾਵੇਗਾ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮਨਿਸਟਰ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ ਕਿਉਂਕਿ ਇਹ ਬੜੇ ਦਰਿਆ ਦਿਲ ਇਨਸਾਨ ਹਨ। ਇਨ੍ਹਾਂ ਨੇ ਉਥੋਂ ਦੇ ਆਮ ਲੋਕਾਂ ਦੀ ਸਮੱਸਿਆ ਨੂੰ ਸਮਝਿਆ ਹੈ। ਆਪਣੀ ਗੱਲ ਸਮਾਪਤ ਕਰਨ ਤੋਂ ਪਹਿਲਾਂ ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਥੇ ਸਾਰੇ ਚੁਣੇ ਹੋਏ ਮੈਂਬਰ ਸਾਹਿਬਾਨ ਹਨ। ਪਿਛਲੇ ਹਫਤੇ ਤੋਂ ਮੈਂ ਉਡੀਕ ਰਿਹਾ ਸੀ ਕਿ ਮੈਂ ਆਪਣੇ ਸਵਾਲ ਤੇ ਬੋਲ ਲਵਾਂ ਪਰ ਸ਼ੁਰੂ ਦੇ 5-7 ਸਵਾਲਾਂ ਤੇ ਹੀ ਸਮਾਂ ਕਾਫੀ ਲੱਗ ਗਿਆ। ਮੇਰੀ ਹੱਥ ਬੰਨ ਕੇ ਬੇਨਤੀ ਹੈ ਕਿ ਸਾਰੇ ਮੈਂਬਰ ਸਾਹਿਬਾਨ ਦੇ ਜਿਹੜੇ ਸਵਾਲ ਲੱਗਦੇ ਹਨ, ਉਨ੍ਹਾਂ ਨੂੰ ਜ਼ਰੂਰ ਪੂਰਾ ਕੀਤਾ ਜਾਵੇ। ਦੂਜੀ ਮੈਂ ਸਿਰਫ ਇੱਕ ਗੱਲ ਕਰਨੀ ਹੈ ਕਿ ਗਰਮੀ ਦਾ ਮੌਸਮ ਹੈ, ਮੰਤਰੀ ਜੀ ਬੱਸ ਇੰਨਾ ਹੀ ਦੱਸ ਦੇਣ ਕਿਉਂਕਿ ਗਰਮੀ ਕਾਰਨ ਲੋਕਾਂ ਨੂੰ ਪਾਣੀ ਦੀ ਬਹੁਤ ਜ਼ਰੂਰਤ ਹੈ, ਕਿੰਨੇ ਸਮੇਂ ਵਿੱਚ ਇਹ ਸਾਨੂੰ ਪਾਣੀ ਉਪਲਬਧ ਕਰਵਾ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਫਰਵਰੀ ਦਾ ਮਹੀਨਾ ਅੱਜ ਖਤਮ ਹੋਣ ਜਾ ਰਿਹਾ ਹੈ। ਮਾਰਚ ਮਹੀਨੇ ਦੇ ਵਿੱਚ ਵਿੱਚ ਇਨ੍ਹਾਂ ਨੂੰ ਪਾਣੀ ਦੇ ਦਿੱਤਾ ਜਾਵੇਗਾ।

-----

## ਬਲਾਚੌਰ ਦੀਆਂ ਸਿਵਲ ਡਿਸਪੈਂਸਰੀਆਂ ਦੀਆਂ ਅਸਾਮੀਆਂ ਸਬੰਧੀ

*2463. **ਸ੍ਰੀ ਦਰਸ਼ਨ ਲਾਲ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਬਲਾਚੌਰ ਹਲਕੇ ਵਿੱਚ ਪੈਂਦੇ ਸਿਵਲ ਡਿਸਪੈਂਸਰੀਆਂ ਅਤੇ ਸਿਵਲ ਹਸਪਤਾਲਾਂ ਵਿੱਚ ਸ਼੍ਰੇਣੀਵਾਰ ਮਨਜ਼ੂਰਸ਼ੁਦਾ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਵਰਣਿਤ ਡਿਸਪੈਂਸਰੀਆਂ ਅਤੇ ਹਸਪਤਾਲਾਂ ਵਿੱਚ ਸ਼੍ਰੇਣੀ-ਵਾਰ ਖਾਲ੍ਹੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ;

(ੲ) ਉਪਰੋਕਤ ਵਰਣਿਤ ਖਾਲ੍ਹੀ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

Under Print
Not for Legal/Official use

**ਸਰਦਾਰ ਬਲਬੀਰ ਸਿੰਘ ਸਿੱਧੂ:** (ੳ) ਬਲਾਚੌਰ ਹਲਕੇ ਵਿੱਚ ਪੈਂਦੇ ਸਿਵਲ ਡਿਸਪੈਂਸਰੀਆਂ ਅਤੇ ਸਿਵਲ ਹਸਪਤਾਲਾਂ ਵਿੱਚ ਸ੍ਰੇਣੀਵਾਰ ਕੁੱਲ 231 ਅਸਾਮੀਆਂ ਮਨਜੂਰਸੁਦਾ ਹਨ (ਅਨੁਲੱਗ- ੳ) ।

(ਅ) ਇਸ ਹਲਕੇ ਵਿੱਚ ਪੈਂਦੀਆਂ ਸਿਵਲ ਡਿਸਪੈਂਸਰੀਆਂ ਅਤੇ ਸਿਵਲ ਹਸਪਤਾਲਾਂ ਵਿੱਚ ਸ਼੍ਰੇਣੀਵਾਰ ਕੁੱਲ 81 ਆਸਾਮੀਆਂ ਖਾਲੀ ਪਈਆਂ ਹਨ (ਅਨੁਲੱਗ-ਅ)।

(ੲ) ਇਨ੍ਹਾਂ ਸਿਹਤ ਸੰਸਥਾਵਾਂ ਦੀਆਂ ਖਾਲੀ ਅਸਾਮੀਆਂ ਨੂੰ ਸਰਕਾਰ ਵੱਲੋਂ ਭਰਨ ਦੀ ਪ੍ਰਕਿਰਿਆ ਜਾਰੀ ਹੈ।

**ਅਨੁਲੱਗ-ੳ**

**ਸਬ-ਡਵੀਜ਼ਨਲ ਹਸਪਤਾਲ, ਬਲਾਚੌਰ**

| ਲੜੀ ਨੰ: | ਅਸਾਮੀ ਦਾ ਨਾਮ | ਮਨਜੂਰਸੁਦਾ ਅਸਾਮੀਆਂ |
|---|---|---|
| 1 | ਸੀਨੀਅਰ ਮੈਡੀਕਲ ਅਫਸਰ | 1 |
| 2 | ਮੈਡੀਕਲ ਅਫ਼ਸਰ (ਸਪੈਸ਼ਲਿਸਟ) | 9 |
| 3 | ਮੈਡੀਕਲ ਅਫ਼ਸਰ (ਜਨਰਲ) | 7 |
| 4 | ਮੈਡੀਕਲ ਅਫ਼ਸਰ (ਡੈਂਟਲ) | 1 |
| 5 | ਨਰਸਿੰਗ ਸਿਸਟਰ | 1 |
| 6 | ਸਟਾਫ ਨਰਸ | 11 |
| 7 | ਅਪਥਲਮਿਕ ਅਫ਼ਸਰ | 1 |
| 8 | ਸੀਨੀਅਰ ਫਾਰਮੇਸੀ ਅਫਸਰ | 1 |
| 9 | ਫਾਰਮੇਸੀ ਅਫਸਰ | 2 |
| 10 | ਰੇਡੀਓਗ੍ਰਾਫਰ | 3 |
| 11 | ਲੈਬਰਟਰੀ ਟੈਕਨੀਸ਼ੀਅਨ ਗ੍ਰੇਡ-1 | 2 |
| 12 | ਲੈਬਰਟਰੀ ਟੈਕਨੀਸ਼ੀਅਨ ਗ੍ਰੇਡ-2 | 2 |
| 13 | ਸੀਨੀਅਰ ਸਹਾਇਕ | 1 |
| 14 | ਸਟੈਨੋ | 1 |
| 15 | ਕਲਰਕ | 3 |
| 16 | ਕੰਪਿਊਟਰ | 1 |
| 17 | ਬੀ.ਈ.ਈ. | 1 |
| 18 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 4 |
| 19 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 5 |

Under Print
Not for Legal/Official use

| | | |
|---|---|---|
| 20 | ਮਲਟੀ ਪਰਪਜ਼ ਹੈਲਥ ਵਰਕਰ (ਮੇਲ) | 18 |
| 21 | ਮਲਟੀ ਪਰਪਜ਼ ਹੈਲਥ ਵਰਕਰ (ਫੀਮੇਲ) | 18 |
| 22 | ਡਰਾਈਵਰ | 3 |
| 23 | ਕੁੱਕ | 1 |
| 24 | ਟ੍ਰੇਂਡ ਦਾਈ | 2 |
| 25 | ਆਯਾ ਦਾਈ | 0 |
| 26 | ਮਾਲੀ | 1 |
| 27 | ਡੈਂਟਲ ਅਟੈਂਡੈਂਟ | 0 |
| 28 | ਸਫਾਈ ਸੇਵਕ | 4 |
| 29 | ਵਾਰਡ ਸਰਵੈਂਟ | 10 |
| **ਪੀ.ਐਚ.ਸੀ., ਕਾਠਗੜ੍ਹ** | | |
| 1 | ਐਸ.ਐਮ.ਓ. | 0 |
| 2 | ਮੈਡੀਕਲ ਅਫ਼ਸਰ (ਜਨਰਲ) | 1 |
| 3 | ਮੈਡੀਕਲ ਅਫ਼ਸਰ (ਡੈਂਟਲ) | 1 |
| 4 | ਫਾਰਮੇਸੀ ਅਫਸਰ | 1 |
| 5 | ਸਫਾਈ ਸੇਵਕ | 1 |
| 6 | ਵਾਰਡ ਸਰਵੈਂਟ | 2 |
| **ਪੀ.ਐਚ.ਸੀ., ਪਨਿਆਲੀ** | | |
| 1 | ਮੈਡੀਕਲ ਅਫ਼ਸਰ (ਜਨਰਲ) | 1 |
| 2 | ਸਟਾਫ ਨਰਸ | 1 |
| 3 | ਫਾਰਮੇਸੀ ਅਫਸਰ | 1 |
| 4 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 5 | ਸਫਾਈ ਸੇਵਕ | 1 |
| 6 | ਵਾਰਡ ਸਰਵੈਂਟ | 1 |
| **ਪੀ.ਐਚ.ਸੀ., ਟਕਾਰਲਾ** | | |
| 1 | ਮੈਡੀਕਲ ਅਫ਼ਸਰ (ਜਨਰਲ) | 1 |
| 2 | ਸਟਾਫ ਨਰਸ | 1 |
| 3 | ਫਾਰਮੇਸੀ ਅਫਸਰ | 1 |

| 4 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
|---|---|---|
| 5 | ਸਫਾਈ ਸੇਵਕ | 1 |
| 6 | ਵਾਰਡ ਸਰਵੈਂਟ | 1 |
| 7 | ਵਾਰਡ ਸਰਵੈਂਟ | 1 |

## ਕਮਿਊਨਿਟੀ ਹੈਲਥ ਸੈਟਰ, ਸੜੋਆ

| ਲੜੀ ਨੰ. | ਅਸਾਮੀ ਦਾ ਨਾਮ | ਮਨਜੂਰਸੁਦਾ ਅਸਾਮੀਆਂ |
|---|---|---|
| 1 | ਐਸ.ਐਮ.ਓ. | 1 |
| 2 | ਮੈਡੀਕਲ ਅਫ਼ਸਰ (ਸਪੈਸ਼ਲਿਸਟ) | 4 |
| 3 | ਮੈਡੀਕਲ ਅਫ਼ਸਰ (ਜਨਰਲ) | 2 |
| 4 | ਮੈਡੀਕਲ ਅਫ਼ਸਰ (ਡੈਂਟਲ) | 1 |
| 5 | ਨਰਸਿੰਗ ਸਿਸਟਰ | 1 |
| 6 | ਸਟਾਫ ਨਰਸ | 6 |
| 7 | ਅਪਥਲਮਿਕ ਅਫ਼ਸਰ | 1 |
| 8 | ਸੀਨੀਅਰ ਫਾਰਮੇਸੀ ਅਫਸਰ | 1 |
| 9 | ਫਾਰਮੇਸੀ ਅਫਸਰ | 2 |
| 10 | ਰੇਡੀਓਗ੍ਰਾਫਰ | 1 |
| 11 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-1 | 2 |
| 12 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 13 | ਸੀਨੀਅਰ ਸਹਾਇਕ | 1 |
| 14 | ਸਟੈਨੋ | 1 |
| 15 | ਕਲਰਕ | 2 |
| 16 | ਕੰਪਿਊਟਰ | 1 |
| 17 | ਬੀ.ਈ.ਈ. | 1 |
| 18 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 1 |
| 19 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 1 |
| 20 | ਮਲਟੀ ਪਰਪਜ਼ ਹੈਲਥ ਵਰਕਰ (ਮੇਲ) | 15 |

Under Print
Not for Legal/Official use

| | | |
|---|---|---|
| 21 | ਮਲਟੀ ਪਰਪਜ਼ ਹੈਲਥ ਵਰਕਰ (ਫੀਮੇਲ) | 15 |
| 22 | ਡਰਾਈਵਰ | 1 |
| 23 | ਕੁੱਕ | 0 |
| 24 | ਟ੍ਰੇਂਡ ਦਾਈ | 1 |
| 25 | ਆਯਾ ਦਾਈ | 2 |
| 26 | ਮਾਲੀ | 1 |
| 27 | ਡੈਂਟਲ ਅਟੈਂਡੈਂਟ | 1 |
| 28 | ਸਫਾਈ ਸੇਵਕ | 3 |
| 29 | ਵਾਰਡ ਸਰਵੈਂਟ | 10 |
| **ਪੀ.ਐਚ.ਸੀ., ਪੋਜੇਵਾਲ** | | |
| 1 | ਮੈਡੀਕਲ ਅਫ਼ਸਰ (ਜਨਰਲ) | 1 |
| 2 | ਮੈਡੀਕਲ ਅਫ਼ਸਰ (ਡੈਂਟਲ) | 1 |
| 3 | ਸਟਾਫ ਨਰਸ | 0 |
| 4 | ਫਾਰਮੇਸੀ ਅਫਸਰ | 1 |
| 5 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 6 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 1 |
| 7 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 1 |
| 8 | ਡੈਂਟਲ ਅਟੈਂਡੈਂਟ | 1 |
| 9 | ਸਫਾਈ ਸੇਵਕ | 1 |
| 10 | ਵਾਰਡ ਸਰਵੈਂਟ | 1 |
| **ਪੀ.ਐਚ.ਸੀ., ਸਾਹਿਬਾ** | | |
| 1 | ਮੈਡੀਕਲ ਅਫ਼ਸਰ (ਜਨਰਲ) | 1 |
| 2 | ਮੈਡੀਕਲ ਅਫ਼ਸਰ (ਡੈਂਟਲ) | 1 |
| 3 | ਸਟਾਫ ਨਰਸ | 2 |
| 4 | ਫਾਰਮੇਸੀ ਅਫਸਰ | 1 |
| 5 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 6 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 1 |

Under Print
Not for Legal/Official use

| 7 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 1 |
|---|---|---|
| 8 | ਡੈਂਟਲ ਅਟੈਂਡੈਂਟ | 1 |
| 9 | ਸਫਾਈ ਸੇਵਕ | 1 |
| 10 | ਵਾਰਡ ਸਰਵੈਂਟ | 1 |

**ਅਨੁਲੱਗ–ਅ**

**ਸਬ–ਡਵੀਜ਼ਨਲ ਹਸਪਤਾਲ, ਬਲਾਚੌਰ**

| ਲੜੀ ਨੰ: | ਅਸਾਮੀ ਦਾ ਨਾਮ) | ਖਾਲੀ ਅਸਾਮੀਆਂ |
|---|---|---|
| 1 | ਐਸ.ਐਮ.ਓ. | 0 |
| 2 | ਮੈਡੀਕਲ ਅਫ਼ਸਰ (ਸਪੈਸ਼ਲਿਸਟ) | 5 |
| 3 | ਮੈਡੀਕਲ ਅਫ਼ਸਰ (ਜਨਰਲ) | 3 |
| 4 | ਮੈਡੀਕਲ ਅਫ਼ਸਰ (ਡੈਂਟਲ) | 0 |
| 5 | ਨਰਸਿੰਗ ਸਿਸਟਰ | 1 |
| 6 | ਸਟਾਫ ਨਰਸ | 2 |
| 7 | ਐਪਥੈਲਮਿਕ ਅਫ਼ਸਰ | 0 |
| 8 | ਸੀਨੀਅਰ ਫਾਰਮੇਸੀ ਅਫਸਰ | 0 |
| 9 | ਫਾਰਮੇਸੀ ਅਫਸਰ | 0 |
| 10 | ਰੇਡੀਓਗ੍ਰਾਫਰ | 0 |
| 11 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ–1 | 1 |
| 12 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ–2 | 0 |
| 13 | ਸੀਨੀਅਰ ਸਹਾਇਕ | 1 |
| 14 | ਸਟੈਨੋ | 1 |
| 15 | ਕਲਰਕ | 1 |
| 16 | ਕੰਪਿਊਟਰ | 0 |
| 17 | ਬੀ.ਈ.ਈ. | 0 |
| 18 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 0 |
| 19 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 0 |
| 20 | ਮਲਟੀ ਪਰਪਜ਼ ਹੈਲਥ ਵਰਕਰ (ਮੇਲ) | 1 |

Under Print
Not for Legal/Official use

| | | |
|---|---|---|
| 21 | ਮਲਟੀ ਪਰਪਜ਼ ਹੈਲਥ ਵਰਕਰ (ਫੀਮੇਲ) | 4 |
| 22 | ਡਰਾਈਵਰ | 3 |
| 23 | ਕੁੱਕ | 1 |
| 24 | ਟ੍ਰੇਂਡ ਦਾਈ | 2 |
| 25 | ਆਯਾ ਦਾਈ | 0 |
| 26 | ਮਾਲੀ | 1 |
| 27 | ਡੈਂਟਲ ਅਟੈਂਡੈਂਟ | 0 |
| 28 | ਸਫਾਈ ਸੇਵਕ | 0 |
| 29 | ਵਾਰਡ ਸਰਵੈਂਟ | 7 |
| **ਪੀ.ਐਚ.ਸੀ., ਕਾਠਗੜ੍ਹ** | | |
| 1 | ਐਸ.ਐਮ.ਓ. | -1 |
| 2 | ਮੈਡੀਕਲ ਅਫ਼ਸਰ (ਜਨਰਲ) | 1 |
| 3 | ਮੈਡੀਕਲ ਅਫ਼ਸਰ (ਡੈਂਟਲ) | 0 |
| 4 | ਫਾਰਮੇਸੀ ਅਫਸਰ | 0 |
| 5 | ਸਫਾਈ ਸੇਵਕ | 1 |
| 6 | ਵਾਰਡ ਸਰਵੈਂਟ | 1 |
| **ਪੀ.ਐਚ.ਸੀ., ਪਨਿਆਲੀ** | | |
| 1 | ਮੈਡੀਕਲ ਅਫ਼ਸਰ (ਜਨਰਲ) | 0 |
| 2 | ਸਟਾਫ ਨਰਸ | 1 |
| 3 | ਫਾਰਮੇਸੀ ਅਫਸਰ | 0 |
| 4 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 5 | ਸਫਾਈ ਸੇਵਕ | 1 |
| 6 | ਵਾਰਡ ਸਰਵੈਂਟ | 1 |
| **ਪੀ.ਐਚ.ਸੀ., ਟਕਾਰਲਾ** | | |
| 1 | ਮੈਡੀਕਲ ਅਫ਼ਸਰ (ਜਨਰਲ) | 0 |
| 2 | ਸਟਾਫ ਨਰਸ | 1 |
| 3 | ਫਾਰਮੇਸੀ ਅਫਸਰ | 0 |
| 4 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |

| 5 | ਸਫਾਈ ਸੇਵਕ | 0 |
|---|---|---|
| 6 | ਵਾਰਡ ਸਰਵੈਂਟ | 1 |
| 7 | ਵਾਰਡ ਸਰਵੈਂਟ | 1 |

## ਸੀ.ਐਚ.ਸੀ., ਸੜੋਆ ਨਾਲ ਸਬੰਧਤ ਖਾਲੀ ਅਸਾਮੀਆਂ

| ਲੜੀ ਨੰ. | **ਅਸਾਮੀ ਦਾ ਨਾਮ** | **ਖਾਲੀ ਅਸਾਮੀਆਂ** |
|---|---|---|
| 1 | ਐਸ.ਐਮ.ਓ. | 0 |
| 2 | ਮੈਡੀਕਲ ਅਫ਼ਸਰ (ਸਪੈਸ਼ਲਿਸਟ) | 0 |
| 3 | ਮੈਡੀਕਲ ਅਫ਼ਸਰ (ਜਨਰਲ) | 1 |
| 4 | ਮੈਡੀਕਲ ਅਫ਼ਸਰ (ਡੈਂਟਲ) | 0 |
| 5 | ਨਰਸਿੰਗ ਸਿਸਟਰ | 1 |
| 6 | ਸਟਾਫ ਨਰਸ | 2 |
| 7 | ਐਪਥੈਲਮਿਕ ਅਫ਼ਸਰ | 1 |
| 8 | ਸੀਨੀਅਰ ਫਾਰਮੇਸੀ ਅਫਸਰ | 1 |
| 9 | ਫਾਰਮੇਸੀ ਅਫਸਰ | 1 |
| 10 | ਰੇਡੀਓਗ੍ਰਾਫਰ | 0 |
| 11 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-1 | 2 |
| 12 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 0 |
| 13 | ਸੀਨੀਅਰ ਸਹਾਇਕ | 0 |
| 14 | ਸਟੈਨੋ | 0 |
| 15 | ਕਲਰਕ | 2 |
| 16 | ਕੰਪਿਊਟਰ | 1 |
| 17 | ਬੀ.ਈ.ਈ. | 0 |
| 18 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 0 |
| 19 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 0 |
| 20 | ਮਲਟੀ ਪਰਪਜ਼ ਹੈਲਥ ਵਰਕਰ (ਮੇਲ) | 0 |
| 21 | ਮਲਟੀ ਪਰਪਜ਼ ਹੈਲਥ ਵਰਕਰ (ਫੀਮੇਲ) | 3 |
| 22 | ਡਰਾਈਵਰ | 1 |
| 23 | ਕੁੱਕ | 0 |
| 24 | ਟ੍ਰੇਂਡ ਦਾਈ | 0 |

| 25 | ਆਯਾ ਦਾਈ | 2 |
|---|---|---|
| 26 | ਮਾਲੀ | 1 |
| 27 | ਡੈਂਟਲ ਅਟੈਂਡੈਂਟ | 1 |
| 28 | ਸਫਾਈ ਸੇਵਕ | 1 |
| 29 | ਵਾਰਡ ਸਰਵੈਂਟ | 6 |
| **ਪੀ.ਐਚ.ਸੀ., ਪੋਜੇਵਾਲ** | | |
| 1 | ਮੈਡੀਕਲ ਅਫ਼ਸਰ (ਜਨਰਲ) | 0 |
| 2 | ਮੈਡੀਕਲ ਅਫ਼ਸਰ (ਡੈਂਟਲ) | 0 |
| 3 | ਸਟਾਫ ਨਰਸ | 0 |
| 4 | ਫਾਰਮੇਸੀ ਅਫਸਰ | 0 |
| 5 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 6 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 0 |
| 7 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 1 |
| 8 | ਡੈਂਟਲ ਅਟੈਂਡੈਂਟ | 1 |
| 9 | ਸਫਾਈ ਸੇਵਕ | 1 |
| 10 | ਵਾਰਡ ਸਰਵੈਂਟ | 0 |
| **ਪੀ.ਐਚ.ਸੀ., ਸਾਹਿਬਾ** | | |
| 1 | ਮੈਡੀਕਲ ਅਫ਼ਸਰ (ਜਨਰਲ) | 0 |
| 2 | ਮੈਡੀਕਲ ਅਫ਼ਸਰ (ਡੈਂਟਲ) | 0 |
| 3 | ਸਟਾਫ ਨਰਸ | 1 |
| 4 | ਫਾਰਮੇਸੀ ਅਫਸਰ | 1 |
| 5 | ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-2 | 1 |
| 6 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਮੇਲ) | 0 |

| 7 | ਮਲਟੀ ਪਰਪਜ਼ ਹੈਲਥ ਸੁਪਰਵਾਈਜਰ (ਫੀਮੇਲ) | 0 |
|---|---|---|
| 8 | ਡੈਂਟਲ ਅਟੈਂਡੈਂਟ | 1 |
| 9 | ਸਫਾਈ ਸੇਵਕ | 1 |
| 10 | ਵਾਰਡ ਸਰਵੈਂਟ | 1 |

**ਸ਼੍ਰੀ ਦਰਸ਼ਨ ਲਾਲ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 5 ਕਰੋੜ ਦੀ ਕੀਮਤ ਦੇ ਨਾਲ 25 ਬਿਸਤਰਿਆਂ ਦਾ ਕਾਠਗੜ੍ਹ ਵਿੱਚ ਜਿਹੜਾ ਹਸਪਤਾਲ ਹੈ, ਉਸ ਨੂੰ 6 ਸਾਲ ਤਿਆਰ ਹੋਏ ਨੂੰ ਹੋ ਗਏ ਹਨ, ਅੱਜ ਤੱਕ ਉਸ ਨੂੰ ਅਪਗਰੇਡ ਨਹੀਂ ਕੀਤਾ ਗਿਆ। ਉਸ ਦੇ ਆਲੇ-ਦੁਆਲੇ 60 ਪਿੰਡ ਵੱਸਦੇ ਹਨ, ਇੰਡਸਟਰੀ ਵੀ ਹੈ। ਉਨ੍ਹਾਂ ਨੂੰ ਇਲਾਜ ਕਰਵਾਉਣ ਵਾਸਤੇ ਬੜਾ ਦੂਰ ਜਾਣਾ ਪੈਂਦਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਅਪਗਰੇਡ ਕਰਕੇ ਉਥੇ ਪੂਰਾ ਸਟਾਫ ਲਗਾਇਆ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਖੁਦ ਹੀ ਜਾ ਕੇ ਦੇਖ ਕੇ ਆਇਆ ਹਾਂ ਵਾਕਿਆ ਹੀ ਉੱਥੇ ਜ਼ਰੂਰਤ ਹੈ। ਪਹਿਲਾਂ ਇਹ ਨਾਰਮਜ਼ ਪੂਰੇ ਨਹੀਂ ਕਰਦਾ ਸੀ। ਮੈਂ ਆਪਣੇ ਵਿਭਾਗ ਨੂੰ ਕਿਹਾ ਹੈ ਕਿ ਜਿੰਨਾ ਇੰਡਸਟਰੀਅਲ ਏਰੀਆ ਹੈ, ਉਸ ਸਾਰੇ ਨੂੰ ਵੀ ਕਵਰ ਕਰਕੇ ਇਸ ਦੀ ਪਾਪੂਲੇਸ਼ਨ ਲਉ ਤਾਂ ਕਿ ਉਸ ਨੂੰ ਸੀ.ਐਚ.ਸੀ. ਦਾ ਦਰਜਾ ਦੇਈਏ। ਉੱਥੇ ਬਿਲਡਿੰਗ ਵੀ ਤਿਆਰ ਹੈ।

**ਮਾਨਯੋਗ ਸਪੀਕਰ** : ਧੰਨਵਾਦ।

**ਸ਼੍ਰੀ ਦਰਸ਼ਨ ਲਾਲ** : ਮੰਤਰੀ ਜੀ, ਜਿਹੜੇ ਅਫ਼ਸਰ ਜਾਣਕਾਰੀ ਦਿੰਦੇ ਹਨ, ਇਹ ਬਿਲਕੁਲ ਗਲਤ ਦਿੰਦੇ ਹਨ। ਕਾਠਗੜ੍ਹ ਪਿੰਡ ਇੱਕ ਇਤਿਹਾਸਕ ਪਿੰਡ ਹੈ। ਸੋ, ਮੈਂ ਕਹਿੰਦਾ ਹਾਂ ਕਿ ਇਸ ਦੇ ਆਲੇ ਦੁਆਲੇ 60-70 ਪਿੰਡ ਵਸਦੇ ਹਨ.....

**ਮੰਤਰੀ** : ਤੁਹਾਡੀ ਮੰਗ ਸਵੀਕਾਰ ਕਰ ਲਈ ਗਈ ਹੈ।

**ਸ਼੍ਰੀ ਦਰਸ਼ਨ ਲਾਲ** : ਠੀਕ ਹੈ ਜੀ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਤੁਹਾਡਾ ਕਾਠਗੜ੍ਹ ਪਾਸ ਕਰ ਦਿੱਤਾ ਹੈ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜਗਦੇਵ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਨਹੀਂ ਜੀ, ਸਵਾਲ ਪੂਰੇ ਨਹੀਂ ਹੁੰਦੇ। ਬੈਠ ਜਾਉ। (ਵਿਘਨ) ਸਵਾਲ ਦੇ ਦਿਆ ਕਰੋ ਅਤੇ ਆਪਣੇ ਸਵਾਲ ਲਗਵਾ ਲਿਆ ਕਰੋ। (ਵਿਘਨ) ਬੈਠ ਜਾਉ, ਪਲੀਜ਼ ਬੈਠ ਜਾਉ।

-----

### ਸੜਕ ਦੀ ਮੁਰੰਮਤ ਕਰਨਾ

*2754 . **ਸਰਦਾਰ ਦਰਸ਼ਨ ਸਿੰਘ ਬਰਾੜ**: ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵਿਧਾਨ ਸਭਾ ਹਲਕਾ ਬਾਘਾ ਪੁਰਾਣਾ ਵਿੱਚ ਬੱਧਨੀ ਕਲਾਂ ਤੋਂ ਰਾਓਕੇ ਕਲਾਂ ਤੋਂ ਜਵਾਹਰ ਸਿੰਘ ਵਾਲੀ ਸੜਕ ਦੀ ਮੁਰੰਮਤ ਪਹਿਲਤਾ ਦੇ ਆਧਾਰ ਤੇ ਕਰੇਗੀ; ਜੇਕਰ ਅਜਿਹੇ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਵਿਜੈ ਇੰਦਰ ਸਿੰਗਲਾ** : ਸ਼੍ਰੀਮਾਨ ਜੀ, ਇਸ ਲਿੰਕ ਸੜਕ ਦਾ ਨਾਂ ਬੱਧਨੀ ਕਲਾਂ ਤੋਂ ਜਵਾਹਰ ਸਿੰਘ ਵਾਲਾ ਹੈ। ਇਸ ਸੜਕ ਦੀ ਕੁੱਲ ਲੰਬਾਈ 9.96 ਕਿਲੋਮੀਟਰ ਹੈ। ਕਿਲੋਮੀਟਰ 2.80 ਤੋਂ 9.96 ਕਿਲੋਮੀਟਰ ਤੱਕ ਸੜਕ ਵੱਖਰੀਆਂ ਵੱਖਰੀਆਂ ਸਕੀਮਾਂ ਅਧੀਨ ਸਾਲ 2017-18 ਅਤੇ ਸਾਲ 2018-19 ਵਿੱਚ ਰਿਪੇਅਰ ਕਰ ਦਿੱਤੀ ਗਈ ਸੀ ਅਤੇ ਇਸ ਹਿੱਸੇ ਦੀ ਹਾਲਤ ਠੀਕ ਹੈ। ਆਰ.ਡੀ. 0.00 ਕਿਲੋਮੀਟਰ ਤੋਂ 2.80 ਕਿਲੋਮੀਟਰ ਤੱਕ ਦੀ ਮੁਰੰਮਤ ਸਪੈਸ਼ਲ ਰਿਪੇਅਰ ਮਾਰਜ 2016 ਵਿੱਚ ਹੋਈ ਸੀ ਅਤੇ ਹੁਣ ਇਸ ਹਿੱਸੇ ਉਪਰ ਪੈਚ ਲਗਾਉਣ ਲਈ ਅਨੁਮਾਨ ਬਾਬਤ ਰਕਮ 58,000/- ਰੁਪਏ ਦਾ ਅਨੁਮਾਨ ਪੰਜਾਬ ਮੰਡੀ ਬੋਰਡ ਨੂੰ ਭੇਜਿਆ ਗਿਆ ਹੈ, ਮਨਜ਼ੂਰੀ ਪ੍ਰਾਪਤ ਹੋਣ ਉਪਰੰਤ ਕੰਮ ਕਰਵਾ ਦਿੱਤਾ ਜਾਵੇਗਾ।

ਸਰ, ਮਾਨਯੋਗ ਮੈਂਬਰ ਸਾਹਿਬ ਨੇ ਜੋ ਸਵਾਲ ਰੱਖਿਆ ਹੈ, ਇਹ ਬੱਧਨੀ ਕਲਾਂ ਤੋਂ ਜਵਾਹਰ ਸਿੰਘ ਵਾਲਾ ਸੜਕ ਦਾ ਹੈ, ਇਸ ਦੀ ਅੰਦਾਜ਼ਨ ਲੈਂਥ 10 ਕਿਲੋਮੀਟਰ ਹੈ। ਇਹ ਜਿਹੜੀ ਸੜਕ ਹੈ ਇਸ ਨੂੰ ਦੋ ਤਿੰਨ ਵਾਰ ਵੱਖ ਵੱਖ ਪ੍ਰੋਗਰਾਮਾਂ ਵਿੱਚ ਕੁਝ ਕੁਝ ਹਿੱਸਾ ਇਸ ਦਾ ਰਿਪੇਅਰ ਹੁੰਦਾ ਰਿਹਾ ਹੈ। ਅੱਜ ਦੀ ਡੇਟ ਵਿੱਚ ਇਸ ਸੜਕ ਦੀ ਕੰਡੀਸ਼ਨ ਠੀਕ ਹੈ। ਪਰ ਮਾਨਯੋਗ ਮੈਂਬਰ ਸਾਹਿਬ ਨੇ ਆ ਕੇ ਪਿਛਲੇ ਹਫਤੇ ਵੀ ਮੈਨੂੰ ਬੇਨਤੀ ਕੀਤੀ ਸੀ। ਇਹ ਚਾਹੁੰਦੇ ਹਨ ਕਿ ਇਸ ਸੜਕ ਨੂੰ ਚੌੜਾ ਕਰਕੇ 18 ਫੁੱਟ ਕੀਤਾ ਜਾਵੇ ਅਤੇ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਸੀ ਕਿ ਆਉਣ ਵਾਲੇ ਨਾਬਾਬਡ ਦੇ ਪ੍ਰਾਜੈਕਟ ਵਿੱਚ ਇਸ ਦੀ ਟ੍ਰੈਫਿਕ ਇੰਟੈਂਸਿਟੀ ਨੂੰ ਅਸੈਸ ਕਰਨ ਤੋਂ ਬਾਅਦ ਨਾਬਾਰਡ ਵਿੱਚ ਮਨਜ਼ੂਰ ਕਰ ਦੇਵਾਂਗੇ ਤਾਂ ਕਿ ਇਹ ਸੜਕ 18 ਫੁੱਟ ਚੌੜੀ ਹੋ ਸਕੇ।

**ਸਰਦਾਰ ਦਰਸ਼ਨ ਸਿੰਘ ਬਰਾੜ**: ਸਪੀਕਰ ਸਾਹਿਬ, ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਦਿੱਤਾ, ਮੰਤਰੀ ਜੀ ਦੀ ਬਹੁਤ ਮਿਹਰਬਾਨੀ। ਸੜਕ ਤੇ ਟਰੈਫਿਕ ਬਹੁਤ ਚਲਦਾ ਹੈ। ਇਹ ਸੜਕ ਤਿੰਨ ਜ਼ਿਲ੍ਹੇ ਜੋੜਦੀ ਹੈ, ਲੁਧਿਆਣਾ, ਬਠਿੰਡਾ ਅਤੇ ਮੋਗਾ। ਟਰੱਕਾਂ ਤੇ ਬੱਸਾਂ ਦੀ ਬਹੁਤ ਜ਼ਿਆਦਾ ਟਰੈਫਿਕ ਹੁੰਦੀ ਹੈ। ਸੜਕ ਛੋਟੀ ਹੈ। ਸੜਕ ਚੌੜੀ ਕਰ ਦੇਣ ਤਾਂ ਸੜਕ ਬਹੁਤ ਵਧੀਆ ਹੋ ਜਾਵੇਗੀ।

**ਮਾਨਯੋਗ ਸਪੀਕਰ** : ਕਹਿੰਦੇ ਹਨ ਕਿ ਕਰ ਦਿਆਂਗੇ।

**ਸਰਦਾਰ ਦਰਸ਼ਨ ਸਿੰਘ ਬਰਾੜ** : ਧੰਨਵਾਦ ਜੀ। ਤੁਹਾਡਾ ਵੀ ਧੰਨਵਾਦ, ਤੁਸੀਂ ਵੀ ਸਵਾਲ ਲਗਾ ਦਿੱਤਾ। ਮੰਤਰੀ ਸਾਹਿਬ ਦਾ ਵੀ ਧੰਨਵਾਦ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਮੈਨੂੰ ਕਰ ਲੈਣ ਦਿਉ ਜੀ। ਮੈਨੂੰ ਸਵਾਲ ਕਰ ਲੈਣ ਦਿਉ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਹਾਂ ਦੱਸੋ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਧੂਰੀ ਤੋਂ ਮੂਲੋਵਾਲ ਸੜਕ, ਜਿਸ ਦਾ ਸ਼ਿਵਰਾਤਰੀ ਵਾਲੇ ਦਿਨ ਉਦਘਾਟਨ ਕਰਕੇ ਆਏ ਹਨ ਅਤੇ ਤੁਰ ਕੇ ਵੀ ਗਏ ਸੀ, ਉਹ ਟੁੱਟਣੀ ਸ਼ੁਰੂ ਹੋ ਗਈ ਹੈ। ਉਸ ਦਾ ਪੈਚ ਵਰਕ ਸਟਾਰਟ ਹੋ ਗਿਆ ਹੈ ਕਿਉਂਕਿ ਟੋਏ ਪੈ ਗਏ ਹਨ। ਯਾਨੀ ਕਿ ਇੱਕ ਹਫਤੇ ਵਿੱਚ.......

**ਮਾਨਯੋਗ ਸਪੀਕਰ** : ਵੱਖਰਾ ਸਵਾਲ। ਵੱਖਰਾ ਸਵਾਲ।

**ਸਰਦਾਰ ਹਰਪਾਲ ਸਿੰਘ ਚੀਮਾ** : ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਇਨਕੁਆਰੀ ਕਰਵਾਉਣਗੇ? ਸੰਗਰੂਰ ਜ਼ਿਲ੍ਹੇ ਦਾ ਮਾਮਲਾ ਹੈ, ਬੜਾ ਅਹਿਮ ਮਾਮਲਾ ਹੈ।

**ਮਾਨਯੋਗ ਸਪੀਕਰ** : ਵੱਖਰਾ ਸਵਾਲ ਹੈ। ਹਾਂ ਜੀ, ਬ੍ਰਹਮ ਮਹਿੰਦਰਾ ਜੀ। ਕੀ ਕਹਿਣਾ ਚਾਹੁੰਦੇ ਹੋ?

-----

## ISSUE , RAISED BY PARLIAMENTARY AFFAIRS MINISTER REGARDING BLOCKING THE HOUSE OF FINANCE MINISTER BY MEMBERS OF SHIROMANI AKALI DAL

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਇੱਕ ਬੜੀ unfortunate situation create ਹੋਈ ਹੈ। ਸਾਰੇ ਅਕਾਲੀ ਐਮ.ਐਲ.ਏਜ਼. ਨੇ ਜਾ ਕੇ ਐਫ.ਐਮ. ਸਾਹਿਬ ਦਾ ਘਰ ਘੇਰਿਆ ਹੋਇਆ ਹੈ। ਉਨ੍ਹਾਂ ਦਾ ਦਰਵਾਜ਼ਾ ਬੰਦ ਕੀਤਾ ਹੋਇਆ ਹੈ। ਤੁਸੀਂ ਕੋਈ ਆਰਡਰ ਇਸ਼ੂ ਕਰੋ ਕਿਉਂਕਿ ਯੂ.ਟੀ. ਦੀ ਪੁਲਿਸ ਕੰਮ ਨਹੀਂ ਕਰ ਰਹੀ। ਪੰਜਾਬ ਪੁਲਿਸ ਜਾ ਕੇ ਕੰਮ ਕਰੇ। ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਐਫ.ਐਮ. ਸਾਹਿਬ ਇੱਥੇ ਆਉਣ, ਨਹੀਂ ਤਾਂ ਬਜਟ ਨਹੀਂ ਪੇਸ਼ ਹੋ ਸਕੇਗਾ। ਸੋ, ਪਲੀਜ਼ give some directions to the Punjab Police. (ਵਿਘਨ) (ਸ਼ੋਰ) ਜੇ ਸਰ, ਇਹੋ ਜਿਹੀ ਕੋਈ ਗੱਲ ਹੈ ਤਾਂ ਪ੍ਰਿਵਿਲੇਜ ਮੋਸ਼ਨ ਲਿਆਉਣੀ ਚਾਹੀਦੀ ਹੈ ਕਿ ਐਫ.ਐਮ. ਨੂੰ ਰੋਕਿਆ ਗਿਆ ਹੈ, ਇਹ ਬੜੀ unconstitutional situation ਕਰੀਏਟ ਹੋਈ ਹੈ।

**ਮਾਨਯੋਗ ਸਪੀਕਰ :** ਇਸ ਦਾ ਪ੍ਰਿਵਿਲੇਜ ਤਾਂ ਬਣਦਾ ਹੈ।

Under Print
Not for Legal/Official use

**ਸੰਸਦੀ ਮਾਮਲੇ ਮੰਤਰੀ:** ਪ੍ਰਿਵਿਲੇਜ ਤਾਂ ਬਣਦਾ ਹੈ ਸਰ। ਅਸੀਂ ਪ੍ਰਿਵਿਲੇਜ ਮੋਸ਼ਨ ਮੂਵ ਕਰ ਦਿੰਦੇ ਹਾਂ। ਅਸੀਂ 5 ਮਿੰਟ ਵਿੱਚ ਬਣਾ ਦਿੰਦੇ ਹਾਂ।

**ਮਾਨਯੋਗ ਸਪੀਕਰ** : ਤੁਸੀਂ ਪ੍ਰਿਵਲੇਜ ਮੋਸ਼ਨ ਮੂਵ ਕਰੋਗੇ।

-----

## STARRED QUESTIONS AND ANSWERS *(Resumption)*

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ** *2609

(ਸੰਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

-----

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ** *2572

(ਸੰਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

-----

### ਸ਼ਾਹਬਾਜ਼ਪੁਰ ਡਿਗਰੀ ਕਾਲਜ ਦੀ ਇਮਾਰਤ ਦੀ ਉਸਾਰੀ

*2730. **ਸਰਦਾਰ ਰਮਨਜੀਤ ਸਿੰਘ ਸਿੱਕੀ**: ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸ਼ਾਹਬਾਜ਼ਪੁਰ, ਜ਼ਿਲ੍ਹਾ ਤਰਨਤਾਰਨ ਵਿਖੇ ਡਿਗਰੀ ਕਾਲਜ ਦੀ ਇਮਾਰਤ ਦੀ ਉਸਾਰੀ ਅਜੇ ਤੱਕ ਅਧੂਰੀ ਪਈ ਹੈ, ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਕਾਰਨ ਹਨ ਅਤੇ ਉਕਤ ਇਮਾਰਤ ਕਦੋਂ ਤੱਕ ਪੂਰੀ ਹੋਣ ਦੀ ਸੰਭਾਵਨਾ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ**: ਹਾਂ ਜੀ। ਇਸ ਕਾਲਜ ਦੀ ਉਸਾਰੀ ਦਾ ਕੰਮ ਮਿਤੀ 10.04.2019 ਨੂੰ ਸ਼ੁਰੂ ਹੋਇਆ ਸੀ। ਇਸ ਪ੍ਰਕਾਰ ਇਸ ਕਾਲਜ ਦਾ ਕੰਮ ਸ਼ੁਰੂ ਹੋਏ ਨੂੰ ਮਹਿਜ਼ 10 ਮਹੀਨੇ ਹੋਏ ਹਨ। ਹੁਣ ਤੱਕ ਇਸ ਕਾਲਜ ਦਾ 25% ਕੰਮ ਹੋ ਚੁੱਕਾ ਹੈ। ਇਸ ਕਾਲਜ ਨੂੰ 0.75 ਕਰੋੜ ਰੁਪਏ ਦੀ ਗਰਾਂਟ ਜਾਰੀ ਕੀਤੀ ਜਾ ਚੁੱਕੀ ਹੈ ਅਤੇ 1.50 ਕਰੋੜ ਰੁਪਏ ਦੀ ਗਰਾਂਟ ਦੀ ਅਗਲੀ ਕਿਸ਼ਤ ਜਾਰੀ ਕਰਨ ਸਬੰਧੀ ਵਿੱਤ ਵਿਭਾਗ ਨੂੰ ਪਹੁੰਚ ਕੀਤੀ ਗਈ ਹੈ। ਇਸ ਕਾਲਜ ਦੀ ਉਸਾਰੀ ਦਾ ਕੰਮ ਜਲਦ ਤੋਂ ਜਲਦ ਮੁਕੰਮਲ ਕਰਵਾਇਆ ਜਾਵੇਗਾ।

**ਸਰਦਾਰ ਰਮਨਜੀਤ ਸਿੰਘ ਸਿੱਕੀ** : ਸਪੀਕਰ ਸਾਹਿਬ, ਜੇ ਇਸ ਕਾਲਜ ਨੂੰ ਤਿਆਰ ਕਰਨ ਲਈ ਆਖਿਆ ਹੈ ਕਿ ਅਸੀਂ ਇਸ ਸਾਲ ਵਿੱਚ ਤਿਆਰ ਕਰ ਦਿਆਂਗੇ ਤਾਂ ਬੱਚਿਆਂ ਵਾਸਤੇ ਐਡਮਿਸ਼ਨ, ਕਲਾਸਾਂ, ਸਟਾਫ, ਉਸ ਸਾਰੀ ਗੱਲ ਲਈ ਕੀ ਮੰਤਰੀ ਸਾਹਿਬ ਦੱਸ ਦੇਣਗੇ ਕਿ ਕੀ ਉਪਰਾਲੇ ਕੀਤੇ ਗਏ ਹਨ?

**ਮਾਨਯੋਗ ਸਪੀਕਰ** : ਟੈਂਪਰੇਰੀ ਅਰੇਂਜਮੈਂਟ ਕਰਕੇ ਕਲਾਸਾਂ ਜ਼ਰੂਰ ਚਾਲੂ ਕਰਵਾਈਆਂ ਜਾਣਗੀਆਂ?

**ਮੰਤਰੀ** : ਜ਼ਰੂਰ ਹੋ ਜਾਵੇਗਾ ਜੀ।

-----

## ਰੂਪਨਗਰ ਦੇ ਪਿੰਡਾਂ ਵਿੱਚ ਸ਼ੌਚਾਲਿਆ ਦੀ ਸੁਵਿਧਾ

*2709. **ਸਰਦਾਰ ਅਮਰਜੀਤ ਸਿੰਘ ਸੰਦੋਆ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਧਾਨ ਸਭਾ ਹਲਕਾ ਰੂਪਨਗਰ ਦੇ ਪਿੰਡਾਂ ਵਿੱਚ ਸ਼ੌਚਾਲਿਆ ਲਈ ਕਿੰਨੀ ਰਕਮ ਜਾਰੀ ਹੋ ਚੁੱਕੀ ਹੈ ਅਤੇ ਹੁਣ ਤੱਕ ਕਿੰਨੇ ਲੋਕਾਂ ਨੂੰ ਇਸ ਦਾ ਫਾਇਦਾ ਪਹੁੰਚ ਚੁੱਕਿਆ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ**: ਵਿਧਾਨ ਸਭਾ ਹਲਕਾ ਰੂਪਨਗਰ ਦੇ ਪਿੰਡਾਂ ਵਿੱਚ ਨਿੱਜੀ ਸ਼ੌਚਾਲਿਆ ਬਣਾਉਣ ਲਈ ਗ੍ਰਾਮ ਪੰਚਾਇਤ ਜਲ ਸਪਲਾਈ ਤੇ ਸੈਨੀਟੇਸ਼ਨ ਕਮੇਟੀਆਂ ਨੂੰ ਹੁਣ ਤੱਕ 1271 ਲੱਖ ਰੁਪਏ ਦੀ ਰਕਮ ਜਾਰੀ ਹੋ ਚੁੱਕੀ ਹੈ ਅਤੇ ਹੁਣ ਤੱਕ 8424 ਲਾਭਪਾਤਰੀ ਘਰਾਂ ਨੂੰ ਇਸ ਦਾ ਫਾਇਦਾ ਪਹੁੰਚ ਚੁੱਕਿਆ ਹੈ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਸਵੱਛ ਭਾਰਤ ਮਿਸ਼ਨ ਤਹਿਤ ਵੱਖ-ਵੱਖ ਪਿੰਡਾਂ ਵਿੱਚ ਜਿਹੜੇ ਟੁਆਇਲਟਸ ਬਣਾਏ ਗਏ ਹਨ ਮੈਂ ਸਮਝਦਾ ਹਾਂ ਕਿ ਇਹ ਸਫਾਈ ਪੱਖੋਂ ਵਧੀਆ ਕੰਮ ਹੈ ਪਰ ਜਿਹੜੇ ਗਰੀਬ ਲੋਕਾਂ ਨੂੰ ਤਿੰਨ ਕਿਸ਼ਤਾਂ ਵਿੱਚ ਪੈਸੇ ਦਿੱਤੇ ਜਾਂਦੇ ਹਨ ਉਸ ਸਬੰਧੀ ਹੁਣ ਤੱਕ ਬਹੁਤ ਪਿੰਡਾਂ ਦੇ ਲੋਕਾਂ ਦੀਆਂ ਸ਼ਿਕਾਇਤਾਂ ਹਨ ਕਿ ਸਾਨੂੰ ਦੋ-ਦੋ ਕਿਸ਼ਤਾਂ ਦਿੱਤੀਆਂ ਗਈਆਂ ਹਨ। ਕਿਸੇ ਨੂੰ ਇੱਕ ਕਿਸ਼ਤ ਦਿੱਤੀ ਗਈ ਹੈ, ਪੂਰੇ ਪੈਸੇ ਨਹੀਂ ਮਿਲੇ ਹਨ ਔਰ ਮੈਂ ਆਪ ਇਨ੍ਹਾਂ ਦੇ ਡਿਪਾਰਟਮੈਂਟ ਵਿੱਚ ਜਾ-ਜਾ ਕੇ ਜੇ.ਈ., ਐਸ.ਡੀ.ਓ. ਨੂੰ ਕਹਿ ਕੇ ਲੋਕਾਂ ਦੇ ਪੈਸੇ ਪਵਾਉਂਦਾ ਹਾਂ ਔਰ ਉਸ ਵਿੱਚ ਕੁਝ ਗੜਬੜ ਵੀ ਹੋਈ ਹੈ ਕਿ ਲੋਕਾਂ ਨੂੰ ਪੈਸੇ ਪਹੁੰਚ ਨਹੀਂ ਰਹੇ ਹਨ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਗਰੀਬ ਲੋਕਾਂ ਦੇ ਪੈਸੇ ਕਦੋਂ ਤੱਕ ਪਹੁੰਚ ਜਾਣਗੇ? ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ 15 ਹਜ਼ਾਰ ਵਿੱਚ ਟੁਆਇਲਟ ਨਹੀਂ ਬਣਦੇ ਹਨ, ਇਸ ਵਿੱਚ ਥੋੜ੍ਹੇ ਜਿਹੇ ਪੈਸੇ ਵਧਾਏ ਜਾਣ ਤਾਂ ਜੋ ਗਰੀਬ ਲੋਕ ਸਹੀ ਢੰਗ ਨਾਲ ਟੁਆਇਲਟ ਬਣਾ ਸਕਣ।

**ਮੰਤਰੀ:** ਫਿਲਹਾਲ, ਟੁਆਇਲਟ ਬਣਾਉਣ ਲਈ 15 ਹਜ਼ਾਰ ਰੁਪਏ ਦੀ ਰਕਮ ਰੱਖੀ ਗਈ ਹੈ ਜਿਹੜੀ ਕਿ ਤਿੰਨ ਕਿਸ਼ਤਾਂ ਵਿੱਚ ਜਾਰੀ ਕੀਤੀ ਜਾਂਦੀ ਹੈ। ਪੰਜ ਹਜ਼ਾਰ ਰੁਪਏ ਉਦੋਂ ਜਾਰੀ ਕੀਤੇ ਜਾਂਦੇ ਹਨ ਜਦੋਂ ਖੱਡਾ ਪੁੱਟ ਲਿਆ ਜਾਂਦਾ ਹੈ ਤੇ ਖੱਡਾ ਪੁੱਟਣ ਤੇ ਹੀ ਉਨ੍ਹਾਂ ਨੂੰ ਪੰਜ ਹਜ਼ਾਰ ਰੁਪਏ ਦੇ ਦਿੱਤੇ ਜਾਂਦੇ ਹਨ। ਫਿਰ ਪਖਾਨੇ

ਦਾ ਢਾਂਚਾ ਬਣਾਉਣ ਲਈ ਪੰਜ ਹਜ਼ਾਰ ਰੁਪਏ ਦੀ ਦੂਸਰੀ ਕਿਸ਼ਤ ਦਿੱਤੀ ਜਾਂਦੀ ਹੈ ਤੇ ਤੀਸਰੀ ਕਿਸ਼ਤ ਉਦੋਂ ਦਿੱਤੀ ਜਾਂਦੀ ਹੈ ਜਦੋਂ ਪਖਾਨਾ ਪੂਰਾ ਮੁਕੰਮਲ ਹੋ ਜਾਂਦਾ ਹੈ ਤੇ ਉਸ ਵਿੱਚ ਦਰਵਾਜ਼ਾ ਵਗੈਰਾ ਲਗਾ ਲਿਆ ਜਾਂਦਾ ਹੈ। ਕਈ ਵਾਰੀ ਉਨ੍ਹਾਂ ਦੀ ਤੀਸਰੀ ਕਿਸ਼ਤ ਇਸ ਕਰਕੇ ਰੁਕ ਜਾਂਦੀ ਹੈ ਕਿਉਂਕਿ ਕਈ ਲੋਕ ਆਪਣੇ ਪਖਾਨੇ ਦੇ ਅੱਗੇ ਦਰਵਾਜ਼ਾ ਵਗੈਰਾ ਤੇ ਕਈ ਹੋਰ ਚੀਜ਼ਾਂ ਜੋ ਲਗਾਉਣੀਆਂ ਹੁੰਦੀਆਂ ਹਨ, ਉਹ ਨਹੀਂ ਲਗਾਉਂਦੇ ਹਨ ਤੇ ਸਿਰਫ ਖਾਲੀ ਪਰਦਾ ਲਗਾ ਲੈਂਦੇ ਹਨ, ਇਸ ਕਰਕੇ ਉਨ੍ਹਾਂ ਦੀ ਤੀਸਰੀ ਕਿਸ਼ਤ ਜਾਰੀ ਨਹੀਂ ਹੁੰਦੀ ਹੈ। ਮੈਂ ਮੈਂਬਰ ਸਾਹਿਬਾਨ ਨੂੰ ਕਹਾਂਗੀ ਕਿ ਜਿੱਥੇ-ਜਿੱਥੇ ਜਿਨ੍ਹਾਂ ਨੇ ਖੱਡਾ ਪੁੱਟ ਲਿਆ ਹੈ, ਜਿਨ੍ਹਾਂ ਨੇ ਆਪਣਾ ਪਖਾਨਾ ਮੁਕੰਮਲ ਕਰ ਲਿਆ ਹੈ, ਜਿੱਥੇ ਦਰਵਾਜ਼ਾ ਵਗੈਰਾ ਲਗਾ ਲਿਆ ਹੈ, ਇਹ ਸਾਨੂੰ ਉਨ੍ਹਾਂ ਦੀ ਫੋਟੋ ਖਿੱਚ ਕੇ ਦੇ ਦੇਣ ਕਿ ਇਨ੍ਹਾਂ ਦੇ ਪਖਾਨੇ ਮੁਕੰਮਲ ਹੋ ਗਏ ਹਨ ਤਾਂ ਅਸੀਂ ਉਨ੍ਹਾਂ ਦੀ ਅਗਲੀ ਕਿਸ਼ਤ ਵੀ ਜਾਰੀ ਕਰ ਦਿਆਂਗੇ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਡਿਪਾਰਟਮੈਂਟ ਵਿੱਚ ਕੋਈ ਪ੍ਰਾਬਲਮ ਰਹਿੰਦੀ ਹੈ। ਜਦੋਂ ਅਸੀਂ ਤੁਹਾਡੇ ਐਸ.ਡੀ.ਓ. ਨੂੰ ਜਾਂ XEN ਨੂੰ ਫੋਨ ਕਰਦੇ ਹਾਂ ਉਹ ਤਾਂ ਹੀ ਪੈਸੇ ਪਾਉਂਦੇ ਹਨ। ਲੋਕ ਬੜੇ ਚੱਕਰ ਮਾਰਦੇ ਹਨ। ਤੁਸੀਂ ਆਪਣੇ ਅਫਸਰ ਸਾਹਿਬਾਨ ਨੂੰ ਬੇਨਤੀ ਕਰ ਦਿਓ ਕਿ ਉਹ ਲੋਕਾਂ ਨੂੰ ਖੱਜਲ ਖੁਆਰ ਨਾ ਕਰਨ। ਇਸ ਦੇ ਨਾਲ ਹੀ ਜਿਹੜੇ ਮਹਾਤਮਾ ਗਾਂਧੀ ਸਰਬੱਤ ਵਿਕਾਸ ਯੋਜਨਾ ਤਹਿਤ ਫਾਰਮ ਭਰੇ ਗਏ ਸੀ, ਉਸ ਨੂੰ ਵੀ ਲੋਕਾਂ ਵਿੱਚ ਜਲਦੀ ਤੋਂ ਜਲਦੀ ਲਾਗੂ ਕਰਵਾਇਆ ਜਾਵੇ ਤਾਂ ਜੋ ਜਿਹੜੇ ਲੋਕਾਂ ਨੇ ਫਾਰਮ ਭਰਿਆ ਹੈ ਤੇ ਉਨ੍ਹਾਂ ਨੂੰ ਕੋਈ ਫਾਇਦਾ ਪਹੁੰਚਾਇਆ ਜਾਵੇ।

-----

## ਜੱਚਾ ਬੱਚਾ ਹਸਪਤਾਲ ਦੀ ਬਿਲਡਿੰਗ ਵਿੱਚ ਜ਼ਰੂਰੀ ਸਹੂਲਤਾਂ ਅਤੇ ਸਟਾਫ ਦੀ ਕਮੀ ਪੂਰਾ ਕਰਨਾ

***2761. ਸ਼੍ਰੀ ਸੰਜੀਵ ਤਲਵਾੜ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਪੂਰਬੀ ਲੁਧਿਆਣਾ ਦੇ ਸੈਕਟਰ 32 ਵਿੱਚ ਬਣੇ ਹੋਏ ਜੱਚਾ ਬੱਚਾ ਹਸਪਤਾਲ ਦੀ ਬਿਲਡਿੰਗ ਤਾਂ ਕਾਫੀ ਵੱਡੀ ਹੈ ਪਰ ਹਸਪਤਾਲ ਦੀ ਬਿਲਡਿੰਗ ਵਿੱਚ ਜ਼ਰੂਰੀ ਸਹੂਲਤਾਂ, ਮਸ਼ੀਨਰੀ ਤੇ ਸਟਾਫ ਦੀ ਕਾਫੀ ਕਮੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਹਸਪਤਾਲ ਵਿੱਚ ਜ਼ਰੂਰੀ ਸਹੂਲਤਾਂ, ਮਸ਼ੀਨਰੀ ਅਤੇ ਸਟਾਫ ਦਾ ਪੂਰਾ ਪ੍ਰਬੰਧ ਕਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ?

**ਸਰਦਾਰ ਬਲਬੀਰ ਸਿੰਘ ਸਿੱਧੂ:** ਹਲਕਾ ਪੂਰਬੀ ਲੁਧਿਆਣਾ ਦੇ ਸੈਕਟਰ 32 ਵਿੱਚ ਬਣਿਆ ਹਸਪਤਾਲ, ਸ਼ਹਿਰੀ ਕਮਿਊਨਿਟੀ ਹੈਲਥ ਸੈਂਟਰ ਹੈ। ਇਸ ਵਿੱਚ ਜ਼ਰੂਰੀ ਸਹੂਲਤਾਂ, ਮਸ਼ੀਨਰੀ ਅਤੇ ਪੈਰਾ ਮੈਡੀਕਲ ਸਟਾਫ ਦੀ ਕੋਈ ਕਮੀ ਨਹੀਂ ਹੈ। ਜਿੱਥੋਂ ਤੱਕ ਇੱਕ ਮੈਡੀਕਲ ਸਪੈਸ਼ਲਿਸਟ ਅਤੇ ਇੱਕ ਸਰਜੀਕਲ

ਸਪੈਸ਼ਲਿਸਟ ਦੀ ਘਾਟ ਦਾ ਸਬੰਧ ਹੈ, ਰਾਜ ਸਰਕਾਰ ਵੱਲੋਂ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ।

**ਸ਼੍ਰੀ ਸੰਜੀਵ ਤਲਵਾੜ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਉਸ ਹਸਪਤਾਲ ਵਿੱਚ ਤਿੰਨ ਓ.ਪੀ.ਡੀ. ਡੇਲੀ ਹੁੰਦੀਆਂ ਹਨ। ਇਸ ਵਿੱਚ ਜਿਹੜੀ ਸਭ ਤੋਂ ਵੱਡੀ ਪ੍ਰਾਬਲਮ ਆ ਰਹੀ ਹੈ ਉਹ ਲਾਈਟ ਦੀ ਹੈ ਕਿਉਂਕਿ ਉੱਥੇ ਰੋਜ਼ ਪੰਜ ਤੋਂ ਸੱਤ ਡਿਲੀਵਰੀ ਕੇਸਿਜ਼ ਹੁੰਦੇ ਹਨ ਤੇ ਸਾਡੇ ਉੱਥੇ ਜਨਰੇਟਰ ਵਾਸਤੇ ਵੀ ਕੋਈ ਪ੍ਰਬੰਧ ਨਹੀਂ ਹੈ, ਡੀਜ਼ਲ ਨਹੀਂ ਹੈ। ਮੈਂ ਇਹ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ ਕੀ ਅਸੀਂ ਇਸ ਹਸਪਤਾਲ ਨੂੰ ਹੋਟਲਾਈਨ ਨਾਲ ਜੋੜ ਸਕਦੇ ਹਾਂ ਤਾਂ ਕਿ ਉੱਥੇ ਲਾਈਟ ਦੀ ਸਮੱਸਿਆ ਦਾ ਹੱਲ ਹੋ ਸਕੇ। ਇਸ ਦੇ ਨਾਲ ਹੀ ਸਾਨੂੰ ਉੱਥੇ ਇੱਕ ਲੈਬ ਟੈਕਨੀਸ਼ੀਅਨ ਦੀ ਅਤੇ ਐਮਰਜੈਂਸੀ ਡਾਕਟਰ ਦੀ ਵੀ ਲੋੜ ਹੈ। ਜਿੱਥੇ ਤੁਸੀਂ ਮੈਡੀਸਨ ਦੇ ਡਾਕਟਰ ਦਾ ਪ੍ਰਬੰਧ ਕਰਨਾ ਹੈ, ਸਰਜਨ ਦਾ ਪ੍ਰਬੰਧ ਕਰਨਾ ਹੈ, ਉਸ ਦੇ ਨਾਲ-ਨਾਲ ਇਹ ਵੀ ਪ੍ਰਬੰਧ ਕਰਵਾ ਦਿੱਤੇ ਜਾਣ।

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਹੁਣੇ ਚਿੰਤਾ ਜ਼ਾਹਿਰ ਕੀਤੀ ਹੈ ਕਿ ਉੱਥੇ ਹੋਟਲਾਈਨ ਪਾਵਰ ਦਾ ਕੁਨੈਕਸ਼ਨ ਨਹੀਂ ਹੈ। ਮੈਂ ਅੱਜ ਹੀ ਡਿਪਾਰਟਮੈਂਟ ਨੂੰ ਕਹਿ ਦਿਆਂਗਾ ਕਿ ਇਹ ਹੋਟਲਾਈਨ ਵਾਸਤੇ ਅਪਲਾਈ ਕਰ ਦੇਣ ਤੇ ਉਹ ਜਲਦੀ ਲਗਾ ਦਿੱਤਾ ਜਾਵੇਗਾ ਤੇ ਡਾਕਟਰ ਵੀ ਦੇ ਦਿਆਂਗੇ।

**ਮਾਨਯੋਗ ਸਪੀਕਰ:** ਥੈਂਕਿਊ। ਅਗਲਾ ਸਵਾਲ।

-----

## ਪੁਰਾਣੇ ਪੁੱਲ ਦੀ ਥਾਂ ਨਵੇਂ ਪੁੱਲ ਦੀ ਉਸਾਰੀ

*2769 **ਸਰਦਾਰ ਸੁਖਜੀਤ ਸਿੰਘ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਹ ਸਰਕਾਰ ਦੇ ਧਿਆਨ ਵਿਚ ਹੈ ਕਿ ਧਰਮਕੋਟ-ਫਤਿਹਗੜ੍ਹ ਪੰਤੂਰ ਸੜਕ ਤੇ ਬਣਿਆ ਪੁਲ ਪਿੰਡ ਕਾਨੀਆ (ਮੋਗਾ) ਬਹੁਤ ਖਸਤਾ ਹਾਲਤ ਵਿਚ ਹੈ ਅਤੇ ਇਹ ਪੁਲ ਸਫਰ/ਆਵਾਜਾਈ ਲਈ ਠੀਕ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਪੁਰਾਣੇ ਪੁਲ ਦੀ ਥਾਂ ਨਵੇਂ ਪੁੱਲ ਦੀ ਉਸਾਰੀ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਤੇ ਕਿੰਨਾਂ ਸਮਾਂ ਲੱਗਣ ਦੀ ਸੰਭਾਵਨਾ ਹੈ?

**ਸ਼੍ਰੀ ਵਿਜੈ ਇੰਦਰ ਸਿੰਗਲਾ:** ਸ੍ਰੀਮਾਨ ਜੀ, ਧਰਮਕੋਟ-ਜੋਗੇਵਾਲਾ ਸੜਕ ਉਪਰ ਪਿੰਡ ਕਾਨੀਆ ਦੇ ਨਜ਼ਦੀਕ ਬਣੇ ਪੁਲ ਦੀ ਹਾਲਤ ਠੀਕ ਹੈ, ਪਰ ਇਹ ਇੱਕ ਤਿੱਖੇ ਮੌੜ ਤੇ ਬਣਿਆ ਹੈ, ਇਸ ਕਾਰਨ ਆਵਾਜਾਈ ਵਿਚ

ਮੁਸ਼ਕਲ ਆਉਦੀ ਹੈ। ਹਾਲ ਦੀ ਘੜੀ, ਇਸ ਪੁੱਲ ਨੂੰ ਨਵਾਂ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਸਰ, ਜਿਹੜਾ ਪਿੰਡ ਕਾਨੀਆ ਤੋਂ ਧਰਮਕੋਟ-ਜੋਗੇਵਾਲਾ ਰੋਡ ਦੇ ਉੱਪਰ ਜਿਹੜੀ ਸੜਕ ਹੈ। ਇਸ ਦੀ ਕੰਡੀਸ਼ਨ ਬਿਲਕੁਲ ਚੰਗੀ ਹੈ। ਸਰ, ਮਾਨਯੋਗ ਮੈਂਬਰ ਸਾਹਿਬ ਦਾ ਕਹਿਣਾ ਇਹ ਹੈ ਕਿ ਜਿਹੜਾ ਉਸ ਤੇ ਪੁਲ ਬਣਿਆ ਹੋਇਆ ਹੈ, ਉਸ ਪੁਲ ਵਿੱਚ ਇੱਕ ਬੜਾ sharp curve ਹੈ, ਜਿਸ ਕਰਕੇ ਉੱਥੇ ਆਵਾਜਾਈ ਲਈ ਲੋਕਾਂ ਨੂੰ ਤਕਲੀਫ ਆਉਂਦੀ ਹੈ। ਅਸੀਂ ਉਸ ਦਾ ਐਸਟੀਮੇਟ ਲਗਾਇਆ ਹੈ ਅਤੇ ਉਸ ਦੀ ਟੈਕਨੀਕਲ feasibility ਚੱਲ ਰਹੀ ਹੈ। ਉਸ ਪੁਲ ਨੂੰ ਠੀਕ ਕਰਨ ਵਾਸਤੇ 75 ਲੱਖ ਰੁਪਿਆ ਕਾਸਟ ਆਉਣੀ ਹੈ। ਸਰਕਾਰ ਦੇ ਆਉਣ ਵਾਲੇ ਕਿਸੇ ਵੀ ਬਜਟ ਦੇ ਵਿੱਚ, ਚਾਹੇ ਨਾਬਾਰਡ ਵਿੱਚ, ਚਾਹੇ ਸੀ.ਆਰ.ਐਫ.ਏ ਵਿੱਚ ਉਸ ਦੀ ਟੈਕਨੀਕਲ feasibility ਹੋਣ ਤੋਂ ਬਾਅਦ ਮਨਜ਼ੂਰ ਕਰ ਦੇਵਾਂਗੇ।

**ਮਾਨਯੋਗ ਸਪੀਕਰ:** ਮੰਤਰੀ ਜੀ ਕਹਿੰਦੇ ਹਨ ਕਿ ਉਸ ਨੂੰ ਮਨਜ਼ੂਰ ਕਰ ਦਿੱਤਾ ਜਾਵੇਗਾ।

**ਸਰਦਾਰ ਸੁਖਜੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਧਰਮਕੋਟ ਤੋਂ ਜੋਗੇਵਾਲਾ ਸੜਕ ਜਾ ਰਹੀ ਹੈ। ਸਾਡੇ ਹੁਣੇ ਹੀ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ 550ਵਾਂ ਜਨਮ ਦਿਹਾੜਾ ਮਨਾਇਆ ਹੈ। ਇਹ ਰੋਡ ਧਰਮਕੋਟ ਤੋਂ ਵਾਇਆ ਲੋਹੀਆਂ ਜੋ ਕਿ ਅੱਗੇ ਜੋਗੇਵਾਲਾ ਰੋਡ, ਮਖੂ ਰੋਡ ਤੇ ਚੜ੍ਹ ਕੇ ਸੁਲਤਾਨਪੁਰ ਲੋਧੀ ਨੂੰ ਮਿਲਦੀ ਹੈ। ਸਾਡੇ ਜਿਹੜਾ ਬਠਿੰਡੇ ਤੋਂ ਹਾਈਵੇਅ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜਾ ਰਿਹਾ ਹੈ, ਉਹ ਵੀ ਮਖੂ ਜਾ ਕੇ ਮਿਲਦਾ ਹੈ। ਇਸ ਰੋਡ ਤੇ ਗੱਡੀਆਂ ਬਹੁਤ ਜਾਂਦੀਆਂ ਹਨ ਪਰੰਤੂ ਲਿੰਕ ਰੋਡ ਉੱਤੇ ਛੋਟਾ ਪੁਲ ਹੈ ਤੇ ਪੁਲ ਟੇਢਾ ਹੋਣ ਕਰਕੇ ਗੱਡੀਆਂ ਸਿੱਧੀਆਂ ਵਿੱਚ ਡਿੱਗ ਪੈਂਦੀਆਂ ਹਨ। ਜਿਸ ਕਾਰਨ ਉੱਥੇ ਬਹੁਤ ਐਕਸੀਡੈਂਟ ਹੋ ਚੁੱਕੇ ਹਨ। ਕਾਫੀ ਜਾਨਾਂ ਜਾ ਚੁੱਕੀਆਂ ਹਨ। ਇਸ ਕਰਕੇ ਅਸੀਂ ਬੇਨਤੀ ਕਰਦੇ ਹਾਂ ਕਿ ਇਹ ਪੁਲ ਛੇਤੀ ਬਣਾਇਆ ਜਾਵੇ ਤਾਂ ਕਿ ਕੀਮਤੀ ਜਾਨਾਂ ਨੂੰ ਬਚਾਇਆ ਜਾ ਸਕੇ।

**ਮਾਨਯੋਗ ਸਪੀਕਰ:** ਹਾਂ ਜੀ, ਸਿੰਗਲਾ ਸਾਹਿਬ।

**ਮੰਤਰੀ:** ਸਰ, ਮੈਂ ਉਹ ਗੱਲ ਤਾਂ....

**ਮਾਨਯੋਗ ਸਪੀਕਰ:** ਹਾਂ ਜੀ, ਜਵਾਬ ਤਾਂ ਤੁਹਾਡਾ ਆ ਗਿਆ।

**ਮੰਤਰੀ:** ਸਰ, ਮੈਂ ਪਹਿਲਾਂ ਹੀ ਗੱਲ ਦਾ ਜਵਾਬ ਦੇ ਦਿੱਤਾ ਤਾਂਕਿ ਅਗਲਾ ਸਵਾਲ ਕਿਸੇ ਹੋਰ ਦਾ ਆ ਜਾਵੇ।

----

**ਨਿਸ਼ਾਨ ਵਾਲਾ ਪ੍ਰਸ਼ਨ ਨੰ. 2616**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

----

## UNSTARRED QUESTIONS AND ANSWERS

### ਮਗਨਰੇਗਾ ਅਧੀਨ ਬਣਾਏ ਜਾਬ ਕਾਰਡਾਂ ਦਾ ਵੇਰਵਾ

356. **ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਹਲਕਾ ਜਗਰਾਉਂ ਅੰਦਰ ਵੱਖ-ਵੱਖ ਪਿੰਡਾਂ ਦੇ ਮਗਨਰੇਗਾ ਅਧੀਨ ਸਾਲ 2015-16, 2016-17, 2017-18, 2018-19 ਅਤੇ 2019-20 ਦੌਰਾਨ ਕਿੰਨੇ-ਕਿੰਨੇ ਜਾਬ ਕਾਰਡ ਬਣੇ ਹਨ? ਵੇਰਵੇ ਸਹਿਤ ਦੱਸਿਆ ਜਾਵੇ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੁੱਲ ਕਿੰਨੀ ਰਕਮ ਮਨਰੇਗਾ ਦੇ ਜਾਬ ਕਾਰਡ ਲਾਭਪਾਤਰੀਆਂ ਨੂੰ ਦਿੱਤੀ ਗਈ ਹੈ?

(ੲ) ਹਲਕਾ ਜਗਰਾਉਂ ਵਿੱਚ ਜਾਬ ਕਾਰਡ ਲਾਭਪਾਤਰੀਆਂ ਦੀ ਮਿਆਦ ਪਿੰਡ ਵਾਰ ਦਿੱਤੀ ਜਾਵੇ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸ਼੍ਰੀਮਾਨ ਜੀ, (ੳ) ਹਲਕਾ ਜਗਰਾਉਂ ਅੰਦਰ ਵੱਖ-ਵੱਖ ਪਿੰਡਾਂ ਦੇ ਮਗਨਰੇਗਾ ਅਧੀਨ ਸਾਲ 2015-16, 2016-17, 2017-18, 2018-19 ਅਤੇ 2019-20 ਦੌਰਾਨ ਬਣੇ ਜਾਬ ਕਾਰਡਾਂ ਦਾ ਪਿੰਡ ਵਾਰ ਵੇਰਵਾ ਅਨੁਲੱਗ 'ੳ' ਤੇ ਰੱਖਿਆ ਗਿਆ ਹੈ।

(ਅ) ਭਾਗ (ੳ) ਵਿੱਚ ਵਰਣਿਤ ਜਾਬ ਕਾਰਡ ਲਾਭਪਤਾਰੀਆਂ ਨੂੰ ਦਿੱਤੀ ਗਈ ਰਕਮ ਦਾ ਵੇਰਵਾ ਅਨੁਲੱਗ 'ਅ' ਤੇ ਰੱਖਿਆ ਗਿਆ ਹੈ।

(ੲ) ਹਲਕਾ ਜਗਰਾਉਂ ਵਿੱਚ ਜਾਬ ਕਾਰਡ ਲਾਭਪਾਤਰੀਆਂ ਦੀ ਮਿਆਦ ਦਾ ਪਿੰਡ ਵਾਰ ਵੇਰਵਾ ਅਨੁਲੱਗ 'ੲ' ਤੇ ਰੱਖਿਆ ਗਿਆ ਹੈ।

**ਜਗਰਾਉਂ ਅੰਦਰ ਵੱਖ-ਵੱਖ ਪਿੰਡਾਂ ਦੇ ਮਨਰੇਗਾ ਅਧੀਨ ਸਾਲ 2015-16, 2016-17, 2017-18, 2018-19 ਅਤੇ 2019-20 ਦੌਰਾਨ ਜਾਬ ਕਾਰਡ ਬਣੇ ਹਨ**

| ਲੜੀ ਨੰ. | ਪਿੰਡ ਦੇ ਨਾਮ | 2015-16 | 2016-17 | 2017-18 | 2018-19 | 2019-20 |
|---|---|---|---|---|---|---|

Under Print
Not for Legal/Official use

| 1 | ਅਬੂਪੁਰਾ | 7 | 12 | 31 | 0 | 2 |
|---|---|---|---|---|---|---|
| 2 | ਅਗਵਾੜ ਗੁੱਜਰਾ | 0 | 13 | 2 | 4 | 0 |
| 3 | ਅਗਵਾੜ ਖਵਾਜਾ ਬਾਜੂ | 0 | 99 | 72 | 11 | 23 |
| 4 | ਅਗਵਾੜ ਲਧਾਈ | 0 | 2 | 0 | 3 | 2 |
| 5 | ਅਗਵਾੜ ਲੋਪੋ ਕਲਾਂ | 0 | 0 | 2 | 22 | 13 |
| 6 | ਅਗਵਾੜ ਲੋਪੋ ਖੁਰਦ | 0 | 0 | 45 | 3 | 11 |
| 7 | ਅਗਵਾੜ ਰਾਹਲਾਂ | 0 | 1 | 30 | 0 | 23 |
| 8 | ਅਖਾੜਾ | 0 | 0 | 134 | 51 | 12 |
| 9 | ਅਮਰਗੜ੍ਹ ਕਲੇਰ | 0 | 4 | 19 | 25 | 12 |
| 10 | ਬਾਘੀਆਂ | 41 | 40 | 0 | 0 | 18 |
| 11 | ਬਹਾਦਰਕੇ | 0 | 41 | 62 | 0 | 19 |
| 12 | ਬਰਦੀਕੇ | 9 | 3 | 5 | 0 | 5 |
| 13 | ਬਰਸਾਲ | 7 | 8 | 16 | 2 | 1 |
| 14 | ਬੱਸੂਵਾਲ | 0 | 6 | 1 | 0 | 3 |
| 15 | ਲਮਪਜ਼ੰਰੁ ਾਂਚਗਦ | 0 | 0 | 0 | 21 | 58 |
| 16 | ਭੰਮੀ ਪੁਰਾ | 7 | 22 | 0 | 26 | 23 |
| 17 | ਬੋਦਲਵਾਲਾ | 9 | 0 | 33 | 25 | 9 |
| 18 | ਬੁਰਜ ਕਾਲਾਰਾ | 0 | 2 | 1 | 1 | 0 |
| 19 | ਬੁਜਰਗ | 2 | 8 | 16 | 0 | 0 |
| 20 | ਚੱਕਰ | 0 | 0 | 154 | 92 | 38 |
| 21 | ਚੀਮਾ | 0 | 0 | 0 | 0 | 28 |
| 22 | ਚੀਮਨਾ | 0 | 5 | 4 | 0 | 6 |
| 23 | ਡੱਲਾ | 71 | 32 | 9 | 9 | 131 |
| 24 | ਡਾਂਗੀਆਂ | 0 | 13 | 36 | 19 | 7 |
| 25 | ਦਹੇੜਕਾ | 0 | 22 | 73 | 9 | 4 |
| 26 | ਫਤਿਹਗੜ ਸੀਬੀਆਂ | 4 | 2 | 43 | 4 | 3 |
| 27 | ਗੱਗੜਾ | 22 | 0 | 12 | 31 | 6 |
| 28 | ਗਾਲਿਬ ਕਲਾ | 1 | 79 | 154 | 9 | 3 |
| 29 | ਗਾਲਿਬ ਖੁਰਦ | 0 | 56 | 96 | 1 | 9 |
| 30 | ਗਾਲਿਬ ਰਣ ਸਿੰਘ | 9 | 5 | 11 | 3 | 27 |
| 31 | ਗਿੱਦੜ ਵਿੰਡੀ | 0 | 66 | 25 | 21 | 5 |
| 32 | ਗੁਰੂਸਰ ਕਾਉਕੇ | 6 | 20 | 7 | 0 | 6 |
| 33 | ਹਠੂਰ | 10 | 17 | 133 | 34 | 3 |
| 34 | ਜਗਰਾਉ ਪੱਟੀ ਮਲਕ | 2 | 64 | 0 | 21 | 3 |
| 35 | ਜਨੇਤਪੁਰਾ | 16 | 21 | 2 | 12 | 8 |
| 36 | ਕਾਕੜ | 41 | 18 | 0 | 18 | 12 |
| 37 | ਕਮਲਪੁਰਾ | 0 | 17 | 68 | 35 | 8 |
| 38 | ਕੰਨੀਆ ਹੁਸੈਨੀ | 36 | 12 | 37 | 8 | 14 |
| 39 | ਕੰਨੀਆ ਖੁਰਦ | 0 | 0 | 0 | 0 | 0 |
| 40 | ਕਾਉਕੇ ਕਲਾ | 212 | 86 | 95 | 13 | 22 |

Under Print
Not for Legal/Official use

| 41 | ਖੋਸਾ | 0 | 0 | 36 | 0 | 21 |
|---|---|---|---|---|---|---|
| 42 | ਕੋਠੇ ਅਥ ਚੱਕ | 1 | 61 | 25 | 0 | 7 |
| 43 | ਕੋਠੇ ਬੱਗੂ | 20 | 7 | 10 | 1 | 1 |
| 44 | ਕੋਠੇ ਫਤਿਹਦੀਨ | 0 | 0 | 27 | 0 | 51 |
| 45 | ਕੋਠੇ ਖੁੰਜਰਾ | 0 | 0 | 119 | 0 | 157 |
| 46 | ਕੋਠੇ ਸ਼ੇਰ ਗੰਜ | 0 | 27 | 10 | 4 | 13 |
| 47 | ਲੱਖਾ | 0 | 0 | 4 | 124 | 12 |
| 48 | ਲੰਮਾ | 0 | 0 | 29 | 14 | 6 |
| 49 | ਲੀਲਾ | 11 | 13 | 26 | 0 | 29 |
| 50 | ਲੀਲਾ ਵੈਸਟ | 0 | 0 | 179 | 0 | 3 |
| 51 | ਲੋਪੀਵਾਲਾ | 0 | 0 | 0 | 0 | 0 |
| 52 | ਮਧਾਰਪੁਰਾ | 42 | 2 | 43 | 0 | 51 |
| 53 | ਮਲਕ | 0 | 8 | 1 | 3 | 10 |
| 54 | ਮੱਲਾ | 0 | 19 | 106 | 35 | 30 |
| 55 | ਮਲਸੀਹਾਂ ਬਜਾਣ | 0 | 62 | 182 | 6 | 1 |
| 56 | ਮਨਵਰਪੁਰਾ | 10 | 10 | 2 | 2 | 0 |
| 57 | ਮੰਡ ਤਿਹਾੜ੍ਹਾ | 0 | 4 | 0 | 0 | 41 |
| 58 | ਮਾਣੂੰਕੇ | 0 | 1 | 36 | 3 | 137 |
| 59 | ਮੀਰਪੁਰ | 2 | 0 | 7 | 1 | 0 |
| 60 | ਅਮਆ ਅਪਗਜ਼ | 0 | 0 | 0 | 0 | 50 |
| 61 | ਨਵਾ ਡੱਲਾ | 0 | 0 | 0 | 0 | 0 |
| 62 | ਪਰਜੀਆ ਬਿਹਾਰੀਪੁਰ | 0 | 18 | 23 | 1 | 0 |
| 63 | ਪਰਜੀਆ ਕਲਾ (ਅਬਾਦੀ) | 2 | 42 | 2 | 13 | 12 |
| 64 | ਪੱਟੀ ਮੁਲਤਾਨੀ | 0 | 0 | 19 | 4 | 1 |
| 65 | ਪੋਨਾ | 41 | 18 | 24 | 0 | 0 |
| 66 | ਰਾਮਗੜ ਭੁਲਰ | 0 | 3 | 87 | 24 | 22 |
| 67 | ਰਣਧੀਗੜ | 0 | 45 | 10 | 0 | 5 |
| 68 | ਰਸੂਲਪੁਰ | 5 | 64 | 106 | 17 | 8 |
| 69 | ਰਸੂਲਪੁਰਾ | 1 | 2 | 16 | 9 | 7 |
| 70 | ਸਾਫੀਪੁਰਾ | 21 | 3 | 10 | 0 | 1 |
| 71 | ਸੰਗਤਪੁਰਾ | 1 | 1 | 4 | 2 | 5 |
| 72 | ਸ਼ਹੀਦ ਰਛਪਾਲ ਸਿੰਘ ਨਗਰ (ਅਲੀਗੜ੍ਹ) | 4 | 0 | 0 | 8 | 3 |
| 73 | ਸ਼ੇਖ ਦੌਲਤ | 5 | 4 | 12 | 33 | 0 |
| 74 | ਸ਼ੇਰਵਾਲ | 0 | 0 | 48 | 0 | 26 |
| 75 | ਸ਼ੇਰਪੁਰ ਖੁਰਦ | 7 | 7 | 47 | 4 | 7 |
| 76 | ਸ਼ੇਰਪੁਰ ਕਲਾ | 85 | 20 | 88 | 24 | 6 |
| 77 | ਸਿਧਵਾ ਕਲਾ | 55 | 10 | 68 | 13 | 6 |
| 78 | ਸਿਧਵਾ ਖੁਰਦ | 0 | 4 | 3 | 8 | 7 |
| 79 | ਸੋਢੀਵਾਲ | 5 | 0 | 8 | 0 | 0 |

| 80 | ਸਵੱਦੀ ਖੁਰਦ | 0 | 0 | 0 | 7 | 34 |
|---|---|---|---|---|---|---|
| 81 | ਤਰਫ ਕੋਟਲੀ | 0 | 0 | 0 | 0 | 25 |
| | | 830 | 1251 | 2845 | 893 | 1372 |

## ਜਾਬ ਕਾਰਡ ਲਾਭਪਾਤਰੀਆਂ ਨੂੰ ਦਿੱਤੀ ਗਈ ਰਕਮ ਦਾ ਵੇਰਵਾ

| S.NO | ਪਿੰਡ ਦੇ ਨਾਮ | 2015-16 | 2016-17 | 2017-18 | 2018-19 | 2019-20 |
|---|---|---|---|---|---|---|
| 1 | ਅਬੂਪੁਰਾ | 4.39 | 3.66 | 4.96 | 3.26 | 1.45 |
| 2 | ਅਗਵੜ ਗੁੱਜਰਾ | 0 | 1.91 | 3.49 | 0 | 0.5 |
| 3 | ਅਗਵੜ ਖਵਾਜਾ ਬਾਜੂ | 0 | 3.46 | 6.32 | 1.01 | 0.79 |
| 4 | ਅਗਵੜ ਲਧਾਈ | 0 | 0 | 0 | 0.3 | 2.01 |
| 5 | ਅਗਵੜ ਲੋਪੇ ਕਲਾਂ | 0 | 0 | 1.37 | 6.8 | 4.62 |
| 6 | ਅਗਵਰ ਲੋਪੋ ਖੁਰਦ | 5.87 | 10.77 | 11.31 | 3.44 | 2.24 |
| 7 | ਅਗਵੜ ਰਾਹਲਾਂ | 0 | 0 | 0.53 | 0.54 | 2.35 |
| 8 | ਅਖਾੜਾ | 1.29 | 0 | 11.59 | 12.38 | 21.53 |
| 9 | ਅਮਰਗੜ਼ ਕਲੇਰ | 0.05 | 1.05 | 4.19 | 10.54 | 2.84 |
| 10 | ਬਾਘੀਆਂ | 2.22 | 4.69 | 0.89 | 0 | 2.15 |
| 11 | ਬਹਾਦਰਕੇ | 0 | 0.65 | 7.35 | 2.73 | 3.46 |
| 12 | ਬਰਦੀਕੇ | 8.07 | 2.68 | 5.91 | 3.24 | 4.68 |
| 13 | ਬਰਸਾਲ | 3.14 | 3.71 | 5.97 | 0.28 | 4.71 |
| 14 | ਬੱਸੂਵਾਲ | 1.6 | 1.53 | 1.9 | 0 | 2.18 |
| 15 | ਲਮਪਜ਼ੰਰੁ ਾਂਚਗਦ | 0 | 0 | 0 | 0 | 0.36 |
| 16 | ਭੰਮੀ ਪੁਰਾ | 7.71 | 5.07 | 3.8 | 6.05 | 16.46 |
| 17 | ਬੋਦਲਵਾਲਾ | 1.62 | 2.92 | 4.87 | 3.04 | 1.16 |
| 18 | ਬੁਰਜ ਕਾਲਰਾ | 3.16 | 2.06 | 4.12 | 3.25 | 1.9 |
| 19 | ਬੁਜਰਗ | 1.33 | 2.92 | 6.98 | 1.42 | 2.65 |
| 20 | ਚੱਕਰ | 5.84 | 6.09 | 11.78 | 6.44 | 25.4 |
| 21 | ਚੀਮਾ | 0 | 4.09 | 1.06 | 0.14 | 2.55 |

| 22 | ਚੀਮਨਾ | 6.42 | 4.93 | 5.56 | 3.36 | 3.71 |
|---|---|---|---|---|---|---|
| 23 | ਡੱਲਾ | 16.66 | 8.05 | 8.98 | 8.26 | 27.84 |
| 24 | ਡਾਂਗੀਆਂ | 1.03 | 4.34 | 5.31 | 7.75 | 11.14 |
| 25 | ਦਹੇੜਕਾ | 10.39 | 9.93 | 6.98 | 3.85 | 8.45 |
| 26 | ਫਤਿਹਗੜ੍ਹ ਸੀਬੀਆਂ | 7.14 | 3.57 | 3.92 | 1.58 | 2.06 |
| 27 | ਗੱਗੜਾ | 5.2 | 7.16 | 3.48 | 0.9 | 4.93 |
| 28 | ਗਾਲਿਬ ਕਲਾ | 10.81 | 8.1 | 15.88 | 12.5 | 33.55 |
| 29 | ਗਾਲਿਬ ਖੁਰਦ | 0 | 2.57 | 3.59 | 4.18 | 4.61 |
| 30 | ਗਾਲਿਬ ਰਨ ਸਿੰਘ | 2.67 | 8.85 | 5.69 | 2.49 | 13.67 |
| 31 | ਗਿੱਦੜ ਪਿੰਡੀ | 0.8 | 7.1 | 7.66 | 11.55 | 4.88 |
| 32 | ਗੁਰੂਸਰ ਕਾਉਕੇ | 1.38 | 1.92 | 1.4 | 1.02 | 7.51 |
| 33 | ਹਠੂਰ | 11.79 | 7.04 | 13.18 | 12.77 | 7.99 |
| 34 | ਜਗਰਾਉ ਪਟੀ ਮਲਕ | 0 | 0 | 0.63 | 1.82 | 2.06 |
| 35 | ਜਨੇਤਪੁਰਾ | 3.13 | 10.46 | 3.7 | 2.21 | 12.73 |
| 36 | ਕਾਕੜ | 0 | 0.94 | 6.27 | 10.17 | 2.67 |
| 37 | ਕਮਲਪੁਰਾ | 0.82 | 1.58 | 7.5 | 7.67 | 9.53 |
| 38 | ਕੰਨੀਆ ਹੁਸੈਨੀ | 5.97 | 5.54 | 4.71 | 9.2 | 1.55 |
| 39 | ਕੰਨੀਆ ਖੁਰਦ | 0 | 0 | 0 | 0 | 0.34 |
| 40 | ਕਾਉਕੇ ਕਲਾ | 14.4 | 29.53 | 30.46 | 22.57 | 14.3 |
| 41 | ਖੋਸਾ | 7.8 | 4.14 | 4.8 | 7.07 | 3.43 |
| 42 | ਕੋਠੇ ਅਥ ਚੱਕ | 0 | 1.76 | 2.13 | 0 | 1.4 |
| 43 | ਕੋਠੇ ਬੱਗੂ | 0.93 | 2.93 | 4.07 | 0.34 | 2.59 |
| 44 | ਕੋਠੇ ਫਤਿਹਦੀਨ | 0 | 0 | 0 | 0 | 1.33 |
| 45 | ਕੋਠੇ ਖੁੰਜਰਾ | 0 | 0 | 0 | 0 | 14.3 |
| 46 | ਕੋਠੇ ਸ਼ੇਰ ਗੰਜ | 0 | 0.84 | 1.79 | 0.54 | 2.67 |
| 47 | ਲੱਖਾ | 14.23 | 9.22 | 11.03 | 14.05 | 15.53 |
| 48 | ਲੰਮਾ | 2.7 | 5.52 | 14.4 | 4.64 | 5.5 |

| 49 | ਲੀਲਾ | 9.06 | 4.49 | 5.01 | 2.35 | 5.55 |
|---|---|---|---|---|---|---|
| 50 | ਲੀਲਾ ਵਿਸਟ | 0 | 0 | 0 | 0.06 | 0.1 |
| 51 | ਲੋਧੀਵਾਲਾ | 1.8 | 1.12 | 0.73 | 0 | 1.19 |
| 52 | ਮਧਾਰਪੁਰਾ | 0 | 1.99 | 0.74 | 0 | 2.15 |
| 53 | ਮਲਕ | 2.98 | 4.56 | 2.16 | 8.72 | 8.61 |
| 54 | ਮੱਲਾ | 7.34 | 12.42 | 20.54 | 17.41 | 13.84 |
| 55 | ਮਲਸੀਹਾਂ ਬਜਾਣ | 1.46 | 7.09 | 4.6 | 6.48 | 1.58 |
| 56 | ਮਨਵਰਪੁਰਾ | 0 | 0.91 | 0.95 | 0.89 | 1.82 |
| 57 | ਮੰਡ ਤਿਹਾੜਾ | 0 | 0 | 0 | 0.8 | 2.18 |
| 58 | ਮਾਣੂੰਕੇ | 4.36 | 3.48 | 10.87 | 4.46 | 6.27 |
| 59 | ਮੀਰਪੁਰ | 3.17 | 2.86 | 2.81 | 2.09 | 2.33 |
| 60 | ਅਮਆ ਅਪਗਜ਼ | 0 | 0 | 0 | 0 | 1.88 |
| 61 | ਨਵਾ ਡੱਲਾ | 0 | 2.79 | 2.03 | 0.21 | 1.05 |
| 62 | ਪਰਜੀਆ ਬਿਹਾਰੀਪੁਰ | 2.37 | 3.18 | 4.06 | 0.35 | 1.75 |
| 63 | ਪਰਜੀਆ ਕਲਾ (ਅਬਾਦੀ) | 0 | 2.57 | 2.4 | 0 | 1.28 |
| 64 | ਪੱਟੀ ਮੁਲਤਾਨੀ | 0 | 0 | 1.49 | 0 | 2.77 |
| 65 | ਪੋਨਾ | 3.16 | 5.24 | 14.55 | 3.83 | 0 |
| 66 | ਰਾਮਗੜ੍ਹ ਭੁਲਰ | 0 | 0 | 5.17 | 1.18 | 10.44 |
| 67 | ਰਣਧੀਗੜ੍ਹ | 1.39 | 6.21 | 8.58 | 0.24 | 2.69 |
| 68 | ਰਸੂਲਪੁਰ | 10.27 | 11.86 | 8.22 | 9.59 | 8.32 |
| 69 | ਰਸੂਲਪੁਰਾ | 6.74 | 3.73 | 4.53 | 5.83 | 2.07 |
| 70 | ਸਾਫੀਪੁਰਾ | 0.59 | 2.17 | 2.97 | 0.74 | 2.33 |
| 71 | ਸੰਗਤਪੁਰਾ | 1.53 | 1.73 | 1.74 | 2.05 | 15.19 |
| 72 | ਸ਼ਹੀਦ ਰਛਪਾਲ ਸਿੰਘ ਨਗਰ (ਅਲੀਗੜ੍ਹ) | 8.54 | 3.68 | 2.48 | 2.09 | 2.84 |
| 73 | ਸ਼ੇਖ ਦੌਲਤ | 4.08 | 4.89 | 8.53 | 2.49 | 5.79 |
| 74 | ਸ਼ੇਰਵਾਲ | 0 | 0 | 1.54 | 0 | 2.97 |
| 75 | ਸ਼ੇਰਪੁਰ ਖੁਰਦ | 4.4 | 3.4 | 7.57 | 0.79 | 11.08 |

Under Print
Not for Legal/Official use

| | | | | | | |
|---|---|---|---|---|---|---|
| 76 | ਸ਼ੇਰਪੁਰ ਕਲਾ | 8.25 | 4.99 | 13.45 | 14.82 | 19.86 |
| 77 | ਸਿਧਵਾ ਕਲਾ | 2.94 | 16.32 | 8.16 | 3.86 | 13.69 |
| 78 | ਸਿਧਵਾ ਖੁਰਦ | 3.24 | 3.98 | 2.81 | 2.68 | 3.24 |
| 79 | ਸੋਢੀਵਾਲ | 3.42 | 4.23 | 1.74 | 2.55 | 2.75 |
| 80 | ਸਵੱਦੀ ਖੁਰਦ | 0 | 0 | 0 | 0 | 8.67 |
| 81 | ਤਰਫ ਕੋਟਲੀ | 0 | 3.09 | 2.7 | 1.51 | 2.01 |
| | | 261.62 | 326.25 | 424.64 | 313.45 | 494.56 |

ਹਲਕਾ ਜਗਰਾਉ ਵਿੱਚ ਜਾਬ ਕਾਰਡ ਲਾਭਪਾਤਰੀਆਂ ਦੀ ਮਿਆਦ ਪਿੰਡ ਵਾਰ

| S.NO | ਪਿੰਡ ਦੇ ਨਾਮ | ਲਾਭਪਾਤਰੀਆਂ ਦੀ ਗਿਣਤੀ |
|---|---|---|
| 1 | ਅਬੂਪੁਰਾ | 52 |
| 2 | ਅਗਵਰ ਗੁੱਜਰਾ | 21 |
| 3 | ਅਗਵਰ ਖਵਾਜਾ ਬਾਜੂ | 179 |
| 4 | ਅਗਵਰ ਲਧਾਈ | 29 |
| 5 | ੱਪਡਮਗ ;ਰਬਰ ּ;ਰੁ | 16 |
| 6 | ਅਗਵਰ ਲੋਪੋ ਖੁਰਦ | 104 |
| 7 | ਅਗਵਰ ਰਾਹਲਾਂ | 51 |
| 8 | ਅਖਾੜਾ | 295 |
| 9 | ਅਮਰਗੜ੍ਹ ਕਲੇਰ | 119 |
| 10 | ਬਾਘੀਆਂ | 115 |
| 11 | ਬਹਾਦਰਕੇ | 82 |
| 12 | ਬਰਦੀਕੇ | 138 |
| 13 | ਬਰਸਾਲ | 69 |
| 14 | ਬੱਸੂਵਾਲ | 28 |
| 15 | ਲਮਪਜ਼ੰਰੁ ੱਚਗਦ | 16 |
| 16 | ਭੰਮੀ ਪੁਰਾ | 185 |
| 17 | ਬੋਦਲਵਾਲਾ | 95 |
| 18 | ਬੁਰਜ ਕਾਲਰਾ | 57 |
| 19 | ਬੁਜਰਗ | 63 |
| 20 | ਚੱਕਰ | 446 |
| 21 | ਚੀਮਾ | 75 |
| 22 | ਚੀਮਨਾ | 70 |
| 23 | ਡੱਲਾ | 507 |

Under Print
Not for Legal/Official use

| 24 | ਡਾਂਗੀਆਂ | 149 |
|---|---|---|
| 25 | ਦਹੇੜਕਾ | 134 |
| 26 | ਫਤਿਹਗੜ੍ਹ ਸੀਬੀਆਂ | 35 |
| 27 | ਗੱਗੜਾ | 139 |
| 28 | ਗਾਲਿਬ ਕਲਾ | 300 |
| 29 | ਗਾਲਿਬ ਖੁਰਦ | 98 |
| 30 | ਗਾਲਿਬ ਰਨ ਸਿੰਘ | 146 |
| 31 | ਗਿੱਦੜ ਪਿੰਡੀ | 216 |
| 32 | ਗੁਰੂਸਰ ਕਾਉਕੇ | 95 |
| 33 | ਹਠੂਰ | 218 |
| 34 | ਜਗਰਾਉ ਪਟੀ ਮਲਕ | 79 |
| 35 | ਜਨੇਤਪੁਰਾ | 79 |
| 36 | ਕਾਕੜ | 70 |
| 37 | ਕਮਲਪੁਰਾ | 159 |
| 38 | ਕੰਨੀਆ ਹੁਸੈਨੀ | 90 |
| 39 | ਕੰਨੀਆ ਖੁਰਦ | 10 |
| 40 | ਕਾਉਕੇ ਕਲਾ | 429 |
| 41 | ਖੋਸਾ | 132 |
| 42 | ਕੋਠੇ ਅਥ ਚੱਕ | 35 |
| 43 | ਕੋਠੇ ਬੱਗੂ | 31 |
| 44 | ਕੋਠੇ ਫਤਿਹਦੀਨ | 70 |
| 45 | ਕੋਠੇ ਖੁੰਜਰਾ | 300 |
| 46 | ਕੋਠੇ ਸ਼ੇਰ ਗੰਜ | 47 |
| 47 | ਲੱਖਾ | 328 |
| 48 | ਲੰਮਾ | 108 |
| 49 | ਲੀਲਾ | 69 |
| 50 | ਲੀਲਾ ਵਿਸਟ | 15 |
| 51 | ਲੋਧੀਵਾਲਾ | 1 |
| 52 | ਮਧਾਰਪੁਰਾ | 32 |
| 53 | ਮਲਕ | 17 |
| 54 | ਮੱਲਾ | 297 |
| 55 | ਮਲਸੀਹਾਂ ਬਜਾਣ | 135 |
| 56 | ਮਨਵਰਪੁਰਾ | 37 |
| 57 | ਮੰਡ ਤਿਹਾੜ੍ਹਾ | 64 |
| 58 | ਮਾਣੂੰਕੇ | 189 |
| 59 | ਮੀਰਪੁਰ | 35 |
| 60 | ਅਮਆ ਅਪਗਜ਼ | 38 |
| 61 | ਨਵਾ ਡੱਲਾ | 4 |
| 62 | ਪਰਜੀਆ ਬਿਹਾਰੀਪੁਰ | 65 |
| 63 | ਪਰਜੀਆ ਕਲਾ | 76 |

Under Print
Not for Legal/Official use

| | (ਅਬਾਦੀ) | |
|---|---|---|
| 64 | ਪੱਟੀ ਮੁਲਤਾਨੀ | 46 |
| 65 | ਪੋਨਾ | 7 |
| 66 | ਰਾਮਗੜ੍ਹ ਭੁਲਰ | 82 |
| 67 | ਰਣਧੀਗੜ੍ਹ | 64 |
| 68 | ਰਸੂਲਪੁਰ | 258 |
| 69 | ਰਸੂਲਪੁਰਾ | 76 |
| 70 | ਸਾਫੀਪੁਰਾ | 44 |
| 71 | ਸੰਗਤਪੁਰਾ | 40 |
| 72 | ਸ਼ਹੀਦ ਰਛਪਾਲ ਸਿੰਘ ਨਗਰ (ਅਲੀਗੜ੍ਹ) | 47 |
| 73 | ਸ਼ੇਖ ਦੌਲਤ | 100 |
| 74 | ਸ਼ੇਰਵਾਲ | 72 |
| 75 | ਸ਼ੇਰਪੁਰ ਖੁਰਦ | 94 |
| 76 | ਸ਼ੇਰਪੁਰ ਕਲਾ | 152 |
| 77 | ਸਿਧਵਾ ਕਲਾ | 197 |
| 78 | ਸਿਧਵਾ ਖੁਰਦ | 47 |
| 79 | ਸੋਢੀਵਾਲ | 54 |
| 80 | ਸਵੱਦੀ ਖੁਰਦ | 61 |
| 81 | ਤਰਫ ਕੋਟਲੀ | 41 |
| | | 8865 |

## ਨਗਰ ਕੌਂਸਲ ਜਗਰਾਉਂ ਨਾਲ ਲਗਦੀਆਂ ਕਲੋਨੀਆਂ ਨੂੰ ਹੱਦਬੰਦੀ ਵਿਚ ਲਿਆਉਣਾ

**357. ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਗਰ ਕੌਂਸਲ, ਜਗਰਾਉਂ ਦੇ ਨਾਲ ਲਗਦੀਆਂ ਕਲੌਨੀਆਂ ਨੂੰ ਕੌਂਸਲ ਦੀ ਹੱਦਬੰਦੀ ਵਿੱਚ ਕਦੋਂ ਲਿਆ ਜਾ ਸਕਦਾ ਹੈ ਅਤੇ 2017 ਤੋਂ ਬਾਅਦ ਜਗਰਾਉਂ ਨਗਰ ਕੌਂਸਲ ਦੇ ਕਿਹੜੇ-ਕਿਹੜੇ ਵਾਰਡਾਂ ਦੇ ਵਿੱਚ ਨਵੀਆਂ ਕਾਲੋਨੀਆਂ ਸ਼ਾਮਿਲ ਕੀਤੀਆਂ ਗਈਆਂ ਹਨ ?

**ਸ਼੍ਰੀ ਬ੍ਰਹਮ ਮਹਿੰਦਰਾ:** ਸ਼੍ਰੀਮਾਨ ਜੀ, ਨਹੀਂ ਜੀ। ਨਗਰ ਕੌਂਸਲ, ਜਗਰਾਉਂ ਦੀ ਹੱਦਬੰਦੀ ਸਾਲ 1988 ਵਿੱਚ ਨਿਸ਼ਚਿਤ ਹੋਈ ਸੀ। ਨਗਰ ਕੌਂਸਲ, ਜਗਰਾਉਂ ਦੇ ਨਾਲ ਲਗਦੀਆਂ ਕਲੌਨੀਆਂ (ਜੋ ਕਿ ਨਗਰ ਕੌਂਸਲ ਦੀ ਹਦੂਦ ਤੋਂ ਬਾਹਰ ਹਨ) ਨੂੰ ਨਗਰ ਕੌਂਸਲ ਦੀ ਹੱਦਬੰਦੀ ਵਧਣ ਉਪਰੰਤ ਹੀ ਸ਼ਾਮਲ ਕੀਤਾ ਜਾ ਸਕਦਾ ਹੈ। ਸਾਲ 2017 ਤੋਂ ਬਾਅਦ ਜਗਰਾਉਂ ਨਗਰ ਕੌਂਸਲ ਦੇ ਕਿਸੇ ਵੀ ਵਾਰਡ ਵਿੱਚ (ਨਗਰ ਕੌਂਸਲ ਦੀ ਹਦੂਦ ਤੋਂ ਬਾਹਰ ਵਾਲੀ) ਕੋਈ ਵੀ ਨਵੀਆਂ ਕਾਲੋਨੀਆਂ ਸ਼ਾਮਲ ਨਹੀਂ ਕੀਤੀਆਂ ਗਈਆਂ ਹਨ।

-----

## ਅਨੁਸੂਚਿਤ ਜਾਤੀ ਦੇ ਵਿਅਕਤੀਆਂ ਨੂੰ ਰਿਹਾਇਸ਼ੀ ਪਲਾਟ ਅਲਾਟ ਕਰਨਾ

358. **ਸ੍ਰੀਮਤੀ ਸਰਵਜੀਤ ਕੌਰ ਮਾਣੂਕੇ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੇ ਬੇਘਰੇ ਵਿਅਕਤੀਆਂ/ਪਰਿਵਾਰਾਂ ਨੂੰ ਸਰਕਾਰ ਦੁਆਰਾ ਰਿਹਾਇਸ਼ੀ ਪਲਾਟ ਅਲਾਟ ਕਰਨ ਦਾ ਫੈਸਲਾ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਹਲਕਾ ਜਗਰਾਉਂ ਵਿੱਚ ਇਸ ਮੰਤਵ ਲਈ ਸਨਾਖਤ ਕੀਤੇ ਗਏ ਅਜਿਹੇ ਪਰਿਵਾਰ ਨੂੰ ਪਲਾਟਾਂ ਦਾ ਕਬਜ਼ਾ ਕਦੋਂ ਤੱਕ ਦੇ ਦਿੱਤਾ ਜਾਵੇਗਾ;

(ਅ) ਕੀ ਇਹ ਠੀਕ ਹੈ ਕਿ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ ਵੀ ਪੱਕੇ ਮਕਾਨਾਂ ਲਈ ਸਨਾਖਤ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਪੱਕੇ ਮਕਾਨ ਕਦੋਂ ਤੱਕ ਬਣ ਜਾਣਗੇ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸ਼੍ਰੀ ਮਾਨ ਜੀ,

(ੳ) ਹਾਂ ਜੀ, ਪੇਂਡੂ ਖੇਤਰ ਵਿੱਚ ਬੇਘਰੇ ਪਰਿਵਾਰਾਂ ਨੂੰ 5-5 ਮਰਲੇ ਤੱਕ ਦੇ ਪਲਾਟ ਅਲਾਟ ਕੀਤੇ ਜਾਂਦੇ ਹਨ। ਜਗਰਾਉਂ ਬਲਾਕ ਦੇ 124 ਬੇਘਰੇ ਲਾਭਪਾਤਰੀਆਂ ਦੀ ਸ਼ਨਾਖਤ ਕੀਤਾ ਗਿਆ ਹੈ। ਸਬ-ਡਵੀਜ਼ਨ ਕਮੇਟੀ ਵਲੋਂ ਲਾਭਪਾਤਰੀਆਂ ਦੀ ਵੈਰੀਫਿਕੇਸ਼ਨ ਤੋਂ ਬਾਅਦ ਪਲਾਟ ਅਲਾਟ ਕਰ ਦਿੱਤੇ ਜਾਣਗੇ।

(ਅ) ਭਾਰਤ ਸਰਕਾਰ ਵਲੋਂ ਸਾਲ 2011 ਦੌਰਾਨ ਕੀਤੇ SECC ਸਰਵੇ ਵਿੱਚ ਕੁੱਲ 138 ਯੋਗ ਪਰਿਵਾਰ ਸ਼ਨਾਖਤ ਕੀਤੇ ਗਏ ਹਨ, ਜਿਨ੍ਹਾਂ ਵਿੱਚੋਂ 76 ਪਰਿਵਾਰਾਂ ਨੂੰ ਪੱਕਾ ਮਕਾਨ ਬਣਾਉਣ ਲਈ ਗਰਾਂਟ ਦਿੱਤੀ ਜਾ ਚੁੱਕੀ ਹੈ ਅਤੇ ਬਾਕੀ ਬਚਦੇ 62 ਪਰਿਵਾਰਾਂ ਦੀ ਵੈਰੀਫਿਕੇਸ਼ਨ ਉਪਰੰਤ ਗਰਾਂਟ ਦੀ ਰਾਸ਼ੀ ਉਨ੍ਹਾਂ ਦੇ ਖਾਤਿਆਂ ਵਿੱਚ ਰਾਸ਼ੀ ਟਰਾਂਸਫਰ ਕਰ ਦਿੱਤੀ ਜਾਵੇਗੀ।

-----

## ਹਲਕਾ ਜਗਰਾਉਂ ਅੰਦਰ ਬਣਾਏ ਓਪਨ ਜਿੰਮ/ਖੇਡ ਜਿੰਮਾਂ ਦਾ ਵੇਰਵਾ

359. **ਸ਼ੀਮਤੀ ਸਰਵਜੀਤ ਕੋਰ ਮਾਣੂਕੇ** : ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਹਲਕਾ ਜਗਰਾਉਂ ਅੰਦਰ 2017-18, 2018-19, 2019-20 ਤੱਕ ਕੁੱਲ ਕਿੰਨੇ ਓਪਨ ਜਿੰਮ ਬਣਾਏ ਗਏ ਹਨ:

ਅ) 2012 ਤੋਂ 2017 ਤੱਕ ਕੁੱਲ ਕਿੰਨੇ ਖੇਡ ਜਿੰਮ ਬਣਾਏ ਗਏ ਤੇ ਕੁੱਲ ਕਿੰਨੀਆਂ ਖੇਡ ਕਿੱਟਾ ਵੰਡੀਆਂ ਗਈਆਂ ਹਨ, ਪੂਰੇ ਵੇਰਵੇ ਸਹਿਤ ਦੱਸਿਆ ਜਾਵੇ।

**ਰਾਣਾ ਗੁਰਮੀਤ ਸਿੰਘ ਸੋਢੀ:**

ੳ) ਕੋਈ ਨਹੀ ਜੀ।

ਅ) ਸਾਲ 2012 ਤੋਂ 2017 ਤੱਕ ਖੇਡ ਜਿੰਮ ਅਤੇ ਖੇਡ ਕਿੱਟਾਂ ਵੰਡਣ ਸਬੰਧੀ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ਜੀ।

**ਅਨੁਲੱਗ 'ੳ'**

**ਸਾਲ** *2012-13*

| ਲੜੀ ਨੰ: | ਪਿੰਡ ਪੰਚਾਇਤ | ਜਿੰਮ /ਸਪੋਰਟਸ ਕਿੱਟ | ਆਈਟਮ | ਵਿਸ਼ੇਸ਼ ਕਥਨ |
|---|---|---|---|---|
| | | ਨਿੱਲ | | |

**ਸਾਲ** *2013-14*

| **ਲੜੀ ਨੰ:** | **ਪਿੰਡ ਪੰਚਾਇਤ** | **ਜਿੰਮ ਸਪੋਟਸ ਕਿੱਟ** | **ਆਈਟਮ** | **ਵਿਸ਼ੇਸ਼ ਕਥਨ** |
|---|---|---|---|---|
| 1 | 17 | ਜਿੰਮ | ਹਾਈ ਲੈਂਟ ਪੂਲੀ<br>ਪੈੱਕ ਡੈੱਕ<br>ਆਰਮ ਕਰਲ<br>ਐਬਡੌਮੀਨਲ ਬੋਰਡ | ਇਹ ਸਮਾਨ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਰਾਹੀਂ ਪੰਚਾਇਤਾਂ ਨੂੰ ਵੰਡਿਆ ਗਿਆ। ਪਿੰਡ ਪੰਚਾਇਤਾਂ ਦੀ ਸੂਚੀ ਅਨੁਲੱਗ "ਅ" ਤੇ ਨੱਥੀ ਹੈ। |
| 2 | 58 | ਸਪੋਰਟਸ ਕਿੱਟਾਂ | ਕਸਮੀਰ ਵਿਲੋ ਬੈਟ-2<br>ਵਿਕੇਟ-6<br>ਬੈਟਿੰਗ ਪੈਡ-1 ਪੇਅਰ<br>ਬੈਟਿੰਗ ਗਲਵਜ਼-1 ਪੇਅਰ<br>ਕ੍ਰਿਕਟ ਬਾਲ-2<br>ਕ੍ਰਿਕਟ ਕਿੱਟ ਬੈਗ-1 ਪੀਸ<br>ਵਾਲੀਬਾਲ-2 ਪੀਸ<br>ਵਾਲੀਬਾਲ ਨੈੱਟ-1 ਪੀਸ<br>ਫੁੱਟਬਾਲ-2 ਪੀਸ | |

**ਸਾਲ** *2014-15*

| ਲੜੀ ਨੰ: | ਪਿੰਡ ਪੰਚਾਇਤ | ਜਿੰਮ /ਸਪੋਰਟਸ | ਆਈਟਮ | ਵਿਸ਼ੇਸ਼ ਕਥਨ |
|---|---|---|---|---|

| | | ਕਿੱਟ | | |
|---|---|---|---|---|
| ਨਿੱਲ | | | | |

**ਸਾਲ** ***2015-16***

| ਲੜੀ ਨੰ: | ਪਿੰਡ ਪੰਚਾਇਤ | ਜਿੰਮ /ਸਪੋਰਟਸ ਕਿੱਟ | ਆਈਟਮ | ਵਿਸ਼ੇਸ਼ ਕਥਨ |
|---|---|---|---|---|
| ਨਿੱਲ | | | | |

ਸਾਲ 2016-17

| **ਲੜੀ ਨੰ:** | **ਯੂਥ ਕਲੱਬ** | **ਜਿੰਮ/** ਸਪੋਰਟਸ **ਕਿੱਟ** | **ਆਈਟਮ** | **ਵਿਸ਼ੇਸ਼ ਕਥਨ** |
|---|---|---|---|---|
| 1 | 63 | ਮਲਟੀਜਿੰਮ (5 ਸਟੇਸ਼ਨ) | ਮਲਟੀਜਿੰਮ 5 ਸਟੇਸ਼ਨ<br>ਹਾਈ ਲੈਟ ਪੂਲੀ-80 ਕਿਲੋ<br>ਆਰਮ ਕਰਲ-40 ਕਿਲੋ<br>ਲੈਂਗ ਐਕਸਟਨੇਸ਼ਨ-50 ਕਿਲੋ<br>ਪੁੱਲ ਅੱਪ ਸਟੇਸ਼ਨ-50 ਕਿਲੋ<br>ਪੈਕ ਡੈੱਕ-80 ਕਿਲੋ | ਇਹ ਸਮਾਨ ਜਿਲ੍ਹਾ ਪੱਧਰ ਤੇ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਬਣਾਈ ਜਿਲ੍ਹਾ ਪੱਧਰੀ ਕਮੇਟੀ ਰਾਹੀਂ ਕਿਸੇ ਵੀ ਸੰਸਥਾ ਨਾਲ ਰਜਿਸਟਰਡ ਕਲੱਬਾਂ ਨੂੰ ਵੰਡਿਆ ਗਿਆ।ਬੈਨੀਫੀਸ਼ਰੀਜ ਦੀ ਸੂਚੀ ਅਨੁੱਲਗ " ੲ" ਹੈ। |
| 2 | 125 | ਵਾਲੀਬਾਲ ਕਿੱਟ | 2 ਵਾਲੀਬਾਲ<br>2 ਵਾਲੀਬਾਲ ਨੈੱਟ | ਉਕਤ |
| 3 | 125 | ਕ੍ਰਿਕਟ ਕਿੱਟ | ਕ੍ਰਿਕਟ ਕਿੱਟ<br>1 2 ਕਸ਼ਮੀਰੀ ਵਿਲੋ ਬੈੱਟ<br>2 2 ਪੇਅਰ ਬੈਟਿੰਗ ਪੈਂਡ<br>3 2 ਪੇਅਰ ਬੈਟਿੰਗ ਗਲਵਜ਼<br>4 1 ਪੇਅਰ ਵਿਕੇਟ ਕੀਪਿੰਗ ਪੈਡ<br>5 1 ਪੇਅਰ ਵਿਕੇਟ ਕੀਪਿੰਗ ਗਲਵਜ਼ | ਉਕਤ |

| | | | | |
|---|---|---|---|---|
| | | | 6̣ 6 ਵਿਕੇਟ ਵਿੱਦ ਵੇਲਜ<br>7̣ 6 ਕ੍ਰਿਕਟ ਬਾਲ<br>8̣ ਕਿੱਟ ਬੈਗ | |

## ਅਨੁਲੱਗ 'ਅ'

## 2013–14 ਸਾਲ ਦੌਰਾਨ ਵੰਡੀਆਂ ਗਈਆਂ ਸਪੋਰਟਸ ਕਿੱਟਾਂ ਅਤੇ ਜਿੰਮਾਂ ਦੀ ਸੂਚੀ

| ਲੜੀ ਨੰ | ਪਿੰਡ ਦਾ ਨਾਮ | ਸਪੋਰਟਸ ਕਿੱਟ ਦੀ ਗਿਣਤੀ | ਜਿੰਮ |
|---|---|---|---|
| 1 | ਕਾਉਂਕੇ ਖੋਸਾ | 1 | – |
| 2 | ਅਮਰਗੜ੍ਹ ਕਲੇਰ | 1 | – |
| 3 | ਅਗਵਾੜ ਲੋਪਕੇ ਖੁਰਦ | 1 | – |
| 4 | ਗਾਲਿਬ ਰਣ ਸਿੰਘ | 1 | – |
| 5 | ਰਸੂਲਪੁਰ | 1 | 1 |
| 6 | ਮੱਲ੍ਹਾ | 1 | – |
| 7 | ਦੇਹੜਕਾ | 1 | – |
| 8 | ਬੁਰਜ ਕਲਾਰਾਂ | 1 | 1 |
| 9 | ਡੱਲਾ | 1 | 1 |
| 10 | ਮਾਣੂਕੇ | 1 | 1 |
| 11 | ਕਾਉਂਕੇ ਕਲਾਂ | 1 | 1 |
| 12 | ਭੰਮੀ ਪੁਰਾ | 1 | – |
| 13 | ਕੋਠੇ ਚਾਹਲਾਂ | 1 | – |
| 14 | ਸਵੱਦੀ ਖੁਰਦ | 1 | – |
| 15 | ਕੋਠੇ ਫਤਿਹਦੀਨ | 1 | – |
| 16 | ਜਨੇਤਪੁਰਾ | 1 | 1 |
| 17 | ਲੋਧੀਵਾਲ | 1 | – |
| 18 | ਪਰਜੀਆਂ ਬਿਹਾਰੀਪੁਰ | 1 | – |
| 19 | ਡਾਂਗੀਆਂ | 1 | – |
| 20 | ਮੀਰਪੁਰ ਹਾਂਸ | 1 | 1 |
| 21 | ਲੱਖਾ | 1 | – |
| 22 | ਕੋਠੇ ਬੱਗੂ | 1 | – |
| 23 | ਲੀਲ੍ਹਾਂ ਮੇਘ ਸਿੰਘ | 1 | – |
| 24 | ਅਬੂਪੁਰਾ | 1 | – |
| 25 | ਬਹਾਦਰਕੇ | 1 | – |

Under Print
Not for Legal/Official use

| | | | |
|---|---|---|---|
| 26 | ਰਾਮਗੜ੍ਹ ਭੁੱਲਰ | 1 | – |
| 27 | ਸ਼ੇਰੇਵਾਲ | 1 | – |
| 28 | ਬਾਗੀਆਂ | 1 | – |
| 29 | ਕਾਕੜ | 1 | – |
| 30 | ਮਨੱਬਰਪੁਰ | 1 | – |
| 31 | ਗਿੱਦੜਵਿੰਡੀ | 1 | – |
| 32 | ਕੰਨੀਆਂ ਹੁਸੈਨੀ | 1 | – |
| 33 | ਸੋਢੀਵਾਲਾ | 1 | – |
| 34 | ਮਲਸੀਹਾਂ ਬਾਜਣ | 1 | 1 |
| 35 | ਵਲੀਪੁਰ ਖੁਰਦ | 1 | – |
| 36 | ਅਗਵਾੜ ਖੁਵਾਜਕਾ ਬਾਜੂ | 1 | – |
| 37 | ਅਗਵਾੜ ਲੋਪੇ ਕਲਾਂ | 1 | – |
| 38 | ਬੋਦਲਵਾਲਾ | 1 | – |
| 39 | ਵਲੀਪੁਰ ਕਲਾਂ | 1 | – |
| 40 | ਕੋਠੇ 8 ਚੱਕ | 1 | – |
| 41 | ਸਲੇਮਪੁਰਾ | 1 | – |
| 42 | ਸਿੱਧਵਾਂ ਬੇਟ | 1 | – |
| 43 | ਸਿੱਧਵਾਂ ਖੁਰਦ | 1 | – |
| 44 | ਭਾਗ ਸਿੰਘ ਮੱਲ੍ਹਾ | 1 | – |
| 45 | ਜੰਡੀ | 1 | – |
| 46 | ਸ਼ੇਖ ਦੌਲਤ | – | 1 |
| 47 | ਗਾਲਿਬ ਖੁਰਦ | 2 | 1 |
| 48 | ਸਫੀਪੁਰਾ | 2 | 1 |
| 49 | ਮਲਕ | 1 | 1 |
| 50 | ਫਤਿਹਗੜ੍ਹ ਸੀਵੀਆਂ | 1 | 1 |
| 51 | ਅਲੀਗੜ੍ਹ | 1 | 1 |
| 52 | ਅਬੂਪੁਰਾ | 1 | – |
| 53 | ਤਿਹਾੜਾ | 1 | – |

| 54 | ਗਿੱਦੜਵਿੰਡੀ | 1 | – |
|---|---|---|---|
| 55 | ਲੀਲ੍ਹਾ | 1 | – |
| 56 | ਕਾਕੜ | 1 | – |
| 57 | ਰਾਮਗੜ੍ਹ | 1 | – |
| 58 | ਚੱਕਰ | – | 1 |
| 59 | ਚਚਰਾਲੀ | – | 1 |
| 60 | ਪੱਬੀਆਂ | – | 1 |
| | ਕੁੱਲ ਜੋੜ | 58 | 17 |

ਅਨੁਲੱਗ 'ੲ'

2016-17 ਸਾਲ ਦੌਰਾਨ ਵੰਡੀਆਂ ਗਈਆਂ ਜਿੰਮ/ ਸਪੋਰਟਸ ਕਿੱਟਾਂ ਦੀ ਸੂਚੀ

| ਲੜੀ ਨੰ | ਬੈਨੀਫੀਸ਼ਰੀਜ ਦਾ ਨਾਮ | ਮਲਟੀਜਿੰਮ (5 ਸਟੇਸ਼ਨ) | ਕ੍ਰਿਕਟ ਕਿੱਟ | ਵਾਲੀਬਾਲ ਕਿੱਟ |
|---|---|---|---|---|
| 1 | ਸੁਖਦੇਵ ਸਿੰਘ ਗਰਾਮ ਪੰਚਾਇਤ ਕਾਉਂਕੇ ਕਲਾਂ, ਲੁਧਿਆਣਾ | 1 | 1 | 1 |
| 2 | ਗੁਰਵਿੰਦਰ ਸਿੰਘ ਕੌਂਸਲਰ, ਮੁਹੱਲਾ ਮਾਈ ਜੀਨਾ ਜਗਰਾਉਂ | 1 | 1 | 1 |
| 3 | ਗੁਰਪ੍ਰੀਤ ਸਿੰਘ, ਸਪੋਰਟਸ ਯੂਥ ਕਲੱਬ ਕਾਉਂਕੇ ਕਲਾਂ, ਲੁਧਿਆਣਾ | 1 | 1 | 1 |
| 4 | ਸੁਖਚੈਨ ਸਿੰਘ ਯੂਥ ਕਲੱਬ ਛੋਟੇ ਕਾਉਂਕੇ ਵਾਲੇ ਰਾਹ | 1 | 1 | 1 |
| 5 | ਰਾਜਮਨਦੀਪ ਸਿੰਘ ਕੌਂਸਲਰ ਵਾਰਡ ਨੰ: 8, ਪੱਤੀ ਬਾਦਾ | 1 | 1 | 1 |
| 6 | ਤਰਲੋਚਨ ਪਨੇਸਰ ਯੰਗ ਥਿਏਟਰ ਡਿਵੋਟੀਜ ਕਲੱਬ, ਜਗਰਾਉਂ | 1 | 1 | 1 |
| 7 | ਉਪਕਾਰ ਸਿੰਘ ਯੁਵਕ ਸੇਵਾਵਾਂ ਕਲੱਬ ਰਾਮਗੜ੍ਹ ਭੁੱਲਰ | 1 | 1 | 1 |
| 8 | ਪਲਵਿੰਦਰ ਸਿੰਘ ਯੁਵਕ ਸੇਵਾਵਾ ਕਲੱਬ ਅਮਰਗੜ੍ਹ ਕਲੇਰ | 1 | 1 | 1 |
| 9 | ਜਸਵਿੰਦਰ ਸਿੰਘ, ਵ:ਨੰ: 19, ਜਗਰਾਉਂ | 1 | 1 | 1 |
| 10 | ਪ੍ਰਸ਼ੋਤਮ ਸਿੰਘ ਮਿੰਟੂ ਗ੍ਰਾਮ ਪੰਚਾਇਤ ਸਵੱਦੀ ਖੁਰਦ | 1 | 1 | 1 |
| 11 | ਬਲਵਿੰਦਰ ਸਿੰਘ | 1 | 1 | 1 |

| | | | | |
|---|---|---|---|---|
| | ਕਲਗੀਧਰ ਸਪੋਰਟਸ ਕਲੱਬ ਕਮਾਲਪੁਰਾ | | | |
| **12** | ਗੁਰਪ੍ਰੀਤ ਸਿੰਘ<br>ਸੰਤ ਬਾਬਾ ਵਿਸਾਖਾ ਸਪੋਰਟਸ ਵੈਲਫੇਅਰ ਕਲੱਬ ਜਨੇਤਪੁਰਾ | *1* | *1* | *1* |
| **13** | ਜ਼ਸਪ੍ਰੀਤ ਸਿੰਘ ਯੁਵਕ ਸੇਵਾਵਾਂ ਕਲੱਬ ਪਿੰਡ ਮਲਕ | *1* | *1* | *1* |
| **14** | ਅਮਰਜੀਤ ਸਿੰਘ<br>ਸਿੱਖ ਕਲਚਰਲ ਸਪੋਰਟਸ ਕਲੱਬ, ਬਰਸਾਲ | *1* | *1* | *1* |
| **15** | ਸੁਖਵੀਰ ਸਿੰਘ<br>ਯੁਵਕ ਸੇਵਾਵਾਂ ਕਲੱਬ, ਪਿੰਡ ਡਾਂਗੀਆਂ | *1* | *1* | *1* |
| **16** | ਜਰਨੈਲ ਸਿੰਘ<br>ਗੁਰੂ ਹਰਿਸਹਾਇ ਸਪੋਰਟਸ ਕਲੱਬ, ਅਗਵਾੜ ਲੋਪੇ | *1* | *1* | *1* |
| **17** | ਦਪਿੰਦਰ ਸਿੰਘ<br>ਬਾਬਾ ਸ਼ਰਨਦਾਸ ਯੁਵਕ ਸੇਵਾਵਾਂ ਕਲੱਬ, ਕਾਉਂਕੇ ਖੋਸਾ | *1* | *1* | *1* |
| **18** | ਕੁਲਦੀਪ ਸਿੰਘ<br>ਸੰਤ ਰਾਮ ਸਪੋਰਟਸ ਕਲੱਬ, ਚੀਮਨਾ | *1* | *1* | *1* |
| **19** | ਬਰਿੰਦਰਪਾਲ ਸਿੰਘ<br>ਯੂਥ ਕਲੱਬ ਚਕਰ | *1* | *1* | *1* |
| **20** | ਜਗਜੀਤ ਸਿੰਘ<br>ਬਾਬੇ ਸ਼ਹੀਦ ਮੈਮੋਰੀਅਲ ਯੂਥ ਕਲੱਬ ਭੰਮੀਪੁਰ ਕਲਾਂ | *1* | *1* | *1* |
| **21** | ਗੋਪਾਲ ਸਿੰਘ, ਮੈਂਬਰ ਬਲਾਕ ਸੰਮਤੀ ਭੰਮੀਪੁਰਾ ਵਾਰਡ ਨੰ: 4 | - | *1* | *1* |
| **22** | ਆਤਮਾ ਸਿੰਘ<br>ਮੈਂਬਰ ਬਲਾਕ ਸੰਮਤੀ ਭੰਮੀਪੁਰਾ ਵਾਰਡ ਨੰ: 6 | - | *1* | *1* |
| **23** | ਮਨਜਿੰਦਰ ਸਿੰਘ<br>ਮੈਂਬਰ ਬਲਾਕ ਸੰਮਤੀ ਭੰਮੀਪੁਰਾ ਵਾਰਡ ਨੰ: 9 | - | *1* | *1* |
| **24** | ਪਰਗਟ ਸਿੰਘ<br>ਮੈਂਬਰ ਬਲਾਕ ਸੰਮਤੀ ਭੰਮੀਪੁਰਾ ਵਾਰਡ ਨੰ: 8 | - | *1* | *1* |
| **25** | ਮਨਜੀਤ ਸਿੰਘ<br>ਮੈਂਬਰ ਬਲਾਕ ਸੰਮਤੀ ਭੰਮੀਪੁਰਾ ਵਾਰਡ ਨੰ: 4 | - | *1* | *1* |
| **26** | ਰਾਹੁਲ ਚੌਧਰੀ<br>ਮਿਊਂਸੀਪਲ ਕੌਂਸਲ, ਵਾਰਡ ਨੰ:15, ਮੁਹੱਲਾ | - | *1* | *1* |

| | ਗਰਜੇਕਾ | | | |
|---|---|---|---|---|
| 27 | ਜਸਵੰਤ ਸਿੰਘ<br>ਬਾਬਾ ਸਾਹਿਬ ਸਿਘ ਬੇਦੀ ਕਲੱਬ | - | 1 | 1 |
| 28 | ਰਜਿੰਦਰ ਸਿੰਘ<br>ਨੌਜਵਾਨ ਸਭਾ ਕਲੱਬ, ਬਰਸਾਲ | - | 1 | 1 |
| 29 | ਅੰਮ੍ਰਿਤਪਾਲ ਸਿੰਘ<br>ਯੁਵਕ ਸੇਵਾਵਾਂ ਭਾਈ ਬਹਿਲੋ ਕਲੱਬ ਸੰਗਤਪੁਰਾ | 1 | 1 | 1 |
| 30 | ਸੁਖਵਿੰਦਰ ਕੌਰ<br>ਮਿਊਂਸੀਪਲ ਕੌਂਸਲਰ ਮੁਹੱਲਾ ਮਾਈ ਜੀਨਾ ਨੇੜੇ ਸ਼ਿਵ ਹੱਟੀ | 1 | 1 | 1 |
| 31 | ਜਸਕਰਨ ਸਿੰਘ<br>ਮਿਊਂਸੀਪਲ ਕੌਂਸਲਰ ਮੁਹੱਲਾ ਕਬੀਰ ਨਗਰ | - | 1 | 1 |
| 32 | ਅਸ਼ੋਕ ਕੁਮਾਰ<br>ਮਿਊਂਸੀਪਲ ਕੌਂਸਲਰ ਮੁਹੱਲਾ ਕਬੀਰ ਨਗਰ | - | 1 | 1 |
| 33 | ਪਰਮਜੀਤ ਸਿੰਘ<br>ਮਿਊਂਸੀਪਲ ਕੌਂਸਲਰ ਮੁਹੱਲਾ ਮਾਈ ਜੀਨਾ ਜਗਰਾਉਂ | - | 1 | 1 |
| 34 | ਦਵਿੰਦਰ ਸਿੰਘ<br>ਮਿਊਸੀਪਲ ਕੌਂਸਲ, ਅਗਵਾੜ ਲਧਾਈ ਵਾ: ਨੰ: 8 | - | 1 | 1 |
| 35 | ਮਨੋਜ ਕੁਮਾਰ<br>ਮਿਊਂਸੀਪਲ ਕੌਂਸਲ 7 ਨੰ: ਚੁੰਗੀ ਅਗਵਾੜ ਲਧਾਈ | - | 1 | 1 |
| 36 | ਚਮਕੌਰ ਸਿੰਘ, ਯੂਥ ਕਲੱਬ ਦੇਹੜਕਾ | 1 | 1 | 1 |
| 37 | ਸਤਨਾਮ ਸਿੰਘ<br>ਯੂਥ ਕਲੱਬ ਅਗਵਾੜ ਖੁਆਜਾ ਬਾਜੂ | - | 1 | 1 |
| 38 | ਉਰਮਲ ਸਿੰਘ<br>ਗ੍ਰਾਮ ਪੰਚਾਇਤ ਦੇਹੜਕਾ ਵਾਰਡ ਨੰ: 9 | - | 1 | 1 |
| 39 | ਭਜਨ ਸਿੰਘ<br>ਗ੍ਰਾਮ ਪੰਚਾਇਤ ਦੇਹੜਕਾ ਵਾਰਡ ਨੰ: 5 | - | 1 | 1 |
| 40 | ਰਵਿੰਦਰ ਸਿੰਘ<br>ਕੌਂਸਲਰ, ਮੁਹੱਲਾ ਮਾਈ ਜੀਨਾ ਨੇੜੇ ਖਾਲਸਾ ਸਕੂਲ | - | 1 | 1 |
| 41 | ਗਗਨਦੀਪ ਸਿੰਘ, ਦੇਹੜਕਾ ਵਾਰਡ ਨੰ: 7 | - | 1 | 1 |
| 42 | ਬੂਟਾ ਸਿੰਘ, ਕਾਉਂਕੇ ਕਲਾਂ , ਵਾਰਡ ਨੰ: 2 | - | 1 | 1 |
| 43 | ਨਿਤਿਨ ਧਵਨ<br>ਯੂਥ ਕਲੱਬ ਸੂਦਾਂ ਮੁਹੱਲਾ, ਜਗਰਾਉਂ | - | 1 | 1 |
| 44 | ਅਮਨਦੀਪ ਸਿੰਘ<br>ਗਰਾਮ ਪੰਚਾਇਤ ਕਾਉਂਕੇ ਕਲਾਂ | - | 1 | 1 |

Under Print
Not for Legal/Official use

| | | | | |
|---|---|---|---|---|
| 45 | ਰਵੀ ਕੁਮਾਰ<br>ਕੌਂਸਲਰ ਭੰਗੜ ਗੇਟ ਨਜਦੀਕ ਜਗਰਾਉਂ | - | 1 | 1 |
| 46 | ਕਿਸ਼ੋਰ ਕੁਮਾਰ<br>ਕੌਂਸਲ, ਮੁਹੱਲਾ ਮੁਕੰਦਪੁਰੀ,<br>ਵਾ ਨੰ: 15 | - | 1 | 1 |
| 47 | ਗੁਰਦੇਵ ਸਿੰਘ<br>ਯੁਵਕ ਸੇਵਾਵਾਂ ਕਲੱਬ ਮੱਲਾ | - | 1 | 1 |
| 48 | ਗੁਰਮੀਤ ਸਿੰਘ<br>ਪੰਚਾਇਤ ਦੇਹੜਕਾ ਵਾ: ਨੰ: 8 | - | 1 | 1 |
| 49 | ਹਰਪ੍ਰੀਤ ਸਿੰਘ<br>ਗਰਾਮ ਪੰਚਾਇਤ ਕਾਉਂਕੇ ਕਲਾਂ | - | 1 | 1 |
| 50 | ਮਨਜਿੰਦਰ ਸਿੰਘ<br>ਯੂਥ ਕਲੱਬ ਕਾਉਂਕੇ ਕਲਾਂ ਪੱਤੀ ਬਹਿਲਾ | 1 | 1 | 1 |
| 51 | ਬਲਤੇਜ਼ ਸਿੰਘ<br>ਯੂਥ ਕਲੱਬ ਕਾਉਂਕੇ ਕਲਾਂ, ਲੁਧਿਆਣਾ | - | 1 | 1 |
| 52 | ਬਲਕਾਰ ਸਿੰਘ<br>ਗ੍ਰਾਮ ਪੰਚਾਇਤ ਕਾਉਂਕੇ ਕਲਾਂ,ਪੱਤੀ ਬਾਦਾ | - | 1 | 1 |
| 53 | ਗੁਰਸੇਵਕ ਸਿੰਘ<br>ਯੁਵਕ ਸੇਵਾਵਾਂ ਕਲੱਬ ਸ਼ਹੀਦ ਭਗਤ ਸਿੰਘ | - | 1 | 1 |
| 54 | ਜਗਰੂਪ ਸਿੰਘ ਬੇਦੀ<br>ਸ਼੍ਰੀ ਕਲਗੀਧਰ ਯੂਥ ਕਲੱਬ, ਜਗਰਾਉਂ | - | 1 | 1 |
| 55 | ਕਰਮਜੀਤ ਸਿੰਘ<br>ਯੁਵਕ ਸੇਵਾਵਾਂ ਕਲੱਬ ਰਸੂਲਪੁਰ ਜੰਡੀ,<br>ਡਾਕਖਾਨਾ | - | 1 | 1 |
| 56 | ਰੁਪਿੰਦਰ ਸਿੰਘ<br>ਦਸ਼ਮੇਸ਼ ਯੁਵਕ ਸੇਵਾਵਾਂ ਕਲੱਬ ਸੇਖ ਦੌਲਤ | - | 1 | 1 |
| 57 | ਮਹਾਂ ਸਿੰਘ<br>ਧੰਨ-ਧੰਨ ਬਾਬਾ ਨੰਦ ਸਿੰਘ ਯੁਵਕ ਸੇਵਾਵਾਂ<br>ਕਲੱਬ, ਕੋਠੇ ਪੌਨਾ | - | 1 | 1 |
| 58 | ਛੈਹਬਰ ਸਿੰਘ<br>ਯੁਵਕ ਸੇਵਾਵਾਂ ਕਲੱਬ ਮਲਸੀਹਾਂ ਬਾਜਣ | - | 1 | 1 |
| 59 | ਹਰਸਿਮਰਨ ਸਿੰਘ<br>ਯੁਵਕ ਸੇਵਾਵਾਂ ਕਲੱਬ, ਗਾਲਿਬ ਰਣ ਸਿੰਘ | - | 1 | 1 |
| 60 | ਸਤਵੰਤ ਸਿੰਘ<br>ਸਰਬ ਸਾਂਝਾ ਯੁਵਕ ਸੇਵਾਵਾਂ ਕਲੱਬ, ਗਾਲਿਬ<br>ਕਲਾਂ | 1 | 1 | 1 |
| 61 | ਮਹਿੰਦਰ ਸਿੰਘ,ਯੁਵਕ ਸੇਵਾਵਾਂ ਕਲੱਬ ਮਲਕ | - | 1 | 1 |
| 62 | ਬਲਜੀਤ ਸਿੰਘ<br>ਸ਼ੇਰ ਪੰਜਾਬ ਯੂਥ ਕਲੱਬ  ਕੋਠੇ ਸ਼ੇਰ ਜੰਗ | - | 1 | 1 |

Under Print
Not for Legal/Official use

| | | | | |
|---|---|---|---|---|
| 63 | ਜਗਰੂਪ ਸਿੰਘ<br>ਯੁਵਕ ਸੇਵਾਵਾਂ ਕਲੱਬ ਸ਼ੇਰਪੁਰ ਕਲਾਂ | - | 1 | 1 |
| 64 | ਲਵਪ੍ਰੀਤ ਸਿੰਘ, ਕੰਨੀਆ ਖੁਰਦ ਵਾ: ਨੰ:1 | - | 1 | 1 |
| 65 | ਮਨਜੀਤ ਸਿੰਘ<br>ਕੰਨੀਆ ਖੁਰਦ ਵਾ: ਨੰ:1 | - | 1 | 1 |
| 66 | ਰਾਜਵਿੰਦਰ ਸਿੰਘ<br>ਯੂਥ ਕਲੱਬ ਸ਼ੇਖ ਦੋਲਤ ਵਾ:ਨੰ:1 | - | 1 | 1 |
| 67 | ਜਗਜੀਵਨ ਸਿੰਘ,ਯੂਥ ਕਲੱਬ ਸ਼ੇਖ ਦੋਲਤ ਵਾ ਨੰ: 1 | - | 1 | 1 |
| 68 | ਸੁਖਵਿੰਦਰ ਸਿੰਘ, ਸ਼ੇਖ ਦੋਲਤ, ਵਾ: ਨੰ: 1 | - | 1 | 1 |
| 69 | ਪ੍ਰਭਦੀਪ ਸਿੰਘ, ਸ਼ੇਖ ਦੋਲਤ<br>ਵਾ: ਨੰ: 1 | - | 1 | 1 |
| 70 | ਸੁਰਿੰਦਰ ਸਿੰਘ, ਧੰਨ ਧੰਨ ਬਾਬਾ ਨੰਦ ਸਿੰਘ ਪਰਜੀਆਂ ਬਿਹਾਰੀਪੁਰ | - | 1 | 1 |
| 71 | ਹਰਜਿੰਦਰ ਸਿੰਘ, ਗ੍ਰਾਮ ਪੰਚਾਇਤ ਬਰਸਾਲ, ਵਾਰਡ ਨੰ: 2 | - | 1 | 1 |
| 72 | ਤਾਜਵੀਰ ਸਿੰਘ, ਫਰੈਂਡਜ ਕ੍ਰਿਕਟ ਕਲੱਬ | - | 1 | 1 |
| 73 | ਜਸਪ੍ਰੀਤ ਸਿੰਘ, ਫੈਨ ਕ੍ਰਿਕਟ ਕਲੱਬ | - | 1 | 1 |
| 74 | ਜਿੰਦਰ, ਯੂਥ ਕਲੱਬ ਭੁਦਰਮਲੀ ਮਾਤਾ | - | 1 | 1 |
| 75 | ਅਪਾਰ ਸਿੰਘ, ਵਾ: ਨੰ: 22 | - | 1 | 1 |
| 76 | ਨਮਨ ਗੋਇਲ, ਲੈਂਜਸ ਕ੍ਰਿਕਟ ਕਲੱਬ | - | 1 | 1 |
| 77 | ਇਕਬਾਲ ਸਿੰਘ<br>ਗ੍ਰਾਮ ਪੰਚਾਇਤ ਪਿੰਡ ਕਾਉਂਕੇ ਖੋਸਾ | - | 1 | 1 |
| 78 | ਸੁਖਦੀਪ ਸਿੰਘ<br>ਯੂਥ ਕਲੱਬ ਨੌਜਵਾਨ ਸਭਾ<br>ਪਿੰਡ ਚੀਮਨਾਂ | - | 1 | 1 |
| 79 | ਸੁਰਜੀਤ ਸਿੰਘ<br>ਗ੍ਰਾਮ ਪੰਚਾਇਤ ਉਮਰਾ ਪੱਤੀ ਵਾ: ਨੰ: 11 | - | 1 | 1 |
| 80 | ਸੁਖਮੰਦਰ ਸਿੰਘ<br>ਪੀਰ ਬਾਬਾ ਸਰਬ ਸਾਂਝ ਕਲੱਬ ਲੀਲਾ | - | 1 | 1 |
| 81 | ਸਰਬਜੀਤ ਕੌਰ<br>ਗ੍ਰਾਮ ਪੰਚਾਇਤ ਰਣਧੀਰਗੜ੍ਹ ਤਹਿ ਜਗਰਾਉਂ ਲੁਧਿਆਣਾ। | 1 | 1 | 1 |
| 82 | ਗੁਰਪ੍ਰੀਤ ਸਿੰਘ<br>ਗ੍ਰਾਮ ਪੰਚਾਇਤ ਕਾਉਂਕੇ ਕਲਾਂ ਜਗਰਾਉ ਲੁਧਿਆਣਾ | 1 | 1 | 1 |
| 83 | ਸੁਰਜੀਤ ਸਿੰਘ<br>ਗ੍ਰਾਮ ਪੰਚਾਇਤ ਪਿੰਡ ਚੀਮਾਂ ਜਗਰਾਉਂ | 1 | 1 | 1 |
| 84 | ਭੋਲਾ ਸਿੰਘ, ਪਿੰਡ ਚੱਕਰ,ਜਗਰਾਉਂ | - | 1 | 1 |

Under Print
Not for Legal/Official use

| | 9815135906 | | | |
|---|---|---|---|---|
| 85 | ਗੁਰਜੀਤ ਕੌਰ<br>ਸ਼ੇਰਪੁਰ ਕਲਾਂ ਜਗਰਾਉ ਲੁਧਿਆਣਾ | - | 1 | 1 |
| 86 | ਰਾਜਵਿੰਦਰ ਸਿੰਘ<br>ਬੁਰਜ ਕਲਾਰਾਂ ਜਗਰਾਉਂ ਲੁਧਿਆਣਾ | - | 1 | 1 |
| 87 | ਜਰਨੈਲ ਸਿੰਘ<br>ਅਗਵਾੜ ਲੋਪੋ ਕਲਾਂ | 1 | 1 | 1 |
| 88 | ਪਰਵਿੰਦਰ ਸਿੰਘ ਪਿੰਡ ਹਠੂਰ ਜਗਰਾਉਂ | 1 | 1 | 1 |
| 89 | ਬਰਿੰਦਰ ਗਿੱਲ, ਗਾਲਿਬ ਕਲਾਂ | 1 | 1 | 1 |
| 90 | ਬਚਿੱਤਰ ਸਿੰਘ, ਡੱਲਾ ਜਗਰਾਉਂ ਲੁਧਿਆਣਾ | 1 | 1 | 1 |
| 91 | ਜਿੰਦਰ ਸਿੰਘ, ਮਿਊਂਸੀਪਲ ਕਾਰਪੋਰੇਸਨ ਜਗਰਾਉਂ | 1 | 1 | 1 |
| 92 | ਸਤੀਸ਼ ਬੱਗਾ<br>ਮਿਉਂਸੀਪਲ ਕਾਰਪੋਰੇਸਨ ਜਗਰਾਉਂ | 1 | 1 | 1 |
| 93 | ਦਲਜੀਤ ਕੌਰ, ਪੰਚਾਇਤ ਮੈਂਬਰ<br>ਸੇਰਪੁਰ ਖੁਰਦ ਜਗਰਾਉਂ | 1 | 1 | 1 |
| 94 | ਜਸਵਿੰਦਰ ਸਿੰਘ<br>ਯੁਵਕ ਸੇਵਾਵਾਂ ਕਲੱਬ ਪਿੰਡ ਲੱਖਾ ਜਗਰਾਉਂ | 1 | 1 | 1 |
| 95 | ਸਾਧੂ ਸਿੰਘ<br>ਪਿੰਡ ਮਾਣੂੰਕੇ ਜਗਰਾਉਂ | 1 | 1 | 1 |
| 96 | ਹਰਬੰਸ ਸਿੰਘ<br>ਗਹਿਣੇ ਸਾਹ ਯੁਵਕ ਸੇਵਾਵਾ ਕਲੱਬ, ਮੱਲਾਂ | 1 | 1 | 1 |
| 97 | ਬਲਵੀਰ ਸਿੰਘ<br>ਦਸਮੇਸ਼ ਯੁਵਕ ਸੇਵਾਵਾ ਕਲੱਬ ਪਿੰਡ ਮੱਲਾ | - | 1 | 1 |
| 98 | ਅਵਤਾਰ ਸਿੰਘ<br>ਗ੍ਰਾਮ ਪੰਚਾਇਤ ਪਿੰਡ ਮੱਲਾਂ | 1 | 1 | 1 |
| 99 | ਹਰਜੀਤ ਕੌਰ<br>ਪਿੰਡ ਦੇਹੜਕਾ ਜਗਰਾਉਂ | - | 1 | 1 |
| 100 | ਗੁਰਨੇਕ ਸਿੰਘ, ਗ੍ਰਾਮ ਪੰਚਾਇਤ ਪਿੰਡ ਅਖਾੜਾ | 1 | 1 | 1 |
| 101 | ਸ਼ੇਰ ਸਿੰਘ, ਪਿੰਡ ਰਸੂਲਪੁਰ ਜਗਰਾਉਂ | 1 | 1 | 1 |
| 102 | ਬਲਵਿੰਦਰ ਸਿੰਘ<br>ਪਿੰਡ ਗੁਰੂਸਰ ਕਾਉਂਕੇ ਜਗਰਾਉਂ | 1 | 1 | 1 |
| 103 | ਦਰਸ਼ਨ ਸਿੰਘ ਗਿੱਲ<br>ਵਾਰਡ ਨੰ: 10 ਕੌਂਸਲਰ | 1 | 1 | 1 |
| 104 | ਅਮਨਦੀਪ ਸਿੰਘ ਖਹਿਰਾ<br>ਵਾਰਡ ਨੰ: 2, ਜਗਰਾਉਂ | 1 | 1 | 1 |
| 105 | ਕੁਨਾਲ ਬੱਬਰ<br>ਵਾਰਡ ਨੰ: 14, ਜਗਰਾਉਂ | 1 | 1 | 1 |
| 106 | ਹਰਜੀਤ ਸਿੰਘ ਠਕਰਾਲ | 1 | 1 | 1 |

Under Print
Not for Legal/Official use

| | | | | |
|---|---|---|---|---|
| | ਵਾਰਡ ਨੰ: 3, ਜਗਰਾਉਂ | | | |
| *107* | ਜਿੰਦਰ ਸਿੰਘ ਭੰਵਰਾ<br>ਵਾਰਡ ਨੰ: 9, ਜਗਰਾਉਂ | *1* | *1* | *1* |
| *108* | ਸਤੀਸ਼ ਕੁਮਾਰ<br>ਵਾਰਡ ਨੰ:19 ਜਗਰਾਉਂ | *1* | *1* | *1* |
| *109* | ਦੇਵ ਸਿੰਘ, ਵਾਰਡ ਨੰ: 6, ਜਗਰਾਉਂ | *1* | *1* | *1* |
| *110* | ਲਾਲ ਸਿੰਘ ਲਾਲੀ ਪਹਿਲਵਾਨ, ਵਾਰਡ ਨੰ: 7, ਜਗਰਾਉਂ | *1* | *1* | *1* |
| *111* | ਅਪਾਰ ਸਿੰਘ, ਵਾਰਡ ਨੰ: 22 ਜਗਰਾਉ | *1* | *1* | *1* |
| *112* | ਦੀਪਇੰਦਰ ਸਿੰਘ ਭੰਡਾਰੀ, ਵਾਰਡ ਨੰ: 15, ਜਗਰਾਉਂ | *1* | *1* | *1* |
| *113* | ਬਲਦੇਵ ਕ੍ਰਿਸ਼ਨ ਵਾਰਡ ਨੰ:17<br>ਜਗਰਾਉਂ | *1* | *1* | *1* |
| *114* | ਮਹਿੰਦਰਜੀਤ ਸਿੰਘ ਵਿੱਕੀ, ਅਗਵਾੜ ਲਧਾਈਕੇ, ਜਗਰਾਉਂ | *1* | *1* | *1* |
| *115* | ਨਿਰਮਲ ਸਿੰਘ, ਵਾਰਡ ਨੰ:11, ਜਗਰਾਉਂ | *1* | *1* | *1* |
| *116* | ਹਰਪ੍ਰੀਤ ਸਿੰਘ, ਵਾਰਡ ਨੰ: 6<br>ਜਗਰਾਉਂ | *1* | *1* | *1* |
| *117* | ਚੇਅਰਮੈਨ ਦੀਦਾਰ ਸਿੰਘ, ਪਿੰਡ ਮਲਕ, ਜਗਰਾਉਂ | *1* | *1* | *1* |
| *118* | ਚੇਅਰਮੈਨ ਚੰਦ ਸਿੰਘ ਮਾਰਕੀਟ ਕਮੇਟੀ,ਪਿੰਡ ਡੱਲਾ, ਜਗਰਾਉਂ | *1* | *1* | *1* |
| *119* | ਬਲਵਿੰਦਰ ਸਿੰਘ ਜੈਦ ਪਿੰਡ ਕਲੇਰ ਜਗਰਾਉਂ | *1* | *1* | *1* |
| *120* | ਸ਼ਿਵਰਾਜ ਸਿੰਘ ਅਗਵਾੜ ਲੋਪੋ ਜਗਰਾਉਂ | *1* | *1* | *1* |
| *121* | ਜਸਪਾਲ ਸਿੰਘ ਪਿੰਡ ਅਖਾੜਾ ਜਗਰਾਉਂ | *1* | *1* | *1* |
| *122* | ਸੁਖਵਿੰਦਰ ਸਿਘ ਨੀਟੂ ਪਿੰਡ ਰਸੂਲਪੁਰ ਜਗਰਾਉਂ | - | *1* | *1* |
| *123* | ਮੱਖਣ ਸਿੰਘ, ਪਿੰਡ ਗੁਰੂਸਰ ਜਗਰਾਉਂ | - | *1* | *1* |
| *124* | ਲਾਲ ਸਿੰਘ, ਗਾਂਧੀ ਨਗਰ ਵਾਰਡ ਨੰ; 10 ਜਗਰਾਉਂ | *1* | *1* | *1* |
| *125* | ਬਲਜਿੰਦਰ ਸਿੰਘ, ਸਰਪੰਚ, ਪਿੰਡ ਗੁਰੂਸਰ ਕਾਉਂਕੇ ਜਗਰਾਉਂ | *1* | *1* | *1* |
| | | *63* | *125* | *125* |

## <u>ਪਿੰਡਾਂ ਵਿੱਚੋਂ ਕੂੜੇ ਦੇ ਢੇਰ ਖਤਮ ਕਰਨ ਲਈ ਪਾਲਿਸੀ ਬਣਾਉਣਾ।</u>

379. **ਸਰਦਾਰ ਸੰਗਤ ਸਿੰਘ ਗਿਲਜ਼ੀਆਂ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡਾਂ ਵਿੱਚ ਕੂੜੇ ਦੇ ਢੇਰਾਂ ਕਾਰਨ ਬਿਮਾਰੀਆਂ ਦੇ ਫੈਲਣ ਦਾ ਡਰ

ਲਗਾਤਾਰ ਬਣਿਆ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਹਨਾਂ ਕੂੜੇ ਦੇ ਢੇਰਾਂ ਨੂੰ ਖਤਮ ਕਰਨ (ਡਿਸਪੋਜ ਆਫ ਕਰਨ) ਸਬੰਧੀ ਸਰਕਾਰ ਵੱਲੋਂ ਕੋਈ ਪਾਲਿਸੀ ਬਣਾਈ ਜਾ ਰਹੀ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਰਕਾਰ ਵੱਲੋਂ ਪਿੰਡਾਂ ਵਿੱਚੋਂ ਕੂੜੇ ਦੇ ਢੇਰ ਖ਼ਤਮ ਕਰਨ ਲਈ ਸੋਲਿਡ ਵੇਸਟ ਮੈਨੇਜਮੈਂਟ ਪਾਲਿਸੀ ਬਣਾਈ ਗਈ ਹੈ। ਇਸ ਪਾਲਿਸੀ ਅਧੀਨ ਜ਼ਿਲ੍ਹਾਵਾਰ ਤਿੰਨ ਪਿੰਡਾਂ ਦੇ ਹਿਸਾਬ ਨਾਲ 66 ਪਿੰਡਾਂ ਦੀ ਚੋਣ ਕੀਤੀ ਗਈ ਹੈ ਜਿਹਨਾਂ ਨੂੰ ਕਿ ਮਾਡਲ ਪਿੰਡ ਵਜੋਂ ਵਿਕਸਿਤ ਕੀਤਾ ਜਾਣਾ ਹੈ। ਇਨ੍ਹਾਂ ਪਿੰਡਾਂ ਵਿੱਚੋਂ ਘਰਾਂ ਤੋਂ ਇਕੱਠਾ ਕੀਤਾ ਕੂੜਾ ਛਾਂਟੀ ਕਰਨ ਉਪਰੰਤ ਇਸ ਮੰਤਵ ਲਈ ਬਣਾਏ ਗਏ ਵੇਸਟ ਪਿੱਟਾਂ ਵਿੱਚ ਸੁੱਟਿਆ ਜਾਣਾ ਹੈ। ਇਹ ਕੰਮ ਮੁਕੰਮਲ ਕਰਵਾਉਣ ਲਈ ਸਰਕਾਰ ਵੱਲੋਂ 31/03/2020 ਦਾ ਟੀਚਾ ਮਿੱਥਿਆ ਗਿਆ ਹੈ।

-----

**ਬਲਾਕ ਬਾਗਵਾਨੀ ਦਫਤਰ ਟਾਂਡਾ ਨੂੰ ਦੁਬਾਰਾ ਸ਼ੁਰੂ ਕਰਨਾ**

383. **ਸਰਦਾਰ ਸੰਗਤ ਸਿੰਘ ਗਿਲਜ਼ੀਆਂ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿਛਲੀ ਸਰਕਾਰ ਸਮੇਂ 2016 ਵਿੱਚ ਬਲਾਕ ਬਾਗਵਾਨੀ ਦਫਤਰ ਟਾਂਡਾ ਨੂੰ ਬੰਦ ਕਰ ਦਿੱਤਾ ਗਿਆ ਸੀ, ਜਿਸ ਕਾਰਨ ਇਲਾਕੇ ਦੇ ਬਾਗਵਾਨੀ ਕਿਸਾਨਾਂ ਨੂੰ ਕਾਫੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰ ਵੱਲੋ ਬਲਾਕ ਬਾਗਵਾਨੀ ਦਫਤਰ ਟਾਂਡਾ ਨੂੰ ਕਦੋਂ ਤੱਕ ਦੁਬਾਰਾ ਸੁਰੂ ਕਰਨ ਦੀ ਤਜਵੀਜ਼ ਹੈ?

**ਕੈਪਟਨ ਅਮਰਿੰਦਰ ਸਿੰਘ:** ਜੀ ਹਾਂ, ਬਲਾਕ ਬਾਗਬਾਨੀ ਦਫਤਰ ਟਾਂਡਾ ਨੂੰ ਬੰਦ ਕਰ ਦਿੱਤਾ ਗਿਆ ਸੀ ਕਿਉਂਕਿ ਬਲਾਕ ਟਾਂਡਾ ਦੇ ਬਾਗਬਾਨੀ ਵਿਕਾਸ ਅਫਸਰ ਦੀ ਅਸਾਮੀ ਨੂੰ ਅੱਪਗ੍ਰੇਡ ਕਰਕੇ ਸਹਾਇਕ ਡਾਇਰੈਕਟਰ ਬਾਗਬਾਨੀ, ਭੂੰਗਾ (ਹੁਸ਼ਿਆਰਪੁਰ) ਵਿਖੇ ਹੀ ਤਾਇਨਾਤ ਕਰ ਦਿੱਤਾ ਗਿਆ ਸੀ। ਟਾਂਡਾ ਬਲਾਕ ਦੇ ਬਾਗਬਾਨੀ ਵਿਕਾਸ ਕਾਰਜਾਂ ਦਾ ਕੰਮ ਸਹਾਇਕ ਡਾਇਰੈਕਟਰ ਬਾਗਬਾਨੀ, ਸਿਟਰਸ ਅਸਟੇਟ, ਭੂੰਗਾ ਅਤੇ ਡਿਪਟੀ ਡਾਇਰੈਕਟਰ ਬਾਗਬਾਨੀ ਹੁਸ਼ਿਆਰਪੁਰ (ਹੈਡਕੁਆਟਰ) ਦੀ ਦੇਖਰੇਖ ਹੇਠ ਬਾਗਬਾਨੀ ਵਿਕਾਸ ਅਫਸਰ ਬਲਾਕ ਦਸੂਹਾ ਵਲੋ ਇਸ ਤਰ੍ਹਾਂ ਕੀਤਾ ਜਾਂਦਾ ਹੈ ਕਿ ਟਾਂਡਾ ਬਲਾਕ ਦੇ ਕਿਸਾਨਾਂ ਨੂੰ ਲੋੜ ਅਨੁਸਾਰ ਸੇਧ ਦਿੱਤੀ ਜਾਂਦੀ ਹੈ ਜਿਸ ਕਰਕੇ ਕਿਸਾਨਾਂ ਨੂੰ ਕੋਈ ਮੁਸਕਿਲ ਪੇਸ ਨਹੀਂ ਆਉਦੀ। ਬਾਗਬਾਨੀ ਦਫ਼ਤਰ ਬਲਾਕ ਟਾਂਡਾ ਨੂੰ ਦੁਬਾਰਾ ਸੁਰੂ ਕਰਨ ਦੀ ਫਿਲਹਾਲ ਕੋਈ ਤਜਵੀਜ਼ ਨਹੀਂ ਹੈ ਜੀ।

-----

**ਐਮ.ਸੀ.ਗੜ੍ਹਦੀਵਾਲਾ ਵਿੱਚ ਬੱਸ ਸਟੈਂਡ ਬਣਾਉਣਾ**

385. **ਸਰਦਾਰ ਸੰਗਤ ਸਿੰਘ ਗਿਲਜ਼ੀਆਂ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ 1954 ਤੋਂ ਲੈ ਕੇ ਹੁਣ ਤੱਕ ਐਮ.ਸੀ. ਗੜ੍ਹਦੀਵਾਲਾ ਵਿੱਚ ਆਪਣਾ ਕੋਈ ਬੱਸ ਸਟੈਂਡ ਨਹੀ ਹੈ, ਜਿਸ ਕਾਰਨ ਲੋਕਾਂ ਨੂੰ ਕਾਫੀ ਮੁਸ਼ਕਲਾ ਦਾ ਸਾਹਮਣਾ ਕਰਨਾ ਪੈ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਐਮ.ਸੀ. ਗੜ੍ਹਦੀਵਾਲਾ ਵਿੱਚ ਬੱਸ ਸਟੈਂਡ ਬਣਾਉਣ ਲਈ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਜਾ ਰਹੇ ਅਤੇ ਇਸ ਨੂੰ ਕਦੋਂ ਤੱਕ ਬਣਾਇਆ ਜਾਵੇਗਾ?

**ਸ਼੍ਰੀ ਬ੍ਰਹਮ ਮਹਿੰਦਰਾ:** ਜੀ ਹਾਂ, ਨਗਰ ਕੌਂਸਲ, ਗੜ੍ਹਦੀਵਾਲਾ ਵਿਖੇ ਕੋਈ ਵੀ ਬੱਸ ਸਟੈਂਡ ਨਹੀ ਹੈ। ਨਗਰ ਕੌਂਸਲ, ਗੜ੍ਹਦੀਵਾਲਾ ਦੀ ਮੇਨ ਰੋਡ ਅਤੇ ਹੋਰ ਕਿਸੇ ਸਥਾਨ ਤੇ ਆਪਣੀ ਕੋਈ ਵੀ ਢੁੱਕਵੀਂ ਜ਼ਮੀਨ ਨਹੀਂ ਹੈ।ਨਗਰ ਕੌਸਲ, ਗੜ੍ਹਦੀਵਾਲਾ ਦੀ ਵਿੱਤੀ ਹਾਲਤ ਕਮਜੋਰ ਹੋਣ ਕਾਰਣ ਬੱਸ ਸਟੈਂਡ ਲਈ ਜੇਕਰ ਕੋਈ ਸਰਕਾਰੀ ਜ਼ਮੀਨ ਉਪਲਬਧ ਹੋ ਜਾਵੇਗੀ ਤਾਂ ਨਗਰ ਕੌਸਲ ਵੱਲੋਂ ਬੱਸ ਸਟੈਂਡ ਬਣਾ ਦਿੱਤਾ ਜਾਵੇਗਾ।

-----

## ਪਿੰਡ ਗੰਗਾ ਅਬਲੂ ਕੀ, ਬਲਾਕ ਗੋਨਿਆਣਾ (ਬਠਿੰਡਾ) ਦੇ ਗੰਦੇ ਪਾਣੀ ਦੇ ਨਿਕਾਸ ਦੇ ਪ੍ਰਬੰਧ

395. **ਸਰਦਾਰ ਬਿਕਰਮ ਸਿੰਘ ਮਜੀਠੀਆ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪਿੰਡ ਗੰਗਾ ਅਬਲੂ ਕੀ, ਬਲਾਕ ਗੋਨਿਆਣਾ, ਜ਼ਿਲ੍ਹਾ ਬਠਿੰਡਾ ਦੇ ਗੰਦੇ ਪਾਣੀ ਦੇ ਨਿਕਾਸ ਲਈ ਕੀ ਪ੍ਰਬੰਧ ਕੀਤੇ ਗਏ ਹਨ;

(ਅ) ਕੀ ਇਹ ਵੀ ਠੀਕ ਹੈ ਕਿ ਪਿੰਡ ਗੰਗਾ ਅਬਲੂ ਕੀ ਬਲਾਕ ਗੋਨਿਆਣਾ ਜ਼ਿਲ੍ਹਾ ਬਠਿੰਡਾ ਦੇ ਛੱਪੜ ਵਿੱਚ ਗੰਦਾ ਅਤੇ ਬਦਬੂਦਾਰ ਪਾਣੀ ਖੜਾ ਹੋਣ ਕਾਰਨ ਲੋਕਾਂ ਨੂੰ ਕਿਸੇ ਭਿਆਨਕ ਬਿਮਾਰੀ ਦਾ ਖਤਰਾ ਬਣਿਆ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਛੱਪੜ ਦੀ ਸਫਾਈ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** (ੳ) ਪਿੰਡ ਗੰਗਾ ਅਬਲੂ ਕੀ,ਬਲਾਕ ਗੋਨਿਆਣਾ ਵਿਖੇ ਪਿੰਡ ਦੇ 4 ਛੱਪੜ ਹਨ। ਪਿੰਡ ਦੀਆਂ ਨਾਲੀਆਂ ਦਾ ਗੰਦਾ ਪਾਣੀ ਇਨ੍ਹਾਂ ਛੱਪੜਾਂ ਵਿੱਚ ਪੈਂਦਾ ਹੈ ਇਨ੍ਹਾਂ ਛੱਪੜਾਂ ਨੂੰ ਪਾਈਪਾਂ ਰਾਹੀਂ ਆਪਸ ਵਿੱਚ ਜੋੜਿਆ ਹੋਇਆ ਹੈ। ਛੱਪੜਾਂ ਵਿੱਚੋਂ ਗੰਦੇ ਪਾਣੀ ਨੂੰ ਸਮੇਂ ਸਮੇਂ ਸਿਰ ਮੋਟਰ ਰਾਹੀਂ ਪਿੰਡ ਤੋਂ ਬਾਹਰ ਖੇਤਾਂ ਵਿੱਚ ਕੱਢ ਦਿੱਤਾ ਜਾਂਦਾ ਹੈ।

(ਅ) ਛੱਪੜਾਂ ਦੀ ਸਫਾਈ ਲਈ ਐਕਸ਼ਨ ਪਲਾਨ ਤਿਆਰ ਕੀਤਾ ਗਿਆ ਹੈ।

-----

## SHORT ADJOURNMENT OF THE HOUSE

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਅਮਨ ਅਰੋੜਾ:** ਸਰ, ਜ਼ੀਰੋ ਆਵਰ ਜੀ।

**ਮਾਨਯੋਗ ਸਪੀਕਰ:** ਜ਼ੀਰੋ ਆਵਰ ਅੱਜ ਨਹੀਂ ਹੁੰਦਾ ਜੀ, ਨਹੀਂ ਹੁੰਦਾ ਜੀ, ਨਹੀਂ ਹੁੰਦਾ। ਕੋਈ ਹਾਊਸ ਦਾ ਦਸਤੂਰ ਹੈ, ਹਾਊਸ ਦਾ ਦਸਤੂਰ ਹੈ, ਤੁਹਾਨੂੰ ਵੀ ਪਤਾ ਹੈ।

(ਇਸ ਸਮੇਂ ਸੰਸਦੀ ਮਾਮਲੇ ਮੰਤਰੀ, ਸ਼੍ਰੀ ਬ੍ਰਹਮ ਮਹਿੰਦਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ...

**ਮਾਨਯੋਗ ਸਪੀਕਰ:** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਗੱਲ ਇਹ ਹੈ ਕਿ ਫਾਈਨਾਂਸ ਮਨਿਸਟਰ ਸਾਹਿਬ ਦਾ ਘਰ ਘੇਰਿਆ ਹੋਇਆ ਹੈ। ਔਰ ਇਹ ਸਾਰੇ ਪੰਜਾਬ ਦਾ ਬਜਟ ਹੈ, ਇਹ ਕੋਈ ਇੱਕ-ਅੱਧੇ ਬੰਦੇ ਦਾ ਮਸਲਾ ਨਹੀਂ ਹੈ। ਸਾਰੀ ਪੰਜਾਬ ਸਟੇਟ ਦਾ ਮਸਲਾ ਹੈ।

**ਮਾਨਯੋਗ ਸਪੀਕਰ:** ਮੈਂ 20 ਮਿੰਟ ਵਾਸਤੇ ਹਾਊਸ ਨੂੰ ਐਡਜਰਨ ਕਰਦਾ ਹਾਂ and I will take up this matter with the U.T. Administrator.

**ਸੰਸਦੀ ਮਾਮਲੇ ਮੰਤਰੀ :** ਮੈਂ ਇਨ੍ਹਾਂ ਦੇ ਖਿਲਾਫ ਪ੍ਰਿਵਲੇਜ ਮੋਸ਼ਨ ਮੂਵ ਕਰਨਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਕਰੋ, ਕਰੋ, ਕਰੋ।

**ਸੰਸਦੀ ਮਾਮਲੇ ਮੰਤਰੀ:** ਸਰ, ਡਰਾਫਟ ਕਰਕੇ ਤੁਹਾਨੂੰ ਭੇਜ ਦਿੰਦੇ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਭੇਜ ਦਿਉ। ਮੈਂ 20 ਮਿੰਟ ਵਾਸਤੇ ਹਾਊਸ ਨੂੰ ਐਡਜਰਨ ਕਰਦਾ ਹਾਂ।

-----

*10.58 ਵਜੇ ਪੂਰਵ ਦੁਪਹਿਰ (*ਇਸ ਉਪਰੰਤ ਸਦਨ 11:18 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

*11:18 ਵਜੇ ਪਰਵ ਦੁਪਹਿਰ (ਇਸ *ਸਮੇਂ ਸਦਨ ਮੁੜ ਇਕੱਤਰ ਹੋਇਆ।)

**MOTION OF PRIVILEGE AGAINST MEMBERS OF SHIROMANI AKALI DAL FOR LAYING SEIGE TO THE HOUSE OF FINANCE MINISTER IN**

## ORDER TO STOP HIM FROM PRESENTING THE BUDGET IN THE PUNJAB VIDHAN SABHA.

**ਮਾਨਯੋਗ ਸਪੀਕਰ:** ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਅੱਜ ਮਿਤੀ 28 ਫਰਵਰੀ, 2020 ਨੂੰ ਪੰਜਾਬ ਦਾ ਬਜਟ ਸਦਨ ਵਿੱਚ ਵਿੱਤ ਮੰਤਰੀ ਵੱਲੋ ਪੇਸ਼ ਕੀਤਾ ਜਾਣਾ ਸੀ ਪਰ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਿਤ ਐਮ.ਐਲ.ਏਜ਼ ਅਤੇ ਉਨ੍ਹਾਂ ਦੇ ਨਾਲ 50-60 ਬੰਦਿਆਂ ਵੱਲੋਂ ਵਿੱਤ ਮੰਤਰੀ ਦੀ ਕੋਠੀ ਦਾ ਘਿਰਾਓ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਪੰਜਾਬ ਵਿਧਾਨ ਸਭਾ ਵਿੱਚ ਬਜਟ ਪੇਸ਼ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਗਈ, ਜਿਸ ਕਰਕੇ ਵਿੱਤ ਮੰਤਰੀ ਬਜਟ ਪੇਸ਼ ਕਰਨ ਦੇ ਨਿਰਧਾਰਤ ਸਮੇਂ 11:00 ਵਜੇ ਸਦਨ ਵਿੱਚ ਪਹੁੰਚ ਨਹੀਂ ਸਕੇ ਅਤੇ ਜਿਸ ਕਰਕੇ ਸਦਨ ਨੂੰ 20 ਮਿੰਟ ਲਈ ਸਥਗਿਤ ਕਰਨਾ ਪਿਆ।

According to Practice and Procedure of Parliament by M.N. Kaul and S.H. Shakdhar, 7th Edition, Chapter-11, page 229:

"In interpreting the privileges regard must be had to the general principle that the privileges of Parliament are granted to Members in order that "they may be able to perform their duties in Parliament without let or hindrance".

ਇਸ ਤਰ੍ਹਾਂ ਦਾ ਵਿਵਹਾਰ ਕਰਕੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਸਦਨ, ਵਿੱਤ ਮੰਤਰੀ, ਪੰਜਾਬ ਅਤੇ ਸਦਨ ਦੇ ਸਮੂਹ ਮੈਂਬਰਜ਼ ਦੇ ਕੰਮ-ਕਾਜ ਵਿੱਚ ਵਿਘਨ ਪਾਉਣ ਦੀ ਭਰਪੂਰ ਕੋਸ਼ਿਸ਼ ਕੀਤੀ ਗਈ ਹੈ ਜੋ ਕਿ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ। ਸਦਨ ਮੈਂਬਰਾਂ ਦੇ ਇਸ ਵਿਵਹਾਰ ਦੀ ਭਰਪੂਰ ਨਿੰਦਾ ਕਰਦਾ ਹੈ ਅਤੇ ਸਿਫਾਰਸ਼ ਕਰਦਾ ਹੈ ਕਿ ਇਹ ਮਾਮਲਾ ਸਮੂਹ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੇ ਵਿਰੁੱਧ ਵਿਸ਼ੇਸ਼ ਅਧਿਕਾਰ ਕਮੇਟੀ ਨੂੰ ਸੌਂਪਿਆ ਜਾਵੇ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

"ਕਿ ਅੱਜ ਮਿਤੀ 28 ਫਰਵਰੀ, 2020 ਨੂੰ ਪੰਜਾਬ ਦਾ ਬਜਟ ਸਦਨ ਵਿੱਚ ਵਿੱਤ ਮੰਤਰੀ ਵੱਲੋ ਪੇਸ਼ ਕੀਤਾ ਜਾਣਾ ਸੀ ਪਰ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਐਮ.ਐਲ.ਏਜ਼ ਅਤੇ ਉਨ੍ਹਾਂ ਦੇ ਨਾਲ 50-60 ਬੰਦਿਆਂ ਵੱਲੋਂ ਵਿੱਤ ਮੰਤਰੀ ਦੀ ਕੋਠੀ ਦਾ ਘਿਰਾਓ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਪੰਜਾਬ ਵਿਧਾਨ ਸਭਾ ਵਿੱਚ ਬਜਟ ਪੇਸ਼ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਗਈ, ਜਿਸ ਕਰਕੇ ਵਿੱਤ ਮੰਤਰੀ ਬਜਟ ਪੇਸ਼ ਕਰਨ ਦੇ ਨਿਰਧਾਰਤ ਸਮੇਂ 11:00 ਵਜੇ ਸਦਨ ਵਿੱਚ ਪਹੁੰਚ ਨਹੀਂ ਸਕੇ ਅਤੇ ਜਿਸ ਕਰਕੇ ਸਦਨ ਨੂੰ 20 ਮਿੰਟ ਲਈ ਸਥਗਿਤ ਕਰਨਾ ਪਿਆ।

According to Practice and Procedure of Parliament by M.N. Kaul and S.H. Shakdhar, 7th Edition, Chapter- 11, page 229:

"In interpreting the privileges regard must be had to the general principle that the privileges of Parliament are granted to Members in order that "they may be able to perform their duties in Parliament without let or hindrance".

ਇਸ ਤਰ੍ਹਾਂ ਦਾ ਵਿਵਹਾਰ ਕਰਕੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਸਦਨ, ਵਿੱਤ ਮੰਤਰੀ, ਪੰਜਾਬ ਅਤੇ ਸਦਨ ਦੇ ਸਮੂਹ ਮੈਂਬਰਜ਼ ਦੇ ਕੰਮ-ਕਾਜ ਵਿੱਚ ਵਿਘਨ ਪਾਉਣ ਦੀ ਭਰਪੂਰ ਕੋਸ਼ਿਸ਼ ਕੀਤੀ ਗਈ ਹੈ ਜੋ ਕਿ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ। ਸਦਨ ਮੈਂਬਰਾਂ ਦੇ ਇਸ ਵਿਵਹਾਰ ਦੀ ਭਰਪੂਰ ਨਿੰਦਾ ਕਰਦਾ ਹੈ ਅਤੇ ਸਿਫਾਰਸ਼ ਕਰਦਾ ਹੈ ਕਿ ਇਹ ਮਾਮਲਾ ਸਮੂਹ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੇ ਵਿਰੁੱਧ ਵਿਸ਼ੇਸ਼ ਅਧਿਕਾਰ ਕਮੇਟੀ ਨੂੰ ਸੌਂਪਿਆ ਜਾਵੇ।"

(ਬਹਿਸ)

**ਮਾਨਯੋਗ ਸਪੀਕਰ:** ਹਾਂ ਜੀ, ਸੰਧਵਾਂ ਜੀ ਤੁਸੀਂ ਇਸ ਤੇ ਕੁਝ ਕਹਿਣਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਹਾਲਾਤ ਇਸ ਤਰ੍ਹਾਂ ਦੇ ਹਨ ਕਿ ਅੱਜ ਸਾਡੇ ਬੱਚੇ ਵੀ ਇੱਥੇ ਨਹੀਂ ਰਹਿਣਾ ਚਾਹੁੰਦੇ। ਹਾਲਾਤਾਂ ਨੂੰ ਇਸ ਮੰਜ਼ਿਲ ਤੱਕ ਪਹੁੰਚਾਉਣ ਦੇ ਵਿੱਚ ਉਨ੍ਹਾਂ ਲੋਕਾਂ ਦਾ ਬਹੁਤ ਵੱਡਾ ਹੱਥ ਹੈ ਜਿਨ੍ਹਾਂ ਨੇ ਅੱਜ ਮਾਨਯੋਗ ਵਿੱਤ ਮੰਤਰੀ ਸਾਹਿਬ ਨੂੰ ਸਦਨ ਤੱਕ ਆਉਣ ਤੋਂ ਰੋਕਿਆ। ਮਾਨਯੋਗ ਵਿੱਤ ਮੰਤਰੀ ਸਾਹਿਬ ਦਾ ਵਿਰੋਧ ਕਰਨਾ, ਸਰਕਾਰ ਦਾ ਵਿਰੋਧ ਕਰਨਾ, ਲੋਕਾਂ ਦੀਆਂ ਭਾਵਨਾਵਾਂ ਨੂੰ ਵਿਅਕਤ ਕਰਨਾ ਲੋਕਤੰਤਰਿਕ ਢੰਗ ਦੇ ਨਾਲ ਬਿਲਕੁਲ ਜਾਇਜ਼ ਹੈ ਪਰ ਅੱਜ ਦਾ ਜਿਹੜਾ ਮੁਕੱਦਸ ਦਿਨ ਹੈ ਅਸੀਂ ਤਾਂ ਆਪ ਕਹਿੰਦੇ ਹਨ ਕਿ ਮਨਪ੍ਰੀਤ ਸਿੰਘ ਬਾਦਲ ਜੀ ਤੇ ਪ੍ਰਮਾਤਮਾ ਨੇ ਕਿਰਪਾ ਕਰ ਦਿੱਤੀ ਹੋਣੀ ਹੈ ਸ਼ਾਇਦ ਇਨ੍ਹਾਂ ਨੇ ਬਜਟ ਦੇ ਵਿੱਚ ਕਿਸਾਨਾਂ ਦੀ, ਮਜ਼ਦੂਰਾਂ ਦੀ ਕਰਜ਼ਾ ਮਾਫੀ ਦੀ ਗੱਲ

ਕਰਨੀ ਹੋਣੀ ਹੈ। ਪੰਜਾਬ ਦੇ ਖਜ਼ਾਨੇ ਦੀ ਰੇਤ ਮਾਫੀਆ ਵੱਲੋਂ ਸ਼ਰਾਬ ਮਾਫੀਆ ਵੱਲੋਂ, ਲੈਂਡ ਮਾਫੀਆ ਵੱਲੋਂ, ਟ੍ਰਾਂਸਪੋਰਟ ਮਾਫੀਆ ਅਤੇ ਕੇਵਲ ਮਾਫੀਆ ਜਿਹੜੀ ਲੁੱਟ ਹੋ ਰਹੀ ਹੈ, ਉਸ ਸਬੰਧੀ ਇਨ੍ਹਾਂ ਨੇ ਕੁਝ ਅਨਾਊਸਮੈਂਟਸ ਕਰਨੀਆਂ ਹੋਣੀਆਂ ਹਨ ਪਰ ਇਸ ਚੀਜ਼ ਨੂੰ scuttle ਕਰਨ ਵਾਸਤੇ ਇੱਕ ਤਰ੍ਹਾਂ ਦਾ ਕੰਮ ਹੈ। ਵੈਸੇ ਤਾਂ ਲੋਹੀਆ ਸਾਹਿਬ ਨੇ ਕਿਹਾ ਹੈ ਕਿ ਜੇਕਰ ਸੜਕਾਂ ਸ਼ਾਂਤ ਹੋ ਗਈਆਂ ਤਾਂ ਹਾਊਸ ਬੇਕਾਬੂ ਹੋ ਜਾਵੇਗਾ। ਲੋਕਤੰਤਰ ਵਿੱਚ ਇੱਕ ਮਰਿਆਦਾ ਹੁੰਦੀ ਹੈ ਲੇਕਿਨ ਇਨ੍ਹਾਂ ਨੇ ਉਸ ਮਰਿਆਦਾ ਦਾ ਹਮੇਸ਼ਾ ਘਾਣ ਕੀਤਾ ਹੈ। ਇਹ ਕਹਿ ਕੇ ਕਿ ਪੰਥ ਨੂੰ ਖਤਰਾ ਹੈ ਸਭ ਤੋਂ ਵੱਧ ਪੰਥ ਦਾ ਨੁਕਸਾਨ ਇਨ੍ਹਾਂ ਲੋਕਾਂ ਨੇ ਕੀਤਾ ਹੈ ਜਿਨ੍ਹਾਂ ਨੇ ਅੱਜ ਐਫ.ਐਮ. ਨੂੰ ਘੇਰਿਆ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕ ਪੰਜਾਬ ਸਰਕਾਰ ਨੂੰ ਘੇਰਨ। ਮੁੱਖ ਮੰਤਰੀ ਸਾਹਿਬ ਤੁਹਾਡੇ ਕਹਿਣ ਤੇ ਲੋਕ ਸੋਚਣ ਲੱਗ ਪਏ ਸਨ ਕਿ ਡੀ.ਜੀ.ਪੀ. ਨੇ ਮਾਫੀ ਮੰਗ ਲਈ ਉਹ ਠੀਕ ਹੈ ਪਰ ਅਸੀਂ ਇਹ ਮੰਨਦੇ ਸੀ ਕਿ ਦਿਨਕਰ ਗੁਪਤਾ ਦੀ ਮਾਫੀ ਤਾਂ ਮੰਨੀ ਜਾ ਸਕਦੀ ਹੈ ਪਰ DGP is not supposed to committ such mistakes. ਉਸ ਦੀ ਮਾਫੀ ਠੀਕ ਨਹੀਂ ਹੈ। ਇਸ ਤਰ੍ਹਾਂ ਦੀਆਂ ਗਲਤੀਆਂ ਹੋ ਰਹੀਆਂ ਹਨ ਕਿ ਦੁਬਾਰਾ ਫਿਰ ਸ਼ਰਧਾਲੂਆਂ ਨੂੰ ਥਾਣੇ ਵਿੱਚ ਜਾ ਕੇ terrorise ਕੀਤਾ ਜਾ ਰਿਹਾ ਹੈ।

**ਮਾਨਯੋਗ ਸਪੀਕਰ:** ਸਰਦਾਰ ਕੁਲਤਾਰ ਸਿੰਘ ਜੀ, ਤੁਸੀਂ ਤਿੰਨ ਦਿਨ ਬੋਲਣਾ ਹੈ। ਇਸ ਮੁੱਦੇ ਤੇ ਹੀ ਗੱਲ ਕਰੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਂ ਇਸ ਮੁੱਦੇ ਤੇ ਹੀ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ:** ਅੱਜ ਬਜਟ ਪੇਸ਼ ਹੋਣਾ ਹੈ। ਪਲੀਜ਼ ਥੋੜ੍ਹੀ sanctity ਰੱਖੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਂ ਤਾਂ sanctity ਰੱਖ ਰਿਹਾ ਹਾਂ ਜੀ। ਸਪੀਕਰ ਸਾਹਿਬ, ਮੈਂ ਤੁਹਾਡਾ ਤਾਂ ਬਹੁਤ ਜ਼ਿਆਦਾ ਮਾਣ ਕਰਦਾ ਹਾਂ ਅਤੇ ਹਾਊਸ ਦਾ ਵੀ ਕਰਦਾ ਹਾਂ।

**Mr. Speaker:** Thank you, thank you, thank you so much.

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਂ ਸਿਰਫ ਇੰਨੀ ਗੱਲ ਕਹਿੰਦਾ ਹਾਂ ਕਿ ਅੱਜ ਦੇ ਦਿਨ ਇਨ੍ਹਾਂ ਨੇ ਜਿਹੜਾ ਕੰਮ ਕੀਤਾ ਜਿਹੜਾ 10 ਸਾਲ ਇਹ ਪੰਜਾਬ ਦੇ ਲੋਕਾਂ ਨਾਲ ਕਰਦੇ ਰਹੇ ਹਨ। (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰਾਂ ਵੱਲੋਂ ਇਸ਼ਾਰਾ) ਇਨ੍ਹਾਂ ਨੇ ਲੋਕਾਂ ਨੂੰ ਬਰਬਾਦ ਕਰਕੇ ਰੱਖ ਦਿੱਤਾ।

**Mr. Speaker:** Thank you, thank you.

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

Under Print
Not for Legal/Official use

"ਕਿ ਅੱਜ ਮਿਤੀ 28 ਫਰਵਰੀ, 2020 ਨੂੰ ਪੰਜਾਬ ਦਾ ਬਜਟ ਸਦਨ ਵਿੱਚ ਵਿੱਤ ਮੰਤਰੀ ਵੱਲੋ ਪੇਸ਼ ਕੀਤਾ ਜਾਣਾ ਸੀ ਪਰ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਐਮ.ਐਲ.ਏਜ਼ ਅਤੇ ਉਨ੍ਹਾਂ ਦੇ ਨਾਲ 50-60 ਬੰਦਿਆਂ ਵੱਲੋਂ ਵਿੱਤ ਮੰਤਰੀ ਦੀ ਕੋਠੀ ਦਾ ਘਿਰਾਓ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਪੰਜਾਬ ਵਿਧਾਨ ਸਭਾ ਵਿੱਚ ਬਜਟ ਪੇਸ਼ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਗਈ, ਜਿਸ ਕਰਕੇ ਵਿੱਤ ਮੰਤਰੀ ਬਜਟ ਪੇਸ਼ ਕਰਨ ਦੇ ਨਿਰਧਾਰਤ ਸਮੇਂ 11:00 ਵਜੇ ਸਦਨ ਵਿੱਚ ਪਹੁੰਚ ਨਹੀਂ ਸਕੇ ਅਤੇ ਜਿਸ ਕਰਕੇ ਸਦਨ ਨੂੰ 20 ਮਿੰਟ ਲਈ ਸਥਗਿਤ ਕਰਨਾ ਪਿਆ।

According to Practice and Procedure of Parliament by M.N. Kaul and S.H. Shakdhar, 7th Edition, Chapter- 11, page 229:

"In interpreting the privileges regard must be had to the general principle that the privileges of Parliament are granted to Members in order that "they may be able to perform their duties in Parliament without let or hindrance".

ਇਸ ਤਰ੍ਹਾਂ ਦਾ ਵਿਵਹਾਰ ਕਰਕੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲੋਂ ਸਦਨ, ਵਿੱਤ ਮੰਤਰੀ, ਪੰਜਾਬ ਅਤੇ ਸਦਨ ਦੇ ਸਮੂਹ ਮੈਂਬਰਜ਼ ਦੇ ਕੰਮ-ਕਾਜ ਵਿੱਚ ਵਿਘਨ ਪਾਉਣ ਦੀ ਭਰਪੂਰ ਕੋਸ਼ਿਸ਼ ਕੀਤੀ ਗਈ ਹੈ ਜੋ ਕਿ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ। ਸਦਨ ਮੈਂਬਰਾਂ ਦੇ ਇਸ ਵਿਵਹਾਰ ਦੀ ਭਰਪੂਰ ਨਿੰਦਾ ਕਰਦਾ ਹੈ ਅਤੇ ਸਿਫਾਰਸ਼ ਕਰਦਾ ਹੈ ਕਿ ਇਹ ਮਾਮਲਾ ਸਮੂਹ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਦੇ ਵਿਰੁੱਧ ਵਿਸ਼ੇਸ਼ ਅਧਿਕਾਰ ਕਮੇਟੀ ਨੂੰ ਸੌਂਪਿਆ ਜਾਵੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

## STATEMENT BY THE CHIEF MINISTER REGARDING CHECKING OF TWO PERSONS RETURNED FROM SRI KARTARPUR SAHIB.

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਇਸ਼ੂ ਜਿਹੜਾ ਆਨਰੇਬਲ colleague ਨੇ ਇੱਥੇ ਹਾਊਸ ਵਿੱਚ ਕਿਹਾ ਹੈ, ਅਸੀਂ ਇੱਕ ਬਾਰਡਰ ਸਟੇਟ ਹਾਂ। ਸੈਂਟਰਲ ਏਜੰਸੀ ਦੇ ਨਾਲ ਅਤੇ ਇੰਟੈਲੀਜੈਂਸ ਏਜੰਸੀ ਦੇ ਨਾਲ we work very closely ਕਿਉਂਕਿ ਸਾਡੇ ਦੇਸ਼ ਦੀ ਸੁਰੱਖਿਆ ਲਈ in every way we are responsible for the total security of the country. ਸ਼੍ਰੀ ਕਰਤਾਰਪੁਰ ਸਾਹਿਬ ਵਿਖੇ ਹੁਣ ਤੱਕ 51,000 ਦੇ ਕਰੀਬ ਸ਼ਰਧਾਲੂ ਜਾ ਚੁੱਕੇ ਹਨ। ਕਿਸੇ ਨੂੰ ਕਿਸੇ ਨੇ ਕੁਝ ਨਹੀਂ ਕਿਹਾ। ਅਗਰ ਇੰਟੈਲੀਜੈਂਸ

ਬਿਊਰੋ ਤੋਂ ਇੱਕ ਰਿਪੋਰਟ ਆਉਂਦੀ ਹੈ that these two people should be just checked. ਕੁਝ ਇਸ਼ੂ ਉਨ੍ਹਾਂ ਦੇ ਚੈੱਕ ਕਰਵਾਉਣੇ ਸੀ ਅਤੇ ਫਿਰ ਸਾਡੀ ਪੁਲਿਸ ਉੱਥੇ ਐਕਸ਼ਨ ਲੈਂਦੀ ਹੈ। ਪੁਲਿਸ ਆਪਣਾ ਐਸ.ਐਸ.ਪੀ. ਅਤੇ ਐਸ.ਐਚ.ਓ. ਐਕਸ਼ਨ ਕਰਨ ਲਈ ਭੇਜਦੀ ਹੈ। This is within the permissible limits of functioning. ਅਗਰ ਨਾ ਕਰਦੇ ਤਾਂ I would have taken action against my Police for not taking any action because this is the question of security of our country and security of my State ਅਸੀਂ ਬਾਰਡਰ ਸਟੇਟ ਹਾਂ। ਉੱਧਰ ਪਠਾਨਕੋਟ ਤੋਂ ਲੈ ਕੇ ਫਾਜ਼ਿਲਕਾ ਤੱਕ we are there. This is necessary and in future if it happens again it would be done again and I would take action if my Police does not do it. (Thumping).

( ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਹਰਪਾਲ ਸਿੰਘ ਚੀਮਾ ਅਤੇ ਸ਼੍ਰੀ ਕੰਵਰ ਸੰਧੂ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਚੀਮਾ ਜੀ, ਹਾਊਸ ਨੇ ਤਿੰਨ ਦਿਨ ਚੱਲਣਾ ਹੈ। ਫੇਰ ਬੋਲ ਲੈਣਾ। ਚੀਮਾ ਸਾਹਿਬ, ਮੇਰੀ ਗੱਲ ਸੁਣੋ। ਇੱਕ ਲਾਈਨ ਵਿੱਚ ਗੱਲ ਕੰਪਲੀਟ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ :** ਸਰ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਡੀ.ਜੀ.ਪੀ. ਸਾਹਿਬ ਦਾ ਬਿਆਨ ਆਇਆ। ਉਸ ਤੋਂ ਬਾਅਦ ਉਨ੍ਹਾਂ ਨੇ ਕਿਹਾ ਕਿ ਗਲਤੀ ਹੋ ਗਈ। ਸੀ.ਐਮ. ਸਾਹਿਬ ਨੇ ਵੀ ਦੁਹਰਾਅ ਦਿੱਤਾ ਕਿ ਹਾਂ, ਇਹ ਗੱਲ ਉਨ੍ਹਾਂ ਵੱਲੋਂ avoid ਕੀਤੀ ਜਾ ਸਕਦੀ ਸੀ ਤੇ ਇਹ ਗੱਲ ਹੋ ਗਈ। ਜਿਹੜੀ ਬੇਸਿਕ ਗੱਲ ਸੀ...(ਵਿਘਨ)

**ਮਾਨਯੋਗ ਸਪੀਕਰ :** ਪਲੀਜ਼ ਅੱਜ ਬਜਟ ਦਾ ਦਿਨ ਹੈ, ਅੱਜ ਬਜਟ ਦਾ ਦਿਨ ਹੈ।ਬਜਟ ਸਪੀਚ ਹੋ ਲੈਣ ਦਿਓ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਜਿਹੜੀ ਸਟੇਟਮੈਂਟ ਉਨ੍ਹਾਂ ਨੇ ਦਿੱਤੀ ਸੀ ਇਸ ਦਾ ਮਤਲਬ ਹੈ ਕਿ ਉਹ true ਸੀ। ਉਨ੍ਹਾਂ ਦੀ ਜਾਣਕਾਰੀ ਦੇ ਵਿੱਚ ਇਹ ਗੱਲ ਸੀ, ਇਹ ਗੱਲ ਉਨ੍ਹਾਂ ਨੇ ਲੁਕਾਈ ਕਿਉਂ?

**ਮਾਨਯੋਗ ਸਪੀਕਰ :** ਇਹ ਹਾਊਸ ਤਿੰਨ ਦਿਨ ਹੋਰ ਚੱਲਣਾ ਹੈ, ਉਦੋਂ ਗੱਲ ਕਰਨਾ। ਉਦੋਂ ਗੱਲ ਕਰ ਲੈਣਾ। ਰੋਜ਼ ਗੱਲ ਕਰਨਾ। ਸਰਦਾਰ ਮਨਪ੍ਰੀਤ ਸਿੰਘ ਜੀ। ਸਰਦਾਰ ਮਨਪ੍ਰੀਤ ਸਿੰਘ ਜੀ ਸਾਲ 2020-21 ਲਈ ਬਜਟ ਅਨੁਮਾਨ ਪੇਸ਼ ਕਰਨ। (ਵਿਘਨ..ਸ਼ੋਰ) ਪਲੀਜ਼ ਬੈਠ ਜਾਓ, ਬੈਠ ਜਾਓ। ਤਿੰਨ ਦਿਨ ਸੈਸ਼ਨ ਨੇ

ਹੋਰ ਚੱਲਣਾ ਹੈ ਤੁਸੀਂ ਜਿੰਨੀਆਂ ਮਰਜ਼ੀ ਗੱਲਾਂ ਕਰਨਾ। (ਵਿਘਨ..ਸ਼ੋਰ) ਤੁਸੀਂ ਇਨ੍ਹਾਂ ਨੂੰ ਰੈਫਰ ਕਰ ਦਿਓ ਜਦੋਂ ਬੋਲੋਗੇ। ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਹਰਪਾਲ ਸਿੰਘ ਚੀਮਾ, ਸ਼੍ਰੀ ਕੰਵਰ ਸੰਧੂ ਅਤੇ ਕਈ ਹੋਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

----

## PRESENTATION OF BUDGET ESTIMATES FOR THE YEAR 2020-21

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** 1. ਜਨਾਬ ਸਪੀਕਰ ਸਾਹਿਬ, ਤੁਹਾਡੀਆਂ ਮੁਹੱਬਤਾਂ ਲਈ ਸ਼ੁਕਰੀਆ। ਸਪੀਕਰ ਸਾਹਿਬ, ਮੇਰੇ ਲਈ ਅੱਜ ਨਿਹਾਇਤ ਖੁਸ਼ੀ ਅਤੇ ਮੁਸੱਰਤ ਦਾ ਮੁਕਾਮ ਹੈ ਕਿ ਮੈਂ ਇਸ ਮੁਬਾਰਕ ਹਾਊਸ ਵਿੱਚ ਕੈਪਟਨ ਅਮਰਿੰਦਰ ਸਿੰਘ ਦੀ ਕਾਂਗਰਸ ਪਾਰਟੀ ਦੀ ਕਿਆਦਤ ਵਾਲੀ ਸਰਕਾਰ ਦਾ ਚੌਥਾ ਬਜਟ ਪੇਸ਼ ਕਰ ਰਿਹਾ ਹਾਂ। (ਥੰਪਿੰਗ)

2. ਸਪੀਕਰ ਸਾਹਿਬ, ਤਿੰਨ ਸਾਲ ਪਹਿਲਾਂ ਜਦੋਂ ਮੈਂ ਆਪ ਜੀ ਦੇ ਰੁਬਰੂ ਹੋਇਆ ਸੀ ਤਾਂ ਮੇਰੇ ਮਨ ਤੇ ਬਹੁਤ ਵੱਡਾ ਬੋਝ ਸੀ, ਤਬੀਅਤ ਰੰਜੀਦਾ ਸੀ ਕਿਉਂਕਿ ਪੰਜਾਬ ਦੇ ਜਿਹੜੇ ਮਾਲੀ ਹਾਲਾਤ ਸਨ ਅਤੇ ਇੱਥੋਂ ਦਾ ਮਾਹੌਲ ਸਾਜ਼ਗਾਰ ਨਹੀਂ ਸੀ। ਸਾਲਾਂ ਦੀ ਜਿਹੜੀ ਬਦਇੰਤਜ਼ਾਮੀ ਸੀ, ਇਸ ਦੀ ਵਜ੍ਹਾ ਨਾਲ ਪੰਜਾਬ ਦੇ ਲੋਕ ਵੀ ਮਾਯੂਸ ਸਨ। ਇਕਾਨਮੀ ਦੀ ਹਾਲਤ ਖਸਤਾ ਸੀ। ਸਪੀਕਰ ਸਾਹਿਬ, ਅੰਕੜੇ ਕਦੇ ਵੀ ਝੂਠ ਨਹੀਂ ਬੋਲਦੇ।

3. ਸਾਲ 2017 ਦੇ ਵਿੱਚ ਜਦੋਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵਿੱਚ ਮੈਂ ਖਜ਼ਾਨਾ ਮੰਤਰੀ ਬਣਿਆ ਤਾਂ ਪੰਜਾਬ ਦੀ ਇਕਾਨਮੀ ਦੇ ਵਿੱਚ ਫਰੇਬ ਤੇ ਝੂਠ ਸਾਫ ਨਜ਼ਰ ਆ ਰਿਹਾ ਸੀ। ਮੈਂ ਸੀ.ਐਮ. ਸਾਹਿਬ ਤੇ ਆਪਣੀ ਤਮਾਮ ਕੈਬਨਿਟ ਨੂੰ ਵਧਾਈ ਦਿੰਦਾ ਹਾਂ ਕਿ ਜੋ ਕਾਂਗਰਸ ਪਾਰਟੀ ਨੇ ਪੰਜਾਬ ਦੇ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਅਸੀਂ ਪੰਜਾਬ ਦੀ ਇਕਾਨਮੀ ਨੂੰ ਦਰੁਸਤ ਕਰਾਂਗੇ ਅਤੇ ਉਸ ਨੂੰ ਪਟੜੀ ਤੇ ਲਿਆਵਾਂਗੇ। ਅਸੀਂ ਉਸ ਵਾਅਦੇ ਤੇ ਖਰੇ ਉਤਰੇ ਹਾਂ। ਸਪੀਕਰ ਸਾਹਿਬ, ਸਾਨੂੰ ਕੈਪਟਨ ਸਾਹਿਬ ਦੀ ਆਲਾ ਕਿਆਦਤ ਦਾ ਲਾਭ ਉਠਾਉਣ ਦਾ ਫਾਇਦਾ ਮਿਲਿਆ ਹੈ। ਇਸ ਤੋਂ ਇਲਾਵਾ ਮੇਰੇ ਨਾਲ ਜਿਹੜੀ ਟੀਮ ਕੰਮ ਕਰਦੀ ਹੈ, ਉਨ੍ਹਾਂ ਨੇ ਜਾਨ ਤੋੜ ਕੇ ਮਿਹਨਤ ਕੀਤੀ ਹੈ। ਇਹ ਵੀ ਸਾਡੀ ਖੁਸ਼ਨਸੀਬੀ ਦਾ ਸਰਚਸ਼ਮਾ ਹੈ। ਸਪੀਕਰ ਸਾਹਿਬ, ਇਹ ਮੇਰੀ ਸਪੀਚ ਦੇ ਵਿੱਚ ਦਰਜ ਨਹੀਂ ਹੈ, ਇਸ ਲਈ ਮੈਂ ਇੱਕ-ਦੋ ਗੱਲਾਂ ਵੱਲ ਹਾਊਸ ਦੀ ਤਵੱਜੋ ਦਿਵਾਉਣਾ ਚਾਹੁੰਦਾ ਹਾਂ ਔਰ ਜਿਹੜੇ ਕੁਝ ਤਾਰੀਖਸਾਜ਼ ਫੈਸਲੇ ਕੈਪਟਨ ਸਰਕਾਰ ਨੇ ਕੀਤੇ ਹਨ, ਮੈਂ ਇਸ ਬਜਟ ਦੇ ਵਿੱਚ ਨੁਮਾਇਆ ਤੌਰ ਤੇ ਦੱਸਣਾ ਚਾਹੁੰਦਾ ਸੀ। ਸਪੀਕਰ ਸਾਹਿਬ, ਪੰਜਾਬ ਦੇ ਨੌਜਵਾਨ

ਨੂੰ ਕੈਪਟਨ ਸਰਕਾਰ ਦਾ ਵਾਇਦਾ ਸੀ ਕਿ ਅਸੀਂ ਆਪਣੇ ਬੱਚਿਆਂ ਨੂੰ, ਆਪਣੀਆਂ ਧੀਆਂ ਨੂੰ, ਆਪਣੇ ਬੇਟਿਆਂ ਨੂੰ ਰੁਜ਼ਗਾਰ ਦੇ ਮੌਕੇ ਮੁਹੱਈਆ ਕਰਵਾਵਾਂਗੇ। ਕੈਪਟਨ ਸਾਹਿਬ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜੇ ਪੰਜਾਬ ਸਰਕਾਰ ਦੇ ਮੁਲਾਜ਼ਮ ਹਨ, ਜਿਨ੍ਹਾਂ ਦੀ retirement age 60 ਸਾਲ ਹੈ, ਜਿਹੜਾ ਇਨ੍ਹਾਂ ਦਾ ਸੇਵਾ ਮੁਕਤੀ ਦਾ ਸਮਾਂ ਹੈ ਉਹ 60 ਤੋਂ ਘਟਾ ਕੇ ਇੱਕ ਵਾਰੀ ਫਿਰ 58 ਸਾਲ ਤੇ ਲੈ ਕੇ ਆਵਾਂਗੇ ਅਤੇ ਪੰਜਾਬ ਦੇ ਵਿੱਚ ਨਵੀਂ ਭਰਤੀ ਜਿਹੜੀ ਹੈ ਉਹ ਫਾਰਨ ਸ਼ੁਰੂ ਕਰਾਂਗੇ (ਥੰਪਿੰਗ)। ਸਪੀਕਰ ਸਾਹਿਬ, ਇਸ ਦੇ ਨਾਲ ਫਾਇਦਾ ਇਹ ਹੋਵੇਗਾ ਕਿ ਜਿਹੜਾ ਬੰਦਾ 59-60 ਸਾਲ ਦੀ ਉਮਰ ਦਾ ਹੈ, ਉਹ ਹਾਈਐਸਟ ਸਕੇਲ ਉਤੇ ਬੈਠਾ ਹੈ ਤੇ ਜਿਹੜਾ ਐਂਟਰੀ ਸਕੇਲ ਤੇ ਆਵੇਗਾ, ਸਪੀਕਰ ਸਾਹਿਬ, ਉਸ ਵਿੱਚ ਸਕੇਲ ਦਾ ਫਰਕ ਹੈ। ਮੈਂ ਇਸ ਹਾਊਸ ਨੂੰ ਇਹ ਮੁਬਾਰਕਬਾਦ ਦਿੰਦਾ ਹਾਂ ਅਤੇ ਇਹ ਮੇਰਾ ਖੁਸ਼ਨਮਾ ਫਰਜ਼ ਹੈ। ਸਪੀਕਰ ਸਾਹਿਬ, ਕੇਵਲ ਇਹ ਨਹੀਂ ਹੈ ਕਿ 60 ਸਾਲ ਤੋਂ 58 ਕਰ ਦਿੱਤੀ ਹੈ, ਸਾਡੀ ਸਰਕਾਰ ਦੀ ਜਿਹੜੀ ਮਾਲੀ ਕੁਬਤ ਹੈ, ਸਾਡੀ ਇਕਾਨਮੀ ਇਕ ਵਾਰੀ ਫਿਰ ਪੈਰ੍ਹਾਂ ਉਤੇ ਖੜ੍ਹੀ ਹੋ ਗਈ ਹੈ। ਉਮਰ 58 ਤੋਂ 60 ਇਸ ਕਰਕੇ ਕੀਤੀ ਸੀ ਕਿਉਂਕਿ ਪੈਸੇ ਨਹੀਂ ਸੀ । ਹੁਣ ਇਹ ਜਿਹੜੀ ਐਕਸਰਸਾਈਜ਼ ਹੈ, ਜਿਹੜੇ ਮੁਲਾਜ਼ਮ ਯਕ-ਮੁੱਸ਼ਤ ਰਿਟਾਇਰ ਹੋਣਗੇ, ਉਨ੍ਹਾਂ ਨੂੰ ਯਕਮੁਸ਼ਤ ਪੈਸੇ ਦੀ ਅਦਾਇਗੀ ਕਰਨੀ ਪੈਣੀ ਹੈ ਤੇ ਸਾਡੀ ਸਟੇਟ ਦੇ ਫਾਈਨਾਂਸਿਜ਼ ਦੀ ਇਹ ਤਾਕਤ ਹੈ and we are in position ਕਿ ਅੱਜ ਅਸੀਂ ਇਹ ਫੈਸਲਾ ਅਨਾਊਂਸ ਕਰ ਸਕਦੇ ਹਾਂ । ਜਿੰਨੇ ਵੀ ਮੇਰੇ ਸਾਥੀ ਐਮ.ਐਲ.ਏਜ਼. ਇਥੇ ਬੈਠੇ ਹਨ, ਸਪੀਕਰ ਸਾਹਿਬ, ਮੈਂ ਆਪਣੇ ਸਾਥੀਆਂ ਨੂੰ ਇਸ ਗੱਲ ਦਾ ਨਮਸਕਾਰ ਕਰਦਾ ਹਾਂ ਕਿ ਤਿੰਨ ਸਾਲ ਇਨ੍ਹਾਂ ਨੇ ਮੈਨੂੰ ਕਦੇ ਉਲਾਂਭਾ ਨਹੀਂ ਦਿੱਤਾ, ਮੈਨੂੰ ਮਨਮਰਜ਼ੀਆਂ ਕਰਨ ਦਿੱਤੀਆਂ। ਕੁਝ ਲੋਕ ਇਹੋ ਜਿਹੇ ਵੀ ਹੋਣੇ ਹਨ ਜਿਹੜੇ ਸਮਝਦੇ ਹੋਣਗੇ ਕਿ ਮਨਪ੍ਰੀਤ ਜਾਣ ਬੁਝ ਕੇ ਹੱਥ ਘੁੱਟ ਰਿਹਾ ਸੀ। ਸਪੀਕਰ ਸਾਹਿਬ, ਮੈਂ ਇਸ ਕਰਕੇ ਹੱਥ ਘੁੱਟ ਰਿਹਾ ਸੀ ਕਿਉਂਕਿ ਮੈਂ ਇਹ ਦਿਨ ਦਿਖਾਉਣਾ ਚਾਹੁੰਦਾ ਸੀ ਕਿ ਪੰਜਾਬ ਦੇ ਲੋਕਾਂ ਨੂੰ ਨੌਕਰੀ ਦੇ ਮੌਕੇ ਮਿਲਣ। (ਥੰਪਿੰਗ) ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ ਸਰਕਾਰ ਨੇ, ਕੈਪਟਨ ਅਮਰਿੰਦਰ ਸਿੰਘ ਜੀ ਦੀ ਕਿਆਦਤ ਵਿੱਚ ਅਸੀਂ ਇੱਕ ਫੈਸਲਾ ਕੀਤਾ ਹੈ। ਜਿਹੜੇ ਸਾਡੇ ਮੌਜੂਦਾ ਇੰਪਲਾਇਜ਼ ਹਨ ਉਨ੍ਹਾਂ ਦੀਆਂ ਡੀ.ਏ. ਦੀਆਂ ਕਿਸ਼ਤਾਂ ਦਾ ਬੈਕਲਾਗ ਚਲਦਾ ਆ ਰਿਹਾ ਹੈ। ਅੱਜ ਮੈਂ ਇਹ ਅਨਾਊਂਸ ਕਰਦਾ ਹਾਂ ਕਿ 6% ਡੀ.ਏ., ਦੀ ਕਿਸ਼ਤ ਜਿਹੜੀ ਹੈ, ਉਹ ਯਕੁਮ ਮਾਰਚ, ਭਾਵ ਪਰਸੋਂ ਤੋਂ ਰਿਲੀਜ਼ ਹੋ ਜਾਵੇਗੀ। (ਥੰਪਿੰਗ) ਸਪੀਕਰ ਸਾਹਿਬ, ਮੈਂ ਇਸ ਮੁਬਾਰਕ ਹਾਊਸ ਵਿੱਚ ਇਹ ਵੀ ਐਲਾਨ ਕਰਦਾ ਹਾਂ ਕਿ ਬਜਟ ਦੀਆਂ ਤਫਸੀਲਾਤ ਆਉਣਗੀਆਂ, ਪੇਅ ਕਮਿਸ਼ਨ ਦੀ ਰਿਪੋਰਟ ਵੀ ਹਰ ਹਾਲ ਵਿੱਚ ਇਸ ਵਾਰੀ ਆ ਜਾਵੇਗੀ ਤੇ ਲਾਗੂ ਵੀ ਹੋ ਜਾਵੇਗੀ। ਬਜਟ ਦੇ ਵਿੱਚ ਮੈਂ, ਸਪੀਕਰ ਸਾਹਿਬ, ਉਸ ਦਾ ਮੁਨਾਸਿਬ ਉਪਬੰਧ ਕੀਤਾ ਹੋਇਆ ਹੈ। (ਥੰਪਿੰਗ) ਬਜਟ ਫਿਗਰਜ਼ ਵਿਚ ਪੇਅ ਕਮਿਸ਼ਨ ਦੇ ਆਉਣ ਨਾਲ ਜੋ ਤਨਖਾਹ ਵਿੱਚ ਇਜ਼ਾਫਾ ਹੋਵੇਗਾ, ਉਹ ਬਜਟ ਫਿਗਰਜ਼ ਵਿਚ ਛਾਇਆ (ਛਪੀਆਂ) ਹੋਈਆਂ ਹਨ। (ਥੰਪਿੰਗ) ਸਪੀਕਰ ਸਾਹਿਬ, ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪੰਜਾਬ ਦੇ ਵਿੱਚ ਕਾਰੋਬਾਰ ਦਾ ਪਹੀਆ ਤੇਜ਼ੀ ਨਾਲ ਚਲ ਸਕੇ, ਪੰਜਾਬ ਦੇ ਵਿੱਚ

ਇਨਵੈਸਟਮੈਂਟ ਆ ਸਕੇ ਕਿਉਂਕਿ ਹਿੰਦੁਸਤਾਨ ਇਸ ਵੇਲੇ ਮੰਦੇ ਦੇ ਹਾਲ ਵਿਚੋਂ ਗੁਜ਼ਰ ਰਿਹਾ ਹੈ, ਦਿੱਲੀ ਦੀਆਂ ਸੜਕਾਂ ਉਤੇ ਜੋ ਤੁਸੀਂ **ਇੰਤਸ਼ਾਰ** ਦੇਖਿਆ ਹੈ, ਲਿਹਾਜ਼ਾ ਇਸ ਦੇ ਨਾਲ ਇਨਵੈਸਟਮੈਂਟ ਜਿਹੜੀ ਹੈ ਉਹ ਵੀ ਇੰਡੀਆ ਦੀ ਇਫੈਕਟ ਹੋਵੇਗੀ। ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੋ ਵੀ ਕਾਰੋਬਾਰੀ ਬੰਦਾ ਪੰਜਾਬ ਦੇ ਵਿੱਚ ਮਿਉਂਸਿਪਲ ਲਿਮਟਿਸ ਤੋਂ ਬਾਹਰ ਕੋਈ ਕਾਰੋਬਾਰ ਕਰਨਾ ਚਾਹੁੰਦਾ ਹੈ, ਚਾਹੇ ਉਹ ਇੰਡਸਟਰੀ ਲਗਾਉਣਾ ਚਾਹੁੰਦਾ ਹੈ, ਚਾਹੇ ਉਹ ਰੀਅਲ ਅਸਟੇਟ ਦੇ ਪ੍ਰੋਜੈਕਟ ਲਗਾਉਣਾ ਚਾਹੁੰਦਾ ਹੈ ਉਸ ਲਈ ਜਿਹੜੀ ਸੀ.ਐਲ.ਯੂ. ਫੀਸ ਹੁੰਦੀ ਹੈ, ਚੇਂਜ ਆਫ ਲੈਂਡ ਯੂਜ਼ ਫੀਸ ਹੁੰਦੀ ਹੈ, ਸਪੀਕਰ ਸਾਹਿਬ, ਉਹ ਦੋ ਸਾਲਾਂ ਵਾਸਤੇ ਖਤਮ ਕਰ ਦਿੱਤੀ ਜਾਵੇਗੀ। (ਥੰਪਿੰਗ) ਮੇਰਾ ਦਿਲ ਇਸ ਗੱਲ ਦੀ ਗਵਾਹੀ ਭਰਨ ਨੂੰ ਤਿਆਰ ਹੈ ਕਿ ਇਸ ਨਾਲ ਪੰਜਾਬ ਵਿਚ ਕਾਰੋਬਾਰੀ ਬੰਦਾ ਫਿਰ ਇਕ ਵਾਰੀ ਆਉਣਾ ਸ਼ੁਰੂ ਹੋ ਜਾਵੇਗਾ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਪੰਜਾਬ ਦੀਆਂ ਮੰਡੀਆਂ ਦੇ ਵਿੱਚ ਜਦੋਂ ਤੁਸੀਂ ਫਲ ਜਾਂ ਸਬਜ਼ੀਆਂ ਵੇਚਣ ਜਾਂਦੇ ਹੋ ਤਾਂ ਉਸ ਵਿੱਚ ਆਰ.ਡੀ.ਐਫ. ਤੇ ਮੰਡੀ ਫੀਸ ਜਿਹੜੀ ਹੈ ਉਹ 4 ਫੀਸਦੀ ਲਗਦੀ ਹੈ ਔਰ ਬਹੁਤ ਸਾਰਾ ਕਾਰੋਬਾਰ ਦੋ ਨੰਬਰ ਵਿਚ ਚਲ ਰਿਹਾ ਹੈ । ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ, ਕੈਪਟਨ ਅਮਰਿੰਦਰ ਸਿੰਘ ਸਾਹਿਬ ਜੀ ਨੇ ਸ਼ਾਮ ਨੂੰ ਪੰਜ ਛੇ ਵਜੇ ਮੈਨੂੰ ਫੋਨ ਉਤੇ ਦੱਸਿਆ, ਹੁਕਮ ਕੀਤਾ ਕਿ ਬਜਟ ਦੇ ਵਿੱਚ ਇਹ ਜਿਹੜੀ 4 ਪ੍ਰਤੀਸ਼ਤ ਫੀਸ ਹੈ, ਇਸ ਨੂੰ ਘਟਾ ਕੇ 1 ਫੀਸਦੀ ਤੇ ਲੈ ਆਓ (ਥੰਪਿੰਗ) ਸਪੀਕਰ ਸਾਹਿਬ, ਇਸ ਦੇ ਨਾਲ ਇਹ ਸਾਰਾ ਕਾਰੋਬਾਰ ਜਿਹੜਾ ਦੋ ਨੰਬਰ ਵਿਚ ਹੋ ਰਿਹਾ ਸੀ, ਭਾਵੇਂ ਕੋਈ ਕਾਰੋਬਾਰੀ ਕਰ ਰਿਹਾ ਹੈ ਜਾਂ ਕੋਈ ਮੁਲਾਜ਼ਮ ਕਰਵਾ ਰਿਹਾ ਹੈ, ਮੈਂ ਸਮਝਦਾ ਹਾਂ ਕਿ 1 ਫੀਸਦੀ ਨਾਲ ਜਿਹੜਾ ਸਾਰਾ ਕੰਮ ਹੈ ਉਹ ਪੱਕੇ ਵਿਚ ਆ ਜਾਵੇਗਾ।

ਸਪੀਕਰ ਸਾਹਿਬ, ਜਦੋਂ ਤੁਸੀਂ ਬਜਟ ਦੀ ਤਫਸੀਲਆਤ ਪੜ੍ਹੋਗੇ ਔਰ ਇਹ ਵੀ ਇਕ ਤਾਰੀਫਸਾਜ਼ ਫੈਸਲਾ ਕੈਪਟਨ ਸਾਹਿਬ ਦਾ ਹੈ ਕਿ ਕਿਸਾਨਾਂ ਦੇ ਜਿਹੜੇ ਕਰਜ਼ੇ ਹਨ ਉਹ ਪਿਛਲੇ ਸਾਲ, ਉਸ ਤੋਂ ਪਿਛਲੇ ਸਾਲ ਮੁਆਫ ਕੀਤੇ ਹਨ, ਇਸ ਸਾਲ ਵੀ ਇਸ ਦਾ ਉਪਬੰਧ ਹੈ । ਸਪੀਕਰ ਸਾਹਿਬ, ਕਿਸੇ ਸਰਕਾਰ ਨੇ ਜਿਹੜੇ ਗੈਰਜ਼ਮੀਨੇ ਕਿਸਾਨ ਹਨ ਜਾਂ ਫਾਰਮ ਲੇਬਰ ਹੈ ਉਸ ਦਾ ਕਰਜ਼ਾ ਮਾਫ ਨਹੀਂ ਕੀਤਾ ਸੀ, ਸਪੀਕਰ ਸਾਹਿਬ, ਇਸ ਬਜਟ ਦੇ ਵਿੱਚ 520 ਕਰੋੜ ਰੁਪਿਆ ਲੈਂਡਲੈਸ ਲੇਬਰ ਜਿਹੜਾ ਹੈ ਉਸ ਦੀ ਡੈਟ ਰਿਲੀਫ ਵਾਸਤੇ ਵੀ ਇਸ ਸਰਕਾਰ ਨੇ ਰੱਖਿਆ ਹੈ (ਥੰਪਿੰਗ)

4. ਜਨਾਬ ਸਪੀਕਰ ਸਾਹਿਬ ਬਹੁਤ ਗੌਰ ਤੇ ਫਿਕਰ ਤੋਂ ਬਾਅਦ ਮੈਂ ਇਸ ਨਤੀਜੇ ਤੇ ਪਹੁੰਚਿਆਂ ਹਾਂ ਕਿ ਇੱਕ ਇਨਸਾਨ ਜਿਸ ਦਾ ਮਕਸਦ ਤਹਿ ਹੋਵੇ, ਯਕੀਨਨ ਉਸ ਨੂੰ ਹਾਸਲ ਕਰਨ ਵਿੱਚ ਕਾਮਯਾਬ ਹੋ ਜਾਂਦਾ ਹੈ ਅਤੇ ਕੋਈ ਵੀ ਚੀਜ਼ ਉਸ ਤੇ ਅਜ਼ਮ ਦੇ ਰਾਹ ਵਿੱਚ ਰੁਕਾਵਟ ਨਹੀਂ ਬਣ ਸਕਦੀ-ਜਿਸ ਨੂੰ ਹਾਸਲ ਕਰਨ ਲਈ ਇਨਸਾਨ ਆਪਣੀ ਜਾਨ ਦੀ ਬਾਜੀ ਤੱਕ ਵੀ ਲਗਾ ਦਿੰਦਾ ਹੈ। ਸਪੀਕਰ ਸਾਹਿਬ ਸਾਬਕਾ

ਸਰਕਾਰ ਨੇ ਪੰਜਾਬ ਦੇ ਮਾਲੀ ਹਾਲਾਤ ਬਹੁਤ ਹੀ ਖਸਤਾ ਬਣਾ ਦਿੱਤੇ ਸਨ--ਹੁਣ ਇਸ ਦੀ ਕਿਸਮਤ ਬਦਲਣਾ, ਖਸਤਾਹਾਲੀ ਦੂਰ ਕਰਨਾ, ਪੰਜਾਬ ਦੀ ਅਜਮਤ ਅਤੇ ਸ਼ਾਨੋ-ਸ਼ੌਕਤ ਬਹਾਲ ਕਰਨਾ, ਮੇਰਾ ਅਤੇ ਇਸ ਸਰਕਾਰ ਦਾ ਤਹਿਸ਼ੁਦਾ ਮਕਸਦ ਹੈ। ਪੰਜਾਬ ਨੂੰ ਲਾਜ਼ਮਨ ਐਸਾ ਹੀ ਹੋਣਾ ਚਾਹੀਦਾ ਹੈ ਜੈਸਾ ਕਿ ਪੰਜਾਬ ਆਪਣੀ ਪੁਰਾਣੀ ਤਾਰੀਖ ਵਿੱਚ ਰਿਹਾ ਹੈ--ਯਾਨੀ ਖੁਸ਼ਹਾਲ ਤੇ ਜ਼ਰਖੇਜ਼ ਨਾ ਕਿ ਬਦਹਾਲ ਅਤੇ ਬੇਰੰਗ।

5. ਬੈਨਜਾਮਿਨ ਡਿਸਰੈਲੀ ਵਰਗੀ ਅਜੀਮ ਹਸਤੀ ਦਾ ਕੌਲ ਹੈ ਜ਼ਿਆਦਾ ਘੋਖਣਾ, ਜ਼ਿਆਦਾ ਤਕਲੀਫ ਸਹਿਣਾ, ਤੇ ਜ਼ਿਆਦਾ ਪੜ੍ਹਨਾ, ਜਿੰਦਗੀ ਵਿੱਚ ਸਿੱਖਣ ਦੇ ਇਹ ਤਿੰਨ ਸਤੂਨ (Pillar) ਹਨ। ਸਪੀਕਰ ਸਾਹਿਬ ਮੈਂ ਆਪਣੀ 25 ਸਾਲਾ ਸਿਆਸੀ ਜਿੰਦਗੀ ਵਿੱਚ ਘੋਖਿਆ ਹੈ, ਤਕਲੀਫਾਂ ਬਰਦਾਸ਼ਤ ਕੀਤੀਆਂ ਹਨ ਅਤੇ ਪੜ੍ਹਨਾ ਮੇਰੀ ਜਿੰਦਗੀ ਦਾ ਸ਼ੂਗਲ ਹੈ ਅਤੇ ਇਸ ਨਾਲ ਮੈਨੂੰ ਸਿੱਖਣ ਵਿੱਚ ਬਹੁਤ ਮੱਦਦ ਮਿਲੀ ਹੈ। ਮੈਂ ਇਸ ਸਿੱਟੇ ਤੇ ਪਹੁੰਚਿਆ ਹਾਂ ਕਿ ਪੰਜਾਬੀ ਸਭ ਤੋਂ ਜ਼ਿਆਦਾ ਜਿਸ ਗੱਲ ਨੂੰ ਅਹਿਮੀਅਤ ਦਿੰਦੇ ਨੇ ਉਹ ਹੈ ਸ਼ਿਫਾਫੀਅਤ (Fairness)। ਇਹ ਚੀਜ ਯੂਨਾਨੀਆਂ ਤੋ ਅੰਗਰੇਜਾਂ ਤੱਕ ਹਰ ਉਸ ਬੰਦੇ ਦੇ ਤਜ਼ਰਬੇ ਵਿੱਚ ਵੀ ਆਈ ਜੋ ਇੱਥੇ ਹਮਲਾਵਰ ਦੀ ਹੈਸੀਅਤ ਨਾਲ ਆਏ ਜਾਂ ਇੱਥੋਂ ਦੇ ਹੀ ਹੋ ਕੇ ਰਹਿ ਗਏ। ਇਸ ਬੱਜਟ ਦਾ ਅਸਲੀ ਮਨਸੂਬਾ ਪੰਜਾਬ ਨੂੰ ਮਾਲੀ ਸ਼ਿਫਾਫੀਅਤ (Fairness) ਮੁਹੱਈਆ ਕਰਵਾਉਣਾ ਹੈ।

6. ਸਪੀਕਰ ਸਾਹਿਬ, ਜਿਹੜਾ ਪੰਜਾਬ ਹੈ, ਇਹ ਸਾਡੀ ਧਰਤੀ ਮਾਂ ਹੈ। ਇਹ ਸਾਡਾ ਮਾਦਰ-ਏ-ਵਤਨ ਹੈ, ਕੋਈ ਬੰਦਾ ਜਿਹੜਾ ਆਪਣੀ ਮਾਂ ਨਾਲ ਧ੍ਰੋਹ ਕਰਦਾ ਹੈ, ਉਹ ਕਦੇ ਕਾਮਯਾਬ ਨਹੀਂ ਹੁੰਦਾ। ਸੋ, ਮੇਰਾ ਸਭ ਤੋਂ ਪਹਿਲਾ ਅਸੂਲ ਹੈ ਕਿ ਜੋ ਵੀ ਪੰਜਾਬ ਦੇ ਫਾਈਨਾਂਸਿਜ਼ ਹਨ, ਉਸ ਦੇ ਬਾਰੇ ਸੱਚ ਬੋਲਣਾ ਹੈ। ਦੂਸਰਾ ਹੈ ਕਿ ਪੰਜਾਬ ਦੀ ਇਕਾਨਮੀ ਦੀ ਹਿਫ਼ਾਜਤ ਲਈ ਹਰ ਵਕਤ ਸਤਰੱਕ ਰਹਿਣਾ ਹੈ। ਤੀਸਰਾ ਹੈ ਕਿ ਜਿਹੜੇ ਵੀ ਪੰਜਾਬ ਦੇ ਰਿਸੋਰਸਿਜ਼ ਹਨ, ਉਸ ਦੀ ਤਕਸੀਮ ਵਿਚ ਤੁਸੀਂ ਬਰਾਬਰਤਾ ਰੱਖਣੀ ਹੈ। ਸਪੀਕਰ ਸਾਹਿਬ, ਜਿਹੜਾ ਸਰਕਾਰੀ ਪੈਸਾ ਹੁੰਦਾ ਹੈ, ਉਸ ਤੇ ਸਭ ਤੋਂ ਪਹਿਲਾ ਹੱਕ ਉਸ ਦਾ ਹੁੰਦਾ ਹੈ ਜਿਹੜਾ ਸਭ ਤੋਂ ਜ਼ਿਆਦਾ ਗਰੀਬ ਹੁੰਦਾ ਹੈ। ਜਿਹੜਾ ਸਭ ਤੋਂ ਵੱਧ ਗਰੀਬ ਹੁੰਦਾ ਹੈ, ਉਸ ਦਾ ਪਬਲਿਕ ਫਾਇਨਾਂਸਿਜ਼ ਦੇ ਉਪਰ ਸਭ ਤੋਂ ਵੱਧ ਅਧਿਕਾਰ ਹੁੰਦਾ ਹੈ। (ਥੰਪਿੰਗ) ਜਿਹੜਾ ਅਮੀਰ ਹੁੰਦਾ ਹੈ, ਉਸ ਦਾ ਅਧਿਕਾਰ ਸਭ ਤੋਂ ਘੱਟ ਹੁੰਦਾ ਹੈ। ਸਪੀਕਰ ਸਾਹਿਬ, ਚੌਥਾ ਪੁਆਇੰਟ ਹੈ ਕਿ ਜੋ ਵੀ ਪੰਜਾਬ ਸਰਕਾਰ ਦੇ ਫੈਸਲੇ ਹੋਣ, ਉਨ੍ਹਾਂ ਫੈਸਲਿਆਂ ਦਾ ਜਿਹੜਾ ਨਤੀਜਾ ਹੋਵੇ, ਉਹ ਪੰਜਾਬ ਨੂੰ ਤਰੱਕੀ ਤੇ ਖੁਸ਼ਹਾਲੀ ਵੱਲ ਲੈ ਕੇ ਆਵੇ।

7. ਮਸ਼ਹੂਰ ਬਰਤਾਨਵੀ ਇਕਨਾਮਿਸਟ ਸਰ ਵਿਲੀਅਮ ਬੈਵਰਿਜ ਨੇ ਇਕਾਨਿਮੀ ਦੇ ਪੰਜ ਖਤਰਨਾਕ ਦੁਸ਼ਮਣ ਬਿਆਨ ਕੀਤੇ ਹਨ ਜਿਸ ਵਿੱਚ ਜ਼ਰੂਰਤ, ਬਿਮਾਰ, ਅਣਜਾਣਾਪਣ, ਬਦਹਾਲੀ ਅਤੇ

ਸੁਸਤੀ ਸ਼ਾਮਲ ਹਨ। ਮੈਂ ਮੁਕੰਮਲ ਜਿੰਮੇਵਾਰੀ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਜਟ ਖਸੂਸੀ ਤੌਰ ਤੇ ਇੰਨਾਂ 5 ਬੁਨਿਆਦੀ ਮਸਲਿਆਂ ਨੂੰ ਨਿਬੇੜਨ ਲਈ ਵਚਨਬੱਧ ਹੈ।

8. ਜਨਾਬ-ਏ-ਆਲਾ ਸੂਬਾ ਪੰਜਾਬ ਮੁਲਕ ਤੇ ਕੌਮ ਦੀ ਤਾਮੀਰ ਵਿੱਚ ਹਮੇਸ਼ਾ ਪੇਸ਼-ਪੇਸ਼ ਰਿਹਾ ਹੈ। ਅਸੀਂ ਹੀ ਉਹ ਮਜ਼ਬੂਤ ਬੁਨਿਆਦ ਹਾਂ ਜਿਸ ਤੇ ਇਸ ਮੁਲਕ ਦੀ ਇਮਾਰਤ ਖੜ੍ਹੀ ਹੈ। ਸਾਡੇ ਪੰਜਾਬ ਦਾ ਰਕਬਾ ਛੋਟਾ ਹੋ ਸਕਦਾ ਹੈ ਪਰ ਹਿੰਦੁਸਤਾਨ ਲਈ ਸਾਡੀਆਂ ਹਸੂਲਯਾਬੀਆਂ (ਯੋਗਦਾਨ) ਵੱਡੀਆਂ ਹਨ। ਜ਼ਮਾਨਾ ਕਦੀਨ ਤੋਂ ਇਸ ਖਿੱਤੇ ਦੇ ਲੋਕਾਂ ਨੇ ਬਾਹਰਲੇ ਹਮਲਾਵਰਾਂ ਅਤੇ ਲੁਟੇਰਿਆਂ ਦੇ ਖਿਲਾਫ ਜੰਗਾਂ ਲੜੀਆਂ ਅਤੇ ਇਸ ਮੁਲਕ ਦੀਆਂ ਪਵਿੱਤਰ ਸਰਹੱਦਾਂ ਦੀ ਹਿਫਾਜਤ ਕੀਤੀ ਹੈ। ਜਦੋਂ ਹਾਲਾਤ ਦਾ ਤਕਾਜਾ ਇਹ ਹੋਇਆ ਕਿ ਕੌਮੀ ਸਕਿਉਰਟੀ ਲਈ ਫੌਜੀ ਤਾਕਤ ਨਾਲੋਂ ਅਨਾਜ ਪੈਦਾ ਕਰਨਾ ਜ਼ਿਆਦਾ ਜ਼ਰੂਰੀ ਹੋਇਆ ਤਾਂ ਪੰਜਾਬ ਨੇ ਆਪਣੇ-ਆਪ ਨੂੰ ਕਹਿਤਜਦਾ ਹਿੰਦੁਸਤਾਨ ਲਈ ਖੁਦ ਨੂੰ ਅਨਾਜ ਦੀ ਕੋਠੀ ਦੇ ਤੌਰ ਤੇ ਪੇਸ਼ ਕੀਤਾ। ਇਸ ਹਕੀਕਤ ਤੋਂ ਬਾਵਜੂਦ ਕਿ ਅਸੀਂ ਮੁਲਕ ਦੀ ਤਕਸੀਮ, ਜੰਗਾਂ, ਮਿਲੀਟੈਂਸੀ, ਡਰੱਗਜ, ਬਾਹਰਲੀਆਂ ਤਾਕਤਾਂ ਰਾਹੀਂ ਹਿੰਦੁਸਤਾਨ ਨੂੰ ਕਮਜ਼ੋਰ ਕਰਨ ਦੀਆਂ ਕੋਸ਼ਿਸ਼ਾਂ ਦੀ ਮਾਰ ਵੀ ਅਸੀਂ ਹੀ ਬਰਦਾਸ਼ਤ ਕੀਤੀ ਹੈ, ਬਦਕਿਸਮਤੀ ਨਾਲ ਕਿ ਦਿੱਲੀ ਤੋਂ ਸਾਡੀ ਬਣਦੇ ਹਿੱਸੇ ਦੀ ਮਦਦ ਨਹੀਂ ਮਿਲੀ। ਬਜਾਏ ਇਸ ਦੇ ਕਿ ਸਾਡੀਆਂ ਅਜੀਮ ਕੁਰਬਾਨੀਆਂ ਲਈ ਸਾਨੂੰ ਨਿਵਾਜਿਆ ਜਾਂਦਾ। ਸਾਨੂੰ ਸਾਡੇ ਸੰਵਿਧਾਨਿਕ ਹਕੂਕ ਵੀ ਨਸੀਬ ਨਹੀਂ ਹੋਏ। ਹਾਲਾਂ ਕਿ ਇਹ ਗੱਲ ਪਰੇਸ਼ਾਨਕੁਨ ਤੇ ਤਕਲੀਫਦੇਹ ਹੈ ਪਰ ਇਸ ਦੇ ਬਾਵਜੂਦ ਸਾਡੇ ਹੌਸਲੇ ਪਸਤ ਨਹੀਂ ਹੋਏ ਤੇ ਨਾ ਹੀ ਅਸੀਂ ਸਿਕੱਸਤਾਖੁਰਦਾ (ਹਾਰ) ਨੂੰ ਆਪਣਾ ਸੇਵਾ ਬਣਾਇਆ ਹੈ। ਇਹ ਕਮਜੋਰ ਕੌਮਾਂ ਦੀ ਨਿਸ਼ਾਨੀ ਹੈ। ਜੋ ਕਿ ਬੁਲੰਦ ਹੌਸਲਾ ਪੰਜਾਬੀਆਂ ਨੂੰ ਜੇਬ ਨਹੀਂ ਦਿੰਦੀ। ਤਾਰੀਖ ਗਵਾਹ ਹੈ ਕਿ ਅਸੀਂ ਆਪਣੀਆਂ ਕੋਸ਼ਿਸ਼ਾਂ ਅਤੇ ਸਲਾਹੀਅਤਾਂ ਦੇ ਸਦਕੇ ਇਨ੍ਹਾਂ ਚਣੌਤੀਆਂ ਤੇ ਕਾਬੂ ਪਾਇਆ ਹੈ। ਸਾਡੀ ਆਰਥਿਕਤਾ ਹੋ ਸਕਦਾ ਹੈ ਕਿ ਮੁਕੰਮਲ ਠੀਕ ਨਾ ਹੋਵੇ ਅਤੇ ਇਹ ਵੀ ਹੋ ਸਕਦਾ ਹੈ ਕਿ ਸਾਨੂੰ ਮੱਦਦ ਵੀ ਹਾਸਲ ਨਾ ਹੋ ਸਕੇ ਪਰ ਫਿਰ ਵੀ ਮੇਰਾ ਦਿਲ ਇਸ ਗੱਲ ਦੀ ਗਵਾਹੀ ਦੇਣ ਨੂੰ ਤਿਆਰ ਹੈ ਕਿ ਅਸੀਂ ਇਸ ਅਜ਼ਮਾਇਸ ਅਤੇ ਇਮਤਿਹਾਨ ਚੋਂ ਸੁਰਖਰੂ ਹੋ ਕੇ ਬਾਹਰ ਨਿਕਲਾਗੇਂ। ਜਿਵੇਂ ਕਿ ਅਸੀਂ ਗੁਜ਼ਰੇ ਦੌਰ ਵਿੱਚ ਬਿਨਾਂ ਕਿਸੇ ਮਦਦ ਤੋਂ ਬਾਰ-ਹਾ (ਬਾਰ-ਬਾਰ) ਕਰਦੇ ਆਏ ਹਾਂ।

ਬਕੌਲ ਪੰਜਾਬ ਦੇ ਮਸ਼ਹੂਰ ਸ਼ਾਇਰ ਡਾ: ਅਲਾਮਾ ਇਕਬਾਲ :

**"ਜਿੰਦਾ ਰਹਿਨਾ ਹੈ ਤੋ ਹਾਲਾਤ ਸੇ ਡਰਨਾ ਕੈਸਾ**
**ਜੰਗ ਲਾਜ਼ਿਮ ਹੋ ਤੋ ਲਸ਼ਕਰ ਨਹੀਂ ਦੇਖੇ ਜਾਤੇ,**

9. ਮੈ ਅੱਜ ਸੂਬੇ ਦੇ ਮਾਲੀ ਹਾਲਾਤ ਦੇ ਕੁਝ ਮੁੱਦਿਆਂ ਤੇ ਹੀ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਬਜਟ ਦੀ ਤਫਸੀਲਾਤ, ਜਨਾਬ ਫਾਈਨੈਂਸ ਸੈਕਰੇਟਰੀ ਵੱਲੋਂ, ਮੈਮੋਰੰਡਮ ਵਿੱਚ ਖਸੂਸੀ ਤਵੱਜੋ

ਨਾਲ ਪੇਸ਼ ਕੀਤੀ ਗਈ ਹੈ। ਮੇਰੀ ਕੋਸ਼ਿਸ਼ ਹੈ ਕਿ ਤਫਸੀਲਾਤ ਦੀਆਂ ਪੇਚੀਦਗੀਆਂ ਤੋਂ ਬਗੈਰ ਮੈਂਬਰ ਸਾਹਿਬਾਨ ਸਾਹਮਣੇ ਮਾਲੀ ਹਾਲਾਤ ਦੀ ਸਹੀ ਅਤੇ ਸਾਫ਼ ਤਸਵੀਰ ਪੇਸ਼ ਕਰ ਸਕਾਂ।

10. ਜਨਾਬ ਸਪੀਕਰ ਸਾਹਿਬ, ਇਸ ਅਜ਼ੀਮ ਸਦਨ ਨੂੰ ਇਹ ਦੱਸਦਿਆਂ ਮੈਨੂੰ ਖੁਸ਼ੀ ਹੋ ਰਹੀ ਹੈ ਕਿ ਮਾਣਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੇ ਉੱਦਮੀ ਯਤਨਾਂ ਅਤੇ ਪੰਜਾਬ ਰਾਜ ਦੇ ਕੇਸ ਵਿਚ ਮਜ਼ਬੂਤ ਪ੍ਰਸਤੁਤੀ ਅਤੇ ਪੈਰਵੀ ਸਦਕਾ 15ਵੇਂ ਵਿੱਤ ਕਮਿਸ਼ਨ ਨੇ ਵਿੱਤੀ ਸਾਲ 2020-21 ਦੀ ਆਪਣੀ ਪਹਿਲੀ ਰਿਪੋਰਟ ਵਿੱਚ ਟੈਕਸਾਂ ਦੀ ਨਿਰੋਲ ਆਮਦਨੀ ਦੀ ਸਪੁਰਦਗੀ ਵਿੱਚ 1.788% ਦੇ ਹਿੱਸੇ ਦੇ ਵਾਧੇ ਦੀ ਸਿਫਾਰਿਸ਼ ਕੀਤੀ ਹੈ ਜੋ 14ਵੇਂ ਵਿੱਤ ਕਮਿਸ਼ਨ 2015-20 ਦੀ ਮਿਆਦ ਦੌਰਾਨ 1.577% ਸੀ। ਪੰਜਾਬ ਸਰਕਾਰ 15ਵੇਂ ਵਿੱਤ ਕਮਿਸ਼ਨ ਦੇ ਚੇਅਰਮੈਨ ਅਤੇ ਮੈਂਬਰਾਂ ਨੂੰ ਉਨ੍ਹਾਂ ਦੇ ਰਾਜ ਦੇ ਵਿਚਾਰਾਂ ਪ੍ਰਤੀ ਹਮਦਰਦੀ ਨਾਲ ਵਿਚਾਰ ਕਰਨ ਅਤੇ ਰਾਜ ਦੀ ਸਿਫਾਰਸ਼ਾਂ ਕਰਨ ਲਈ ਤਹਿ ਦਿਲੋਂ ਧੰਨਵਾਦ ਕਰਦੀ ਹੈ। ਭਾਰਤ ਸਰਕਾਰ ਨੇ ਸਾਲ 2020-21 ਲਈ 15ਵੇਂ ਵਿੱਤ ਕਮਿਸ਼ਨ ਦੀਆਂ ਇਨ੍ਹਾਂ ਸਿਫਾਰਸ਼ਾਂ ਨੂੰ ਸਵੀਕਾਰ ਕਰ ਲਿਆ ਹੈ।

11. ਤਿੰਨ ਸਾਲ ਪਹਿਲਾਂ ਜੋ ਮੇਰੇ ਜਜ਼ਬਾਤ ਸੀ ਉਸ ਦੇ ਉਲਟ ਮੈਂ ਕਾਫੀ ਸੰਤੁਸ਼ਟ ਹਾਂ ਜਿਸ ਲਈ ਮੈਂ ਰੱਬ ਦਾ ਸ਼ੁਕਰ ਅਦਾ ਕਰਦਾ ਹਾਂ, ਕਿਉਂਕਿ ਸੂਬੇ ਦੀ ਇਕਾਨਮੀ ਹੁਣ ਮਜਬੂਤ ਬੁਨਿਆਦਾਂ ਤੇ ਕਾਇਮ ਹੈ। ਪੰਜਾਬ ਦੇ ਤਮਾਮ ਇਕਨਾਮਿਕ ਇਸ਼ਾਰੀਏ 2010 ਦੇ ਮੁਕਾਬਲੇ 2020 ਵਿੱਚ ਕਾਫੀ ਬਿਹਤਰ ਹਨ। ਇਸ਼ਾਰੀਏ ਰੋਜ਼-ਬਾ-ਰੋਜ਼ ਬਿਹਤਰ ਹੋ ਰਹੇ ਹਨ। ਆਇੰਦਾ 2 ਸਾਲਾਂ ਵਿੱਚ ਪੰਜਾਬੀਆਂ ਦੀ ਜਿੰਦਗੀ ਵਿੱਚ ਖਾਸੀ ਬਿਹਤਰੀ ਨਜਰ ਆਏਗੀ।

12. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਦੇ ਪ੍ਰਤੀਬੱਧ ਯਤਨਾਂ ਸਦਕਾ ਨਾ ਕੇਵਲ ਅਸੀਂ ਮਹੱਤਵਪੂਰਨ ਵਿੱਤੀ ਸੂਚਕਾਂ ਨੂੰ ਸੁਧਾਰਨ ਵਿੱਚ ਕਾਮਯਾਬ ਹੋ ਸਕੇ ਹਾਂ ਬਲਕਿ ਅਸੀਂ ਵਿੱਤੀ ਪ੍ਰਬੰਧਨ ਦਾ ਇੱਕ ਸਭਿਆਚਾਰ ਵੀ ਪੈਦਾ ਕੀਤਾ ਹੈ। ਨਿਮਨ ਸੰਕੇਤ ਮੇਰੇ ਇਸ ਦਾਅਵੇ ਦਾ ਸਮਰੱਥਨ ਕਰਦੇ ਹਨ।

ਸਾਰਣੀ:- ਵਿੱਤੀ ਸੂਚਕਾਂ ਦਾ ਤੁਲਨਾ 2014-17 ਅਰਥਾਤ 2017-20

| **ਨੰਬਰ ਆਫ ਡੇਜ਼** | **2014-15** | **2015-16** | **2016-17** | **2017-18** | **2018-19** | **2019-20** |
|---|---|---|---|---|---|---|
| ਟਰੱਯਰੀ ਬਿਲਜ਼ | 50 | 91 | 21 | 52 | 132 | 118 |
| ਵੇਅਜ਼ ਐਂਡ ਮੀਨਜ਼ ਐਡਵਾਂਸ ਐਂਡ | 177+138 | 217+57 | 165+179 | 213+100 | 170+63 | 160+47 =207 |

| ਓਵਰਡਰਾਫਟ | =315 | =274 | = 344 | =313 | =233 |
|---|---|---|---|---|---|

** ਸਾਲ 2019-20 ਲਈ ਅੰਕੜੇ 23.02.2020 ਤੱਕ ਦੇ ਹਨ।*

ਸਪੀਕਰ ਸਾਹਿਬ, ਮੈਂ ਵਸੂਕ ਨਾਲ ਕਹਿ ਸਕਦਾ ਹਾਂ ਕਿ ਜੇ ਗੌਰਮਿੰਟ ਆਫ ਇੰਡੀਆ ਨੇ ਜੀ.ਐਸ.ਟੀ. ਕੰਪਨਸੇਸ਼ਨ ਨਾ ਰੋਕੀ ਹੁੰਦੀ ਤਾਂ ਇਸ ਸਾਲ 200 ਦਿਨਾਂ ਤੋਂ ਵੀ ਵੱਧ ਪੰਜਾਬ ਦਾ ਟਰੈਜ਼ਰੀ ਬੈਲੰਸ ਪੌਜੇਟਿਵ ਵਿਚ ਹੋਣਾ ਸੀ। (ਥੰਪਿੰਗ)

13. ਮੈਂ ਇਸ ਸਦਨ ਦੇ ਮੈਂਬਰਾਂ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੂੰ ਵਾਸਤਵ ਵਿੱਚ ਇਕ ਬੰਦ ਖਜ਼ਾਨਾ ਮਿਲਿਆ ਸੀ। ਸਪੀਕਰ ਸਾਹਿਬ, ਜਦੋਂ ਇਨ੍ਹਾਂ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਦੀ ਸਰਕਾਰ ਸੀ ਤਾਂ ਸਾਲ 2014-15 ਵਿੱਚ ਡਬਲ ਓਵਰ ਡਰਾਫਟ ਰਿਹਾ ਹੈ, ਡਬਲ ਓਵਰ ਡਰਾਫਟ ਉਦੋਂ ਹੁੰਦਾ ਹੈ ਜਦੋਂ ਵੇਜ਼ਿਜ਼ ਐਂਡ ਮੀਨਜ਼ ਖਤਮ ਹੋ ਜਾਣ, ਓਵਰ ਡਰਾਫਟ ਖਤਮ ਹੋ ਜਾਵੇ ਤਾਂ ਡਬਲ ਓਵਰ ਡਰਾਫਟ ਮੰਨਿਆ ਜਾਂਦਾ ਹੈ। ਸਪੀਕਰ ਸਾਹਿਬ, ਜਦੋਂ ਦੀ ਕੈਪਟਨ ਸਾਹਿਬ ਦੀ ਸਰਕਾਰ ਆਈ ਹੈ, ਮੈਂ ਪ੍ਰਮਾਤਮਾ ਦਾ ਸ਼ੁਕਰ ਕਰਦਾ ਹਾਂ ਪਰ ਸਿਆਣੇ ਕਹਿੰਦੇ ਹਨ ਕਿ ਵੱਡੇ ਬੋਲ ਨਾ ਬੋਲੀਏ ਕਿਉਂਕਿ ਇਵੇਂ ਪ੍ਰਮਾਤਮਾ ਅਤੇ ਹੰਕਾਰ ਦਾ ਵੈਰ ਪੈ ਜਾਂਦਾ ਹੈ। ਭਾਰਤੀ ਰਿਜ਼ਰਵ ਬੈਂਕ ਇਕ ਸਰਕਾਰੀ ਖਜ਼ਾਨੇ ਨੂੰ ਉਦੋਂ ਬੰਦ ਕਰ ਦਿੰਦਾ ਹੈ ਜਦੋਂ ਇਹ ਲਗਾਤਾਰ 5 ਦਿਨਾਂ ਲਈ ਡਬਲ ਓਵਰਡ੍ਰਾਫਟ (ਉਪਾਅ ਅਤੇ ਸਾਧਨ ਤੋਂ ਬਾਹਰ ਪੇਸ਼ਗੀਆਂ ਅਤੇ ਓਵਰਡਰਾਫਟ) ਦੀ ਸਥਿਤੀ ਵਿਚ ਰਹਿੰਦਾ ਹੈ। ਮੈਂ ਇਥੇ ਇਹ ਸੂਚਿਤ ਕਰਨਾ ਚਾਹੁੰਦਾ ਹਾਂ ਕਿ ਸਾਲ 2014-15 ਵਿੱਚ ਰਾਜ ਦਾ ਖਜ਼ਾਨਾ 25 ਦਿਨਾਂ ਲਈ, 2015-16 ਵਿੱਚ 7 ਦਿਨਾਂ ਲਈ ਅਤੇ 2016-17 ਵਿੱਚ 16 ਦਿਨਾਂ ਲਈ ਡਬਲ ਓਵਰਡਰਾਫਟ ਦੀ ਸਥਿਤੀ ਵਿਚ ਰਿਹਾ ਸੀ। ਮੈਂ ਇਸ ਸਦਨ ਨੂੰ ਬੜੀ ਨਿਮਰਤਾ ਸਹਿਤ ਸੂਚਿਤ ਕਰਨਾ ਚਾਹਾਂਗਾ ਕਿ ਇਸ ਸਰਕਾਰ ਦੇ ਪਿਛਲੇ ਤਿੰਨ ਵਰ੍ਹਿਆਂ ਵਿਚ ਅਸੀਂ ਇਕ ਦਿਨ ਲਈ ਵੀ ਖਜ਼ਾਨੇ ਨੂੰ ਡਬਲ ਓਵਰਡਰਾਫਟ ਦੀ ਸਥਿਤੀ ਵਿੱਚ ਨਹੀਂ ਜਾਣ ਦਿੱਤਾ। ਡਬਲ ਓਵਰ ਡਰਾਫਟ ਤੇ ਓਵਰ ਡਰਾਫਟ ਦਾ ਮਤਲਬ ਕੀ ਹੈ ਕਿ ਪਿਛਲੇ ਸਾਲ ਸਿਰਫ 21 ਕਰੋੜ ਰੁਪਿਆ ਵਿਆਜ, ਕਿਉਂਕਿ ਜਦੋਂ ਤੁਸੀਂ ਓਵਰ ਡਰਾਫਟ ਵਿਚ ਜਾਂਦੇ ਹੋ ਤਾਂ ਜੋ ਵਿਆਜ਼ ਦੀ ਸ਼ਰ੍ਹਾ ਹੈ, ਉਹ ਵੀ ਉਤੇ ਹੋ ਜਾਂਦੀ ਹੈ, ਸੋ, ਪਹਿਲੇ ਸਾਲ ਵਿਚ 10 ਕਰੋੜ ਰੁਪਿਆ ਬਚਿਆ, ਪਿਛਲੇ ਸਾਲ ਵਿਚ 21 ਕਰੋੜ ਰੁਪਿਆ ਬਚਿਆ ਅਤੇ ਇਸ ਸਾਲ ਫਿਰ 20-21 ਕਰੋੜ ਰੁਪਿਆ ਬਚ ਜਾਵੇਗਾ। ਸਪੀਕਰ ਸਾਹਿਬ, ਇਨ੍ਹਾਂ ਛੋਟੀਆਂ ਛੋਟੀਆਂ ਗੱਲਾਂ ਨਾਲ ਮੇਰੀ ਸਰਕਾਰ ਨੇ ਪੰਜਾਬ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਹੈ।

14. ਉਪਾਅ ਤੇ ਸਾਧਨ, ਪੇਸ਼ਗੀਆਂ ਅਤੇ ਓਵਰਡਰਾਫਟ ਦੇ ਦਿਨਾਂ ਨੂੰ ਘੱਟ ਕਰਕੇ ਰਾਜ ਸਾਲ 2017-18 ਵਿੱਚ ਲਗਭਗ 10.75 ਕਰੋੜ ਰੁਪਏ, 2018-19 ਵਿੱਚ 21.70 ਕਰੋੜ ਰੁਪਏ ਅਤੇ ਸਾਲ 2019-20ਵਿੱਚ20 ਕਰੋੜ ਰੁਪਏ (23.02.2020 ਤੱਕ) ਦੀਆਂ ਵਿਆਜ ਅਦਾਇਗੀਆਂ ਬਚਾਉਣਵਿੱਚ

ਕਾਮਯਾਬ ਰਿਹਾ ਹੈ। ਇਸ ਤੋਂ ਇਲਾਵਾ ਸੰਜਮੀ ਕਰਜ਼ ਪ੍ਰਬੰਧ ਰਾਹੀਂ ਰਾਜ ਤਬਦੀਲੀਯੋਗ ਮਿਆਦਾਂ ਅਤੇ ਸੀਕੀਉਰੇਟੀਸ ਦੇ ਪੁਨਰ ਜਾਰੀਕਰਨ ਸਬੰਧੀ ਪਹੁੰਚ ਕਰਕੇ 7.50 ਕਰੋੜ ਰੁਪਏ ਹੋਰ ਬਚਾਉਣ ਵਿੱਚ ਕਾਮਯਾਬ ਰਿਹਾ ਹੈ।

15. ਸ੍ਰੀਮਾਨ ਜੀ, ਪੂੰਜੀਗਤ ਕਾਰਜਾਂ ਤੇ ਹੋਏ ਖਰਚੇ ਭਾਵੇਂ ਬਹੁਤ ਉਤਸ਼ਾਹਜਨਕ ਤਸਵੀਰ ਨਾ ਪੇਸ਼ ਕਰ ਸਕੇ ਹੋਣ ਪਰ ਮੈਂ ਆਪਣੀ ਜ਼ਿੰਮੇਵਾਰੀ ਨਿਭਾਉਣ ਵਿੱਚ ਅਸਫ਼ਲ ਰਹਾਂਗਾ ਜੇਕਰ ਮੈਂ ਲੰਬੇ ਸਮੇਂ ਦੇ ਸੀਸੀਐੱਲ ਕਰਜ਼ੇ ਬਾਰੇ ਸਪੱਸ਼ਟ ਨਾ ਕਰਾਂ। ਮੈਂ ਇੱਕ ਗੱਲ ਜ਼ਰੂਰ ਯਾਦ ਕਰਵਾਉਣੀ ਚਾਹਾਂਗਾ, even at the expense of your time, ਜਿਹੜਾ ਸਭ ਤੋਂ ਬੇਰਹਿਮ ਕੰਮ ਪਿਛਲੀ ਸਰਕਾਰ ਕਰਕੇ ਗਈ ਹੈ, ਜਿਹੜਾ 31 ਹਜ਼ਾਰ ਕਰੋੜ ਰੁਪਏ ਦਾ ਸੀ.ਸੀ.ਐਲ. ਦਾ ਗੈਪ ਸੀ, ਗਿਣਤੀ ਤੋਂ ਇੱਕ ਦਿਨ ਪਹਿਲਾਂ ਇਨ੍ਹਾਂ ਨੇ ਦਸਤਖਤ ਕਰ ਦਿੱਤੇ, ਨਹੀਂ ਤਾਂ ਅਸੀਂ ਸੁਪਰੀਮ ਕੋਰਟ ਵਿਚ ਦਾਅਵਾ ਕਰਦੇ। ਸਪੀਕਰ ਸਾਹਿਬ, ਪ੍ਰਮਾਤਮਾ ਮਨਪ੍ਰੀਤ ਸਿੰਘ ਨੂੰ ਅਤੇ ਮਨਪ੍ਰੀਤ ਸਿੰਘ ਦੀ ਔਲਾਦ ਨੂੰ ਆਪਣੇ ਘਰ ਵਿਚ ਆਪਣੀ ਬਾਰ-ਗਾਹ ਵਿਚ ਪਨਾਹ ਨਾ ਦੇਵੇ, ਜੇ ਮੈਂ ਇਹ ਝੂਠ ਬੋਲਾਂ ਕਿ ਗੌਰਮਿੰਟ ਆਫ ਇੰਡੀਆ, ਇਹ ਜਿਹੜਾ 31000 ਕਰੋੜ ਰੁਪਿਆ ਸੀ, ਇਸ ਨੂੰ 1/3, 1/3, 1/3 ਦੀ ਰੇਸ਼ੋ ਨਾਲ ਇਸ ਨੂੰ ਸ਼ੇਅਰ ਕਰਨ ਨੂੰ ਤਿਆਰ ਸੀ। ਪਰ ਇਨ੍ਹਾਂ (ਪਿਛਲੀ ਸਰਕਾਰ) ਨੂੰ ਪਤਾ ਸੀ ਕਿ ਅਸੀਂ ਦੁਬਾਰਾ ਆਉਣਾ ਨਹੀਂ ਅਤੇ ਇਹ ਚਾਹੁੰਦੇ ਸਨ ਕਿ ਜਿਹੜੀ ਵੀ ਅਗਲੀ ਸਰਕਾਰ ਆਵੇਗੀ, ਉਹ ਬਰਬਾਦ ਹੋ ਜਾਵੇ। ਸਪੀਕਰ ਸਾਹਿਬ, ਇਹ ਜਿਹੜਾ 31000 ਕਰੋੜ ਰੁਪਿਆ ਸੀ,। ਮਾਰਚ, 2020 ਤੱਕ ਰਾਜ ਇਸ ਕਰਜ਼ੇ ਦੇ ਭੁਗਤਾਨ ਵਜੋਂ 10,530 ਕਰੋੜ ਰੁਪਏ ਤੱਕ ਦੀ ਭਾਰੀ ਰਕਮ ਅਦਾ ਕਰ ਚੁੱਕਾ ਹੋਵੇਗਾ। ਇਸ ਸਦਨ ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਅਤੇ ਸੂਬਾ ਇਹ ਕਲਪਨਾ ਕਰ ਸਕਦਾ ਹੈ ਕਿ ਜੇਕਰ ਪਿਛਲੀ ਸਰਕਾਰ ਨੇ ਅਜਿਹੀ ਵਿਰਾਸਤ ਨਾ ਛੱਡੀ ਹੁੰਦੀ ਤਾਂ ਅਸੀਂ ਕਿੰਨੀ ਤਰੱਕੀ ਕਰ ਸਕਦੇ ਸੀ। ਮੈਂ ਇਸ ਸਬੰਧੀ ਕੁਝ ਆਰਜ਼ੀ ਅਨੁਮਾਨ ਤਿਆਰ ਕੀਤੇ ਹਨ ਕਿ ਇਸ ਰਕਮ ਨਾਲ ਕੀ ਕੁਝ ਹੋ ਸਕਦਾ ਸੀ ਜੋ ਕਿ ਹੇਠ ਦਰਜ ਤੋਂ ਅੰਦਾਜਾ ਲਗਾਇਆ ਜਾ ਸਕਦਾ ਹੈ :

(i) 5 ਕਰੋੜ ਰੁਪਏ ਪ੍ਰਤੀ ਕਿਲੋਮੀਟਰ ਦੀ ਲਾਗਤ ਨਾਲ ਦੋ ਚਾਰ-ਮਾਰਗੀ ਹਾਈਵੇਅ (ਪੰਜਾਬ, ਪਠਾਨਕੋਟ-ਸ਼ੰਭੂ ਅਤੇ ਚੰਡੀਗੜ੍ਹ-ਅਬੋਹਰ ਤੋਂ ਤਕਰੀਬਨ 250 ਕਿਲੋਮੀਟਰ) ਅਰਥਾਤ 2,500 ਕਰੋੜ ਰੁਪਏ।

(ii) 400 ਕਰੋੜ ਰੁਪਏ ਦੀ ਲਾਗਤ ਨਾਲ 3 ਨਵੇਂ ਮੈਡੀਕਲ ਕਾਲਜ ਬਣਾਉਣ ਲਈ 1,200 ਕਰੋੜ ਰੁਪਏ।

(iii) ਹਰੇਕ ਜ਼ਿਲ੍ਹੇ ਵਿਚ 40 ਕਰੋੜ ਦੀ ਲਾਗਤ ਨਾਲ 100 ਬਿਸਤਰਿਆਂ ਵਾਲਾ ਇਕ ਨਵਾਂ ਹਸਪਤਾਲ ਅਰਥਾਤ 900 ਕਰੋੜ ਰੁਪਏ।

(iv) ਹਰੇਕ ਹਲਕੇ ਵਿਚ 1 ਕਰੋੜ ਰੁਪਏ ਦੀ ਲਾਗਤ ਨਾਲ 5 ਨਵੇਂ ਮੁੱਢਲੇ ਸਿਹਤ ਕੇਂਦਰ (ਪੀ.ਐੱਚ.ਸੀਜ਼) ਅਰਥਾਤ 600 ਕਰੋੜ ਰੁਪਏ।

(v) ਹਰੇਕ ਹਲਕੇ ਵਿਚ 15 ਕਰੋੜ ਦੀ ਲਾਗਤ ਨਾਲ ਇੱਕ ਨਵਾਂ ਸੀਨੀਅਰ ਸੈਕੰਡਰੀ ਸਕੂਲ ਅਰਥਾਤ 1,800 ਕਰੋੜ ਰੁਪਏ।

(vi) ਹਰੇਕ ਹਲਕੇ ਵਿਚ 5 ਕਰੋੜ ਰੁਪਏ ਦੀ ਲਾਗਤ ਨਾਲ ਇਕ ਨਵੀਂ ਆਈ.ਟੀ.ਆਈ. ਅਰਥਾਤ 600 ਕਰੋੜ ਰੁਪਏ।

(vii) 1,000 ਕਰੋੜ ਰੁਪਏ ਦੀ ਲਾਗਤ ਨਾਲ 500 ਏਕੜ ਭੂਮੀ ਵਾਲੇ, 2 ਨਵੇਂ ਇੰਡਸਟਰੀਅਲ ਪਾਰਕ ਅਰਥਾਤ 2,000 ਕਰੋੜ ਰੁਪਏ।

(viii) ਪੰਜਾਬੀ ਕਿਸਾਨਾਂ ਦੀ ਆਮਦਨ ਵਧਾਉਣ ਲਈ ਖੇਤੀਬਾੜੀ ਖੋਜ, ਤਕਨੀਕੀ ਨਵੀਨੀਕਰਨ ਅਤੇ ਵਿਭਿੰਨਤਾ ਲਈ 1,000 ਕਰੋੜ ਰੁਪਏ ਦਾ ਸਮਰਪਿਤ ਮੂਲਧਨ ਫੰਡ।

16. ਸਪੀਕਰ ਸਾਹਿਬ, it is only 1/6 , ਇਹ ਸਾਲ 2034 ਵਿਚ ਕਰਜ਼ੇ ਦੀ ਅਦਾਇਗੀ ਹੋਣੀ ਹੈ। ਸਾਨੂੰ 57 ਹਜ਼ਾਰ ਕਰੋੜ ਭਰਨਾ ਪੈਣਾ ਹੈ, ਜਿਸ ਵਿਚੋਂ 10 ਹਜ਼ਾਰ ਕਰੋੜ ਅਸੀਂ ਭਰ ਦਿੱਤਾ ਹੈ। 47 ਹਜ਼ਾਰ ਕਰੋੜ ਹੋਰ ਭਰਨਾ ਹੈ। ਸਪੀਕਰ ਸਾਹਿਬ, ਤੁਸੀਂ ਹਿਸਾਬ ਲਗਾ ਲਓ ਜੇਕਰ ਇਹ ਪੈਸਾ ਸਾਨੂੰ ਮਿਲ ਜਾਂਦਾ ਤਾਂ ਪੰਜਾਬ ਕਿਥੇ ਤੋਂ ਕਿੱਥੇ ਜਾਂਦਾ। ਸਪੀਕਰ ਸਾਹਿਬ, ਸਾਰੇ ਹੀ ਸਿਆਸਤ ਕਰਦੇ ਹਨ ਪਰ ਇਸ ਕਿਸਮ ਦਾ, ਜੋ ਅਕਾਲੀ ਦਲ ਨੇ ਪੰਜਾਬ ਨਾਲ ਧ੍ਰੋਹ ਕੀਤਾ ਹੈ, ਮੈਨੂੰ ਲਗਦਾ ਹੈ ਕਿ ਇਨ੍ਹਾਂ ਨੂੰ ਪਰਮਾਤਮਾ ਦੀ ਕਚਹਿਰ ਵਿਚ ਵੀ ਪਨਾਹ ਨਹੀਂ ਮਿਲੇਗੀ। ਸਪੀਕਰ ਸਾਹਿਬ, ਇਹ ਬਜਟ ਸਪੀਚ ਪੜ੍ਹਨੀ ਥੋਹੜਾ ਬੋਰਿੰਗ ਜਿਹਾ ਕੰਮ ਹੁੰਦਾ ਹੈ ਪਰ ਇਹ ਪੜ੍ਹਨੀ ਪੈਂਦੀ ਹੈ।

ਜਨਾਬ ਸਪੀਕਰ ਸਾਹਿਬ ਅਤੇ ਮੇਰੇ ਸਤਿਕਾਰਯੋਗ ਸਾਥੀਓ, ਇਹ ਉਹ ਕੁਝ ਹੈ ਜੋ ਪੰਜਾਬ ਨੇ ਪਿਛਲੇ ਤਿੰਨ ਵਰ੍ਹਿਆਂ ਦੌਰਾਨ ਗਵਾਇਆ ਹੈਜੋ ਕਿ ਪੂਰਬਲੀ ਸਰਕਾਰ ਨੇ ਆਪਣਾ ਕਾਰਜਭਾਰ ਤਿਆਗਦਿਆਂ ਕੀਤਾ ਸੀ। ਮੈਂ ਇਥੇ ਇਹ ਸ਼ਾਮਲ ਕਰਨਾ ਜ਼ਰੂਰੀ ਸਮਝਦਾ ਹਾਂ ਕਿ ਇਹ 57,358 ਕਰੋੜ ਰੁਪਏ ਦੇ ਕੁੱਲ ਬੋਝ ਦਾ ਕੇਵਲ 1/6 ਹਿੱਸਾ ਹੈ ਜੋ ਕਿ ਹਰੇਕ ਪੰਜਾਬੀ ਨੂੰ ਸਤੰਬਰ, 2034 ਤੱਕ ਚੁਕਾਉਣਾ ਪਵੇਗਾ। ਤੁਸੀਂ ਕਲਪਨਾ ਕਰੋ ਕਿ ਉਪਰੋਕਤ ਨਾਲੋਂ ਛੇ ਗੁਣਾ ਵਧੇਰੇ ਬੁਨਿਆਦੀ ਢਾਂਚਾ ਅਸੀਂ ਸਿਰਜ ਸਕਦੇ ਸੀ ਜੇਕਰ ਪੂਰਬਲੀ ਸਰਕਾਰ ਵੱਲੋਂ ਅਜਿਹਾ ਸੌਦਾ ਹਸਤਾਖਰ ਨਾ ਕੀਤਾ ਗਿਆ ਹੁੰਦਾ। ਇਸ ਭਾਰੀ ਪੂੰਜੀਗਤ ਨਿਵੇਸ਼ ਦੇ ਆਰਥਿਕ ਗੁਣਾਂਕ ਪ੍ਰਭਾਵ ਦੀ ਗਣਨਾ ਕਰੋ ਜੋ ਕਿ ਸੰਭਵ ਹੋ ਸਕਦਾ ਸੀ ਅਤੇ ਇਸ ਦੁਆਰਾ ਕਿੰਨਾ ਰੁਜ਼ਗਾਰ ਸਿਰਜਿਆ ਜਾ ਸਕਦਾ ਸੀ ਅਤੇ ਇਸ ਨਾਲ ਕਿੰਨੀ ਖੁਸ਼ਹਾਲੀ ਲਿਆਂਦੀ ਜਾ

ਸਕਦੀ ਸੀ। ਮੈਂ ਆਪਣੇ ਸ਼ਬਦਾਂ ਨੂੰ ਦੁਹਰਾਉਣਾ ਚਾਹਾਂਗਾ ਜੋ ਕਿਮੈਂ ਪਹਿਲਾਂ ਇਸ ਸਦਨ ਵਿਚ ਕਿਹਾ ਸੀ ਅਰਥਾਤ ''ਇਹ ਉਨ੍ਹਾਂ ਦਾ ਸਭ ਤੋਂ ਜ਼ਿਆਦਾ ਬੇਰਹਿਮ ਕਦਮ ਸੀ''

## ਵਿੱਤੀ ਰੋਡ ਮੈਪ

17. ਜਨਾਬ ਸਪੀਕਰ ਸਾਹਿਬ, ਫਿਰ ਵੀ ਅਸੀਂ ਹਿੰਮਤ ਨਹੀਂ ਹਾਰੀ, ਸਾਨੂੰ ਸਭ ਨੂੰ ਪਤਾ ਹੈ ਕਿ ਦੇਸ਼ ਵਿੱਚ ਆਰਥਿਕ ਮੰਦੀ ਚੱਲ ਰਹੀ ਹੈ। ਸਪੀਕਰ ਸਾਹਿਬ, ਸਾਡੀ ਹਰ ਸੰਭਵ ਕੋਸ਼ਿਸ਼ ਹੈ ਕਿ ਪੰਜਾਬ ਨੂੰ ਹਿੰਦੁਸਤਾਨ ਦੇ ਜਿੰਨੇ ਵੀ ਸੂਬੇ ਹਨ, ਉਨ੍ਹਾਂ ਵਿਚੋਂ ਸ਼ਹਿਰੇ-ਫਰਿਸ਼ਤ ਸੂਬਾ ਪਰ ਕੈਪਿਟਾ ਇਨਕਮ ਦੇ ਇਤਬਾਰ ਨਾਲ ਬਣਾਇਆ ਜਾਵੇ, ਔਰ ਇਸ ਨੇਕ ਕੰਮ ਲਈ ਮੈਂ ਤੁਹਾਡੀ ਦੁਆਵਾਂ ਦਾ ਤੇ ਆਪਣੇ ਸਾਥੀਆਂ ਦੀ ਮਦਦ ਦਾ ਤਲਬਗਾਰ ਹਾਂ। ਰਾਜ ਦੀ ਆਰਥਿਕਤਾ ਦੀ ਦਿੱਤੀ ਗਈ ਬਣਤਰ ਵਿਚ ਸਾਡੇ ਅਗੇਤੇ ਅਨੁਮਾਨ ਦਰਸਾਉਂਦੇ ਹਨ ਕਿ ਸਾਲ 2019-20 ਦੌਰਾਨ ਰਾਜ ਦੀ ਜੀ.ਐੱਸ.ਡੀ.ਪੀ. ਚਲੰਤ ਕੀਮਤਾਂ ਤੇ ਸਾਲ 2018-19 ਵਿਚ 5,21,861 ਕਰੋੜ ਰੁਪਏ ਤੋਂ ਵਧ ਕੇ 5,74,760 ਕਰੋੜ ਰੁਪਏ ਹੋ ਗਈ ਹੈ। ਮੈਨੂੰ ਆਸ ਹੈ ਕਿ ਇਸ ਸਰਕਾਰ ਦੀਆਂ ਅਗਾਂਹਵਧੂ ਨੀਤੀਆਂ ਦੇ ਨਤੀਜੇ ਵਜੋਂ ਰਾਜ ਦੀ ਜੀ.ਐਸ.ਡੀ.ਪੀ. ਸਾਲ 2020-21 ਦੌਰਾਨ 6,44,326 ਕਰੋੜ ਰੁਪਏ ਹੋਰ ਵੱਧ ਜਾਵੇਗੀ। ਰਾਜ ਦੀ ਪ੍ਰਤੀ ਜੀਅ ਆਮਦਨ ਵੀ ਇਸ ਸਾਲ 2018-19 ਵਿਚ 1,54,996 ਰੁਪਏ ਤੋਂ ਵਧ ਕੇ ਸਾਲ 2019-20 ਵਿੱਚ 1,66,830 ਰੁਪਏ ਹੋ ਗਈ ਹੈ ਜੋ ਕਿ ਕੌਮੀ ਔਸਤ ਦੇ 1,35,050ਨਾਲੋਂ23.53% ਵੱਧ ਹੈ।

18. ਰਾਜ ਦੀ ਬਿਹਤਰ ਹੁੰਦੀ ਵਿੱਤੀ ਸਥੀਤੀ ਦੇ ਨਤੀਜੇ ਵਜੋਂ,ਇਸ ਸਾਲ ਅਸੀਂ ਅਨੁਮਾਨ ਲਗਾਇਆ ਹੈ ਕਿ ਰਾਜ ਦੀਆਂ ਕੁੱਲ ਮਾਲੀਆ ਪ੍ਰਾਪਤੀਆਂ ਸਾਲ 2019-20(ਸੋਧੇ ਅਨੁਮਾਨ) ਵਿਚ 73,975 ਕਰੋੜ ਰੁਪਏ ਤੋਂ ਵਧ ਕੇ ਸਾਲ 2020-21(ਬਜਟ ਅਨੁਮਾਨ) 88,004 ਕਰੋੜ ਰੁਪਏ ਹੋ ਜਾਣਗੀਆਂ ਜੋ ਕਿ 18.96% ਦਾ ਵਾਧਾ ਹੈ। ਇਸੇ ਅਵਧੀ ਦੇ ਦੌਰਾਨ ਆਪਣਾ ਕਰ ਮਾਲੀਆ (ਓ.ਟੀ.ਆਰ.) ਸਾਲ 2019-20 (ਸੋਧੇ ਅਨੁਮਾਨ) ਵਿੱਚ 33,739 ਕਰੋੜ ਰੁਪਏ ਤੋਂ ਵਧ ਕੇ ਸਾਲ 2020-21 (ਬਜਟ ਅਨੁਮਾਨ) ਵਿਚ 35,824 ਕਰੋੜ ਰੁਪਏ ਹੈ। ਇਹ ਮੇਰੀ ਸਰਕਾਰ ਦੇ ਯਤਨਾਂ ਅਤੇ ਸੁਹਿਰਦਤਾ ਦੀ ਬਦੌਲਤ ਹੈ ਕਿ ਦੇਸ਼ ਵਿੱਚ ਆਰਥਿਕ ਮੰਦੀ ਵਾਲੇ ਮਾਹੌਲ ਦੇ ਬਾਵਜੂਦ ਵੀ ਸਾਡੀਆਂ ਮਾਲੀਆ ਪ੍ਰਾਪਤੀਆਂ ਸਾਲ 2019-20 ਵਿੱਚ 18.80% ਵਧੀਆਂ ਹਨ ਅਤੇ ਸਾਲ 2020-21 ਵਿੱਚ 18.96% ਤੱਕ ਹੋਰ ਵਧਣ ਦੀ ਸੰਭਾਵਨਾ ਹੈ।

19. ਕਿਸੇ ਵੀ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਮੰਦੀ ਦੇ ਦੌਰਾਨ ਮੰਗ ਅਤੇ ਖਪਤ ਨੂੰ ਹੁਲਾਰਾ ਦੇਣ ਲਈ ਜਨਤਕ ਖਰਚਿਆਂ ਅਤੇ ਨਿਵੇਸ਼ ਵਿੱਚ ਵਾਧਾ ਕੀਤਾ ਜਾਵੇ। ਇਸ ਉਦੇਸ਼ ਨੂੰ ਧਿਆਨ

ਵਿੱਚ ਰੱਖਦੇ ਹੋਏ ਰਾਜ ਦਾ ਕੁੱਲ ਖਰਚਾ ਸਾਲ 2020-21 (ਬਜਟ ਅਨੁਮਾਨ) ਲਈ 1,54,805 ਕਰੋੜ ਰੁਪਏ ਅਨੁਮਾਨਿਆ ਗਿਆ ਹੈ। ਕੁੱਲ ਖਰਚਿਆਂ ਦੀ ਵੰਡ ਦਰਸਾਉਂਦੀ ਹੈ ਕਿ ਰਾਜ ਦਾ ਮਾਲੀਆ ਖਰਚਾ ਸਾਲ 2019-20 (ਸੋਧੇ ਅਨੁਮਾਨ) ਵਿੱਚ 86,602 ਕਰੋੜ ਰੁਪਏ ਤੋਂ ਵੱਧ ਕੇ ਸਾਲ 2020-21 (ਬਜਟ ਅਨੁਮਾਨ) 95,716 ਕਰੋੜ ਰੁਪਏ ਹੋ ਜਾਣ ਦੀ ਆਸ ਹੈ ਜੋ ਕਿ 10.52% ਦਾ ਵਾਧਾ ਹੈ। ਇਸੇ ਅਵਧੀ ਦੇ ਦੌਰਾਨ ਤਨਖਾਹ, ਉਜਰਤਾਂ ਅਤੇ ਗ੍ਰਾਂਟ-ਇਨ-ਏਡ (ਤਨਖ਼ਾਹਾਂ) ਉੱਤੇ ਹੋਣ ਵਾਲਾ ਖਰਚਾ 25,449 ਕਰੋੜ ਰੁਪਏ ਤੋਂ ਵਧਕੇ 27,639 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ ਅਤੇ ਪੈਨਸ਼ਨਾਂ ਦੀ ਅਦਾਇਗੀ ਦੀ ਰਕਮ 10,213 ਕਰੋੜ ਰੁਪਏ ਤੋਂ ਵੱਧ ਕੇ 12,267 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ ਜੋ ਕਿ ਕ੍ਰਮਵਾਰ 8.61% ਅਤੇ 20.11% ਦਾ ਵਾਧਾ ਹੈ।

20. ਮੌਜੂਦਾ ਪਰਿਸਥਿਤੀਆਂ ਵਿੱਚ ਇਹ ਪ੍ਰਾਪਤੀਆਂ, ਖਰਚਿਆਂ ਅਤੇ ਪ੍ਰਤੀਬੱਧ ਦੇਣਦਾਰੀਆਂ ਦੀ ਸਮੁੱਚੀ ਤਸਵੀਰ ਨੂੰ ਧਿਆਨ ਵਿੱਚ ਰੱਖਦੇ ਹੋਏ ਮੈਂ ਸਾਲ 2020-21(ਬਜਟ ਅਨੁਮਾਨ) ਵਿੱਚ ਮਾਲੀਆ ਘਾਟੇ ਦੇ ਜੀ ਐੱਸ ਡੀ ਪੀ ਨੂੰ 1.2% ਪ੍ਰਤੀਸ਼ਤ ਤੱਕ ਸੀਮਤ ਰੱਖ ਸਕਿਆ ਹਾਂ।

21. ਸਾਡੀਆਂ ਵਿਸ਼ਾਲ ਚੁਣੌਤੀਆਂ ਦੇ ਬਾਵਜੂਦ ਅਸੀਂ ਵਿੱਤੀ ਘਾਟੇ ਨੂੰ ਇਨ੍ਹਾਂ ਸਾਲਾਂ ਦੇ 4.96% ਅਤੇ 3.81% ਤੇ ਬਜਟ ਅਨੁਮਾਨਾਂ ਦੇ ਮੁਕਾਬਲੇ ਸਾਲ 2017-18 ਵਿੱਚ 2.61% ਅਤੇ ਸਾਲ 2018-19 ਵਿੱਚ 3.08% ਤੇ ਰੱਖਣ ਵਿੱਚ ਕਾਮਯਾਬ ਰਹੇ ਹਾਂ।

22. ਵਿੱਤੀ ਮਜ਼ਬੂਤੀ ਦੇ ਮਾਰਗ ਤੇ ਆਉਣ ਦਾ ਸਾਡਾ ਇੱਕ ਹੋਰ ਮਹੱਤਵਪੂਰਨ ਸੰਕੇਤਅਤੇ ਮੇਰੀ ਵਿੱਤੀ ਨਿਰਪੱਖਤਾ ਅਤੇ ਜੁਆਬਦੇਹੀ ਦੇ ਵਾਅਦੇ ਦੇ ਅਨੁਕੂਲ, ਮੈਂ ਇਸ ਸਦਨ ਨੂੰ ਇਹ ਜਾਣਕਾਰੀ ਦਿੱਤੀ ਸੀ ਕਿ ਸਾਲ 2017-18 ਵਿੱਚ 10,273 ਕਰੋੜ ਰੁਪਏ; ਸਾਲ 2018-19 ਵਿਚ 4175 ਕਰੋੜ ਰੁਪਏ ਅਤੇ ਸਾਲ 2019-20 ਵਿੱਚ ਸਾਡੇ ਬਜਟ ਅਨੁਮਾਨਾਂ ਵਿਚ 2,323 ਕਰੋੜ ਰੁਪਏ ਦਾ ਫੰਡਿੰਗ ਅੰਤਰ ਸੀ।ਮੈਨੂੰ ਪੁੱਛ ਰਹੇ ਸਨ ਕਿ ਇਹ ਗੈਪ ਕਿਵੇਂ ਪੂਰਾ ਕਰੋਗੇ? ਉਸ ਵੇਲੇ ਮੈਂ ਕਿਹਾ ਸੀ ਕਿ ਜੇ ਮੇਰੇ ਰੱਬ ਨੂੰ ਮਨਜ਼ੂਰ ਹੋਇਆ, ਨੀਲੀ ਛਤਰੀ ਵਾਲਾ, ਜਿਹੜਾ ਲੋਕਾਂ ਦੇ ਦਿਨਾਂ ਦੇ ਰਾਜ਼ ਜਾਣਦਾ ਹੈ, ਜੇ ਮੇਰੇ ਰੱਬ ਨੂੰ ਮਨਜ਼ੂਰ ਹੋਇਆ ਤਾਂ ਤਿੰਨ ਸਾਲਾਂ ਵਿੱਚ ਅਸੀਂ ਪੰਜਾਬ ਨੂੰ ਪਟੜੀ ਤੇ ਚੜਾ ਦੇਵਾਂਗੇ। ਮੈਨੂੰ ਇਹ ਦੱਸਦਿਆਂ ਅੱਜ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਵਿੱਤੀ ਸੰਜਮ ਸਬੰਧੀ ਸਾਡੇ ਨਿਰੰਤਰ ਯਤਨਾਂ ਦੇ ਨਤੀਜੇ ਵਜੋਂ ਸਾਲ 2020-21(ਬਜਟ ਅਨੁਮਾਨ) ਲਈ ਵਿੱਤੀ ਘਾਟਾ 2.92% ਅਨੁਮਾਨਿਆ ਗਿਆ ਹੈ ਜੋ ਕਿ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਐਂਡ ਬਜਟ ਮੈਨੇਜਮੈਂਟ (ਐਫਆਰਬੀਐਮ) ਐਕਟ, 2003 ਅਧੀਨ ਨਿਰਧਾਰਤ 3% ਦੀ ਸੀਮਾ ਦੇ ਅੰਦਰ ਹੈ। ਇਸ ਤਰ੍ਹਾਂ 3 ਸਾਲਾਂ ਦੇ ਵਿਚ ਅਸੀਂ ਮੁੜ ਤਰੱਕੀ ਦੇ ਮਾਰਗ ਤੇ ਆ ਗਏ ਹਾਂ ਅਤੇ ਅਸੀਂ ਉਸ ਸਥਿਤੀ ਤੇ ਪਹੁੰਚ ਗਏ ਹਾਂ ਜਿਥੇ ਸਾਲ 2020-21 ਲਈ ਕੋਈ ਫੰਡਿੰਗ

ਅੰਤਰ ਨਹੀਂ ਹੈ। ਮੈਨੂੰ ਇਹ ਦੱਸਦਿਆਂ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਆਉਣ ਵਾਲੇ ਵਿੱਤੀ ਸਾਲ ਦੌਰਾਨ ਸਾਡੀ ਸਰਕਾਰ ਨੇ ਪੂੰਜੀਗਤ ਖ਼ਰਚ 10,280 ਕਰੋੜ ਰੁਪਏ ਤੱਕ ਵਧਾਉਣ ਦੀ ਤਜਵੀਜ਼ ਰੱਖੀ ਹੈ ਜੋ ਕਿ 2019-20(ਸੋਧੇ ਅਨੁਮਾਨ) ਕੇਵਲ 4,013 ਕਰੋੜ ਰੁਪਏ(ਉਦੈ ਦੇ ਪ੍ਰਭਾਵਾਂ ਤੋਂ ਬਿਨਾਂ) ਸੀ ਅਤੇ ਇਸ ਵਧਾਏ ਗਏ ਪੂੰਜੀਗਤ ਖ਼ਰਚ ਨਾਲ ਰੁਜ਼ਗਾਰ ਅਤੇ ਖ਼ਰਚ ਨੂੰ ਹੁਲਾਰਾ ਮਿਲੇਗਾ ਜੋ ਕਿ ਰਾਜ ਦੀ ਆਰਥਿਕਤਾ ਉਪਰ ਲੋੜੀਂਦਾ ਪ੍ਰਭਾਵ ਪਾਵੇਗੀ।

## ਕਰਜ਼ਾ ਸਥਿਤੀ

ਜਨਾਬ ਸਪੀਕਰ ਸਾਹਿਬ,

23. ਪਿਛਲੇ 2 ਸਾਲਾਂ ਵਿਚ ਰਾਜ ਦੀਆਂ ਕੁੱਲ ਮਾਲੀਆ ਪ੍ਰਾਪਤੀਆਂ ਦੀਆਂ ਵਸੂਲੀਆਂ ਵਿੱਚ ਹੋਈ ਤਰੱਕੀ ਦੇ ਨਾਲ ਕੁੱਲ ਮਾਲੀਆ ਪ੍ਰਾਪਤੀਆਂ ਉਤੇ ਵਿਆਜ ਭੁਗਤਾਨ ਦਾ ਅਨੁਪਾਤ ਸਾਲ 2017-18 ਵਿਚ 28.93% ਤੋਂ ਘੱਟ ਕੇ ਸਾਲ 2018-19 ਵਿੱਚ 26.19% ਹੋ ਗਿਆ। ਇਸ ਤੋਂ ਇਲਾਵਾ ਸਾਲ 2019-20 (ਸੋਧੇ ਅਨੁਮਾਨ) ਅਤੇ ਸਾਲ 2020-21 (ਬਜਟ ਅਨੁਮਾਨ) ਲਈ ਇਹ ਅਨੁਪਾਤ ਕ੍ਰਮਵਾਰ 23.82% ਅਤੇ 21.68% ਹੋ ਜਾਣ ਦੀ ਸੰਭਾਵਨਾ ਹੈ। ਬੇਸ਼ੱਕ ਇਹ ਭਾਰੀ ਵਿਆਜ ਦਾ ਬੋਝ ਜਿਸ ਦਾ ਕੁਝ ਹਿੱਸਾ ਨਾਨ-ਡਿਪੈਲਪਮੈਂਟ ਕਰਜ਼ ਦੇ ਨਤੀਜੇ ਵਜੋਂ ਹੈ, ਰਾਜ ਦੇ ਵੱਡਮੁੱਲੇ ਸਰੋਤਾਂ ਤੇ ਨਿਰੰਤਰ ਅੜਿੱਕਾ ਬਣਿਆ ਹੋਇਆ ਹੈ।

24. ਮਿਤੀ 31.03.2020ਤੱਕ ਰਾਜ ਦਾ ਕੁੱਲ ਬਕਾਇਆ ਕਰਜ਼ਾ 2,28,906 ਕਰੋੜ ਰੁਪਏ ਅਨੁਮਾਨਿਆ ਗਿਆ ਜੋ ਸਾਲ 2019-20 (ਸੋਧੇ ਅਨੁਮਾਨ) ਲਈ ਜੀ ਐਸ ਡੀ ਪੀ ਦਾ39.83% ਹੈ ਅਤੇ ਸਾਲ 2020-21 (ਬਜਟ ਅਨੁਮਾਨ) ਲਈ ਬਕਾਇਆ ਕਰਜ਼ 2,48,236 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ ਜੋ ਕਿ ਜੀ ਐਸ ਡੀ ਪੀ ਦਾ 38.53% ਹੈ।ਕਰਜ਼ ਵਿਚਲਾ ਵਾਧਾ ਪੰਜਾਬ ਦੇ ਐਫ.ਆਰ.ਬੀ.ਐਮ. ਐਕਟ ਅਧੀਨ ਪ੍ਰਵਾਨਿਤ ਉਪਬੰਧਾਂ ਅਨੁਸਾਰ ਹੈ।ਅਸੀਂ ਕਰਜ਼ਾ/ਜੀ ਐੱਸ ਡੀ ਪੀ ਅਨੁਪਾਤ ਨੂੰ ਵੀ ਲਗਾਤਾਰ ਘੱਟਾਉਣ ਵਿੱਚ ਸਫਲ ਰਹੇ ਹਾਂ। ਸਾਨੂੰ ਵਿਰਾਸਤ ਵਿੱਚ ਕਰਜਾ/ਜੀਐੱਸਡੀਪੀਅਨੁਮਾਨ, ਭਾਵ ਸਾਲ 2016-17 ਵਿੱਚ 42.75% ਮਿਲਿਆ ਸੀ ਜੋ ਕਿ ਸਾਲ 2017-18 ਵਿੱਚ 40.77% ਅਤੇ ਸਾਲ 2018-19 ਵਿੱਚ ਘੱਟ ਕੇ 40.61% ਰਹਿ ਗਿਆ। ਇਸ ਤੋਂ ਇਲਾਵਾ 2019-20 (ਸੋਧੇ ਅਨੁਮਾਨ) ਵਿਚ ਇਹ ਅਨੁਪਾਤ 39.83%ਰਹਿਣ ਦੀ ਸੰਭਾਵਨਾ ਹੈ ਅਤੇ 2020-21 (ਬਜਟ ਅਨੁਮਾਨ) ਲਈ ਅਸੀਂ 38.53% ਪ੍ਰਤੀਸ਼ਤ ਤੱਕ ਹੋਰ ਘੱਟ ਜਾਣ ਦੀ ਉਮੀਦ ਰੱਖਦੇ ਹਾਂ। ਭਾਵੇਂ ਰਾਜ ਦਾ ਭਾਰੀ ਕਰਜ਼ ਇਸ ਦੀਆਂ ਮੁੱਖ ਮਾਲੀਆ ਪ੍ਰਾਪਤੀਆਂ ਨੂੰ ਖਪਤ ਕਰ ਜਾਂਦਾ ਹੈ, ਪ੍ਰੰਤੂ

ਅਸੀਂ ਆਪਣੇ ਸੰਜਮੀ ਖ਼ਰਚ ਦੇ ਵਿੱਤੀ ਅਨੁਸਾਸ਼ਨ ਨਾਲ ਰਾਜ ਦੇ ਸਰਵਪੱਖੀ ਵਿਕਾਸ ਨੂੰ ਯਕੀਨੀ ਬਣਾਇਆ ਹੈ। ਪਿਛਲੀ ਸਰਕਾਰ ਦੇ ਦਸ ਸਾਲਾਂ ਦੇ ਅਣਉਚਿਤ ਵਿੱਤੀ ਪ੍ਰਬੰਧ ਨੇ ਰਾਜ ਨੂੰ ਬਹੁਤ ਹੀ ਮਾੜੀ ਕਰਜ਼ ਪਰਿਸਥਿਤੀ ਵਿਚ ਪਾ ਦਿੱਤਾ ਹੈ, ਇਸ ਕਰਜ਼ ਜਾਲ ਵਿਚੋਂ ਰਾਜ ਨੂੰ ਬਾਹਰ ਕੱਢਣ ਦੀ ਸਾਡੀ ਲਗਾਤਾਰ ਕੋਸ਼ਿਸ਼ ਜਾਰੀ ਹੈ।

25. ਕੁੱਲ ਮਾਲੀਆ ਪ੍ਰਾਪਤੀਆਂ ਦੇ ਮੁਕਾਬਲੇ ਬਕਾਇਆ ਕਰਜ਼ ਦੀ ਪ੍ਰਤੀਸ਼ਤਤਾ 2017-18 ਵਿਚ 368.15%ਤੋਂ ਘੱਟ 2018-19 ਵਿਚ 340.32% ਹੋ ਗਈ ਹੈ; ਸਾਲ 2019-20 ਵਿਚ (ਸੋਧੇ ਅਨੁਮਾਨ) 309.44% ਅਤੇ ਸਾਲ 2020-21 ਵਿਚ 282.07% ਵਿਉਂਤੀ ਗਈ ਹੈ।

26. ਅਗਲੇ ਸਾਲ ਲਈ ਬਜਟ ਤਜਵੀਜ਼ਾਂ ਦੇ ਵੇਰਵੇ ਦੇਣ ਤੋਂ ਪਹਿਲਾਂ ਮੈਂ ਇਸ ਅਜ਼ੀਮ ਸਦਨ ਨੂੰ ਦੱਸਣਾ ਚਾਹਾਂਗਾ ਕਿ ਪਿਛਲੇ ਤਿੰਨ ਸਾਲਾਂ ਦੌਰਾਨ ਸਾਰੇ ਬਜਟ ਆਸ਼ਵਾਸ਼ਨਾਂ ਉੱਤੇ ਕੀਤੀ ਗਈ ਕਾਰਵਾਈ ਰਿਪੋਰਟ ਨੂੰ ਸਲਾਨਾ ਵਿੱਤੀ ਵੇਰਵਾ 2020-21 ਦੇ ਸਾਰਣੀ ਨੰਬਰ 20 ਵਿਚ ਵੇਰਵੇ ਸਹਿਤ ਪੇਸ਼ ਕੀਤਾ ਹੈ। ਅਸੀਂ ਨਾ ਕੇਵਲ ਆਪਣੇ ਕੰਮਕਾਜ ਵਿੱਚ ਪਾਰਦਰਸ਼ਤਾ ਵਰਤਦੇ ਹਾਂ ਸਗੋਂ ਰਿਪੋਰਟ ਕਰਨ ਵਿੱਚ ਵੀ ਪਾਰਦਰਸ਼ੀ ਹਾਂ।ਅਸੀਂ ਬਹੁਤ ਸਾਰੇ ਭਰੋਸਿਆਂ ਨੂੰ ਪੂਰਾ ਕਰ ਦਿੱਤਾ ਹੈ, ਕੁਝ ਕੇਸਾਂ ਵਿੱਚ ਕੰਮ ਕੀਤਾ ਜਾ ਰਿਹਾ ਹੈ ਅਤੇ ਕੁਝ ਉਪਰ ਕਿਸੇ ਕਾਰਨਾਂ ਕਰਕੇ ਮੁੜ ਵਿਚਾਰ ਕੀਤਾ ਜਾ ਰਿਹਾ ਹੈ। ਮੈਂ ਬਜਟ ਪੇਸ਼ ਕਰਦੇ ਹੋਏ ਇਨ੍ਹਾਂ ਕੁਝ ਬਜਟ ਭਰੋਸਿਆਂ ਉੱਤੇ ਟਿੱਪਣੀ ਵੀ ਕਰਾਂਗਾ। ਸਪੀਕਰ ਸਾਹਿਬ, ਸਿਰਫ ਦੋ ਜਾਂ ਤਿੰਨ ਐਸੀਆਂ ਤਜਵੀਜਾਂ ਸੀ, ਜਿਸ ਤੇ ਸਾਨੂੰ ਮੁੜ ਵਿਚਾਰ ਕਰਨਾ ਪਿਆ ਮਸਲਨ ਅਸੀਂ ਇਹ ਫੈਸਲਾ ਕੀਤਾ ਸੀ ਕਿ ਸਰਦਾਰ ਸ਼ਾਮ ਸਿੰਘ ਅਟਾਰੀ ਦੇ ਪਿੰਡ ਵਿਚ ਅਸੀਂ ਮਿਲਟਰੀ ਟਰੇਨਿੰਗ ਦਾ ਸਕੂਲ ਖੋਲਾਂਗੇ, ਜਿਵੇਂ ਕਿ ਮਹਾਰਾਜਾ ਰਣਜੀਤ ਸਿੰਘ ਆਰਮਡ ਫੋਰਸਿਜ਼ ਟਰੇਨਿੰਗ ਅਕੈਡਮੀ ਹੈ। ਉਹ ਸਰਕਾਰ ਨੇ ਫੈਸਲਾ ਬਦਲ ਦਿੱਤਾ ਹੈ ਤੇ ਹੁਣ ਉਹ ਸਕੂਲ ਅਸੀਂ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਲੈ ਗਏ ਹਾਂ ਕਿਉਂਕਿ ਉਥੇ ਫਿਜ਼ੀਬਲ ਨਹੀਂ ਸੀ। ਸਪੀਕਰ ਸਾਹਿਬ, ਮੇਰਾ ਇਹ ਵੀ ਖੁਸ਼ਨੁਮਾ ਫਰਜ਼ ਹੈ ਤੇ ਤੁਸੀਂ ਮੈਨੂੰ ਇਸ ਬਾਰੇ ਸਵਾਲ ਵੀ ਪੁੱਛ ਸਕਦੇ ਹੋ ਕਿ ਪਿਛਲੇ ਸਾਲ ਜਿਹੜਾ ਕੈਪੀਟਲ ਐਕਸਪੈਂਡੀਚਰ ਸੀ, ਉਹ ਸਿਰਫ 4 ਹਜ਼ਾਰ ਕਰੋੜ ਸੀ, ਹਾਲਾਤ ਕੁਝ ਐਸੇ ਸੀ ਪਰ ਇਸ ਸਾਲ ਜਿਹੜਾ ਕੈਪੀਟਲ ਐਕਸਪੈਂਡੀਚਰ ਹੈ, ਉਹ ਚਾਰ ਹਜ਼ਾਰ ਕਰੋੜ ਤੋਂ ਵਧ ਕੇ 10 ਹਜ਼ਾਰ ਕਰੋੜ ਤੇ ਹੋ ਗਿਆ ਹੈ। It's a 60% increase (ਥੰਪਿੰਗ) ਸਪੀਕਰ ਸਾਹਿਬ, ਮੈਂ ਸਦਨ ਦੇ ਦੋਹਾਂ ਪਾਸੇ ਬੈਠੇ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਦੇ ਵਿਚ ਇਨ੍ਹਾਂ ਨੇ ਕਦੀ ਵੀ ਮੈਨੂੰ ਕੋਈ ਉਲਾਂਭਾ ਨਹੀਂ ਦਿੱਤਾ, ਤੁਸੀਂ ਮੇਰੇ ਨਾਲ ਕੋਈ ਝਗੜਾ ਨਹੀਂ ਕੀਤਾ। ਤਿੰਨ ਸਾਲ ਤਾਂ ਸਮਝ ਲਓ ਮੇਰੇ ਨਿਕਲ ਗਏ ਪਰ ਸਪੀਕਰ ਸਾਹਿਬ, ਅਗਲੇ ਦੋ ਸਾਲ ਹੁਣ ਇਨ੍ਹਾਂ ਦੇ ਹਨ। (ਥੰਪਿੰਗ) ਸਪੀਕਰ ਸਾਹਿਬ, ਕਲਮ ਵਿੱਤ ਵਿਭਾਗ ਦੀ ਹੋਵੇਗੀ ਪਰ ਲਿਖਣਗੇ ਇਹ। ਇਹ ਲਿਖਣਗੇ ਕਿ ਕੀ ਚਾਹੀਦਾ ਹੈ, ਜੋ

ਇਨ੍ਹਾਂ ਨੇ ਆਪਣੇ ਹਲਕਿਆਂ ਵਿਚ ਪਰਾਮਿਸਿਜ਼ ਕੀਤੇ ਹਨ, ਮੇਰੀ ਹਰ ਮੁਮਕਿਨ ਕੋਸ਼ਿਸ਼ ਹੈ ਕਿ ਅਸੀਂ ਉਹ ਪੂਰੇ ਕਰਾਂਗੇ। (ਥੰਪਿੰਗ)

**ਸ਼੍ਰੀ ਅਮਨ ਅਰੋੜਾ (ਬੈਠੇ ਬੈਠੇ):** ਇੱਧਰ ਵੀ ਕਿਰਪਾ ਕਰ ਦਿਓ।

**ਵਿੱਤ ਮੰਤਰੀ:** ਮੈਂ ਦੋਵੇਂ ਪਾਸੇ ਕਿਹਾ ਹੈ ਜੀ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਤੁਹਾਨੂੰ ਪਹਿਲਾਂ ਕਿਹਾ ਹੈ। (ਸ਼੍ਰੀ ਅਮਨ ਅਰੋੜ ਨੂੰ ਸੰਬੋਧਨ ਕਰਦੇ ਹੋਏ।)

ਜਨਾਬ ਸਪੀਕਰ ਸਾਹਿਬ,

27. ਇਸ ਤੋਂ ਪਹਿਲਾਂ ਕਿ ਮੈਂ ਵੱਖ-ਵੱਖ ਖੇਤਰਾਂ ਵਿੱਚ ਚੁੱਕੇ ਜਾ ਰਹੇ ਕਦਮਾਂ ਨੂੰ ਸੰਖੇਪ ਵਿੱਚ ਪੇਸ਼ ਕਰਾਂ, ਮੈਂ ਇੱਕ ਸਮੁੱਚੀ ਤਸਵੀਰ ਪੇਸ਼ ਕਰਨਾ ਚਾਹਾਂਗਾ। ਸਪੀਕਰ ਸਾਹਿਬ, ਜੇ ਤੁਸੀਂ ਇਸ ਨੂੰ ਪੜ੍ਹੋਂਗੇ ਤਾਂ ਤੁਹਾਨੂੰ ਇਸ ਗੱਲ ਦਾ ਅੰਦਾਜ਼ਾ ਹੋਵੇਗਾ ਕਿ ਇਹ ਬਜਟ ਕਿਸਾਨਾਂ ਵਾਸਤੇ ਹੈ, ਨੌਜਵਾਨਾਂ ਵਾਸਤੇ ਹੈ, ਇਹ ਮਜ਼ਦੂਰਾਂ ਵਾਸਤੇ ਹੈ, ਇਹ ਮਜਬੂਰਾਂ ਵਾਸਤੇ ਹੈ। ਇਹ ਪੰਜਾਬ ਦੇ ਹਰ ਸੂਬੇ ਨਾਲ ਤਾਲੁੱਕ ਰੱਖਣ ਵਾਸਤੇ ਹੈ। ਚਾਹੇ ਉਹ ਬੀ.ਸੀ ਹੈ, ਐਸ.ਸੀ ਹੈ ਅਤੇ ਚਾਹੇ ਉਹ disabled ਲੋਕ ਜਾਂ ਮਾਜ਼ੂਰ ਲੋਕ ਹਨ।ਇਹ ਬਜਟ ਸਾਰਿਆਂ ਵਾਸਤੇ ਹੈ ਤਾਂ ਕਿ ਪੰਜਾਬ ਦੇ ਲੋਕ ਇੱਜ਼ਤ ਦੀ ਰੋਟੀ ਖਾ ਸਕਣ ਅਤੇ ਪੰਜਾਬ ਦੇ ਜਿਹੜੇ ਸਾਡੇ ਧੀਆਂ ਪੁੱਤਰ ਹਨ, ਉਨ੍ਹਾਂ ਨੂੰ ਰੋਟੀ ਦੀ ਖਾਤਰ ਦਰ ਬਰ ਦਰ ਦੀਆਂ ਠੋਕਰਾਂ ਨਾ ਖਾਣੀਆਂ ਪੈਣ। ਸਾਡੇ ਬੱਚਿਆਂ ਨੂੰ ਗੈਰਾਂ ਦੀਆਂ ਝਿੜਕਾਂ ਨਾ ਖਾਣੀਆਂ ਪੈਣ। ਇਹ ਟੋਟਲ ਬਜਟ ਇਸ ਗੱਲ ਤੇ ਤਵੱਜੋ ਦਿੰਦਾ ਹਾਂ । ਮੈਂ ਇਸ ਬਜਟ ਦੇ ਵੇਰਵੇ ਪੜ੍ਹਣ ਤੋਂ ਪਹਿਲਾਂ ਇੱਕ ਹੋਰ ਫਰਜ਼ ਬਾਰੇ ਦੱਸਣਾ ਚਾਹੁੰਦਾ ਹਾਂ ਕਿ United Nations ਨੇ Sustainable Development Goals ਜਿਹੜੇ ਹਨ, ਉਨ੍ਹਾਂ ਦੀ ਨਿਸ਼ਾਨਦੇਹੀ ਕੀਤੀ ਹੈ। ਭਾਰਤ ਸਰਕਾਰ ਨੇ ਉਨ੍ਹਾਂ ਗੋਲਜ਼ ਨੂੰ ਤਸਲੀਮ ਕੀਤਾ ਹੈ । ਪੰਜਾਬ ਵਿੱਚ ਵੀ 16 ਮਹਿਕਮੇ ਐਸੇ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਭਾਰਤ ਸਰਕਾਰ ਜਾਂ ਯੂ.ਐਨ ਦੇ ਜਿਹੜੇ ਗੋਲਜ਼ ਹਨ ਉਨ੍ਹਾਂ ਨਾਲ ਆਪਣੇ ਆਪ ਨਾਲ align ਕੀਤਾ ਹੈ। ਚਾਰ ਸਾਲ ਦਾ strategic action plan ਬਣਾਇਆ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਸਿਰਫ ਇਹ ਸੂਚਨਾ ਹੀ ਦੇਣੀ ਹੈ ਕਿ ਜਿੰਨਾ ਵੀ ਇਨ੍ਹਾਂ 16 ਡਿਪਾਰਟਮੈਂਟਸ ਦਾ ਬਜਟ ਬਣਿਆ, it is totally aligned to the SDG Goals of the United Nations. ਪ੍ਰਮਾਤਮਾ ਕਰੇ ਅਸੀਂ ਉਨ੍ਹਾਂ ਗੋਲਜ਼ ਤੇ ਖਰੇ ਉਤਰ ਸਕੀਏ।ਸਾਡੀ ਸਰਕਾਰ ਨੇ ਖੇਤੀਬਾੜੀ ਅਤੇ ਸਬੰਧਤ ਗਤੀਵਿਧੀਆਂ ਦੀ ਭਲਾਈ ਅਤੇ ਵਿਕਾਸ ਪ੍ਰਤੀ ਵਚਨਬੱਧਤਾ ਦੀ ਪਾਲਣਾ ਕਰਦੇ ਹੋਏ ਖੇਤੀਬਾੜੀ ਅਤੇ ਸਬੰਧਿਤ ਸੈਕਟਰ ਦੇ ਬਜਟ ਰਾਖਵੇਂਕਰਨਾਂ ਨੂੰ 12,526 ਕਰੋੜ ਰੁਪਏ ਤਜਵੀਜ਼ ਕੀਤਾ ਹੈ। ਇਸੇ ਤਰ੍ਹਾਂ ਸਿੱਖਿਆ ਤੇ ਸਿਹਤ ਖੇਤਰਾਂ ਲਈ ਵੀ ਕ੍ਰਮਵਾਰ 13,092 ਕਰੋੜ ਰੁਪਏ ਅਤੇ 4,675 ਕਰੋੜ ਰੁਪਏ ਦਾ ਰਾਖਵਾਂਕਰਨ ਤਜਵੀਜ਼ ਕੀਤਾ ਗਿਆ ਹੈ; ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀਆਂ ਅਤੇ ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਵਿਕਾਸ

ਲਈ ਵੰਡ ਕ੍ਰਮਵਾਰ 901 ਕਰੋੜ ਰੁਪਏ ਅਤੇ 3,498 ਕਰੋੜ ਰੁਪਏ ਦੇ ਰਾਖਵੇਂਕਰਨ ਮੁਹੱਈਆ ਕਰਵਾਏ ਗਏ ਹਨ ਜਦੋਂ ਕਿਖੇਡਾਂ ਅਤੇ ਯੁਵਕ ਸੇਵਾਵਾਂ ਲਈ 270 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।ਇਸ ਤੋਂ ਇਲਾਵਾ ਸਾਡੇ ਪੇਂਡੂ ਅਤੇ ਸ਼ਹਿਰੀ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਰਾਖਵਾਂਕਰਨ ਕ੍ਰਮਵਾਰ 3,830 ਕਰੋੜ ਰੁਪਏ ਅਤੇ 5,026 ਕਰੋੜ ਰੁਪਏ ਹੈ, ਜਦੋਂ ਕਿ ਸੜਕਾਂ ਅਤੇ ਢਾਂਚੇ ਲਈ 2,276 ਕਰੋੜ ਰੁਪਏ ਅਤੇ ਜਲ ਸਪਲਾਈ ਤੇ ਸੇਨੀਟੇਸ਼ਨ ਲਈ 2,029 ਕਰੋੜ ਰੁਪਏ ਅਤੇ 2,510 ਕਰੋੜ ਰੁਪਏ ਜਲ ਸਰੋਤਾਂ ਲਈ ਮੁਹੱਈਆਕਰਵਾਏ ਗਏ ਹਨ।ਇਸ ਤਰ੍ਹਾਂ ਮੇਰਾ ਬਜਟ, ਸਮਾਜ ਦੇ ਉਨ੍ਹਾਂ ਖੇਤਰਾਂ ਜਾਂ ਸੈਕਟਰਾਂ ਵੱਲ ਧਿਆਨ ਕੇਂਦਰਤ ਕਰਦਾ ਹੈ, ਜਿਨ੍ਹਾਂ ਲਈ ਆਦਰਸ਼ ਰੂਪ ਵਿੱਚ ਇਹ ਹੋਣਾ ਚਾਹੀਦਾ ਹੈ ਅਰਥਾਤ ਕਿਸਾਨਾਂ, ਔਰਤਾਂ ਅਤੇ ਅਪਾਹਜ ਵਿਅਕਤੀ; ਨੌਜਵਾਨ; ਐਸ.ਸੀ.,ਬੀ.ਸੀ ਅਤੇ ਘੱਟ ਗਿਣਤੀਆਂ। ਗੁਣਵੱਤਾ ਵਾਲੇ ਬੁਨਿਆਦੀ ਢਾਂਚੇ ਅਤੇ ਪ੍ਰਣਾਲੀਆਂ ਜਿਹੜੀਆਂ ਕਿ ਰਾਜ ਦੀ ਮਨੁੱਖੀ ਸਰੋਤ ਸਮਰੱਥਾ ਅਰਥਾਤ ਸਿੱਖਿਆ ਅਤੇ ਸਿਹਤ ਆਦਿ ਵਿਚ ਸੁਧਾਰ ਲਿਆਉਣਾ ਤਾਂ ਜੋ ਸਾਡੇ ਨਾਗਰਿਕਾਂ ਨੂੰ ਸਨਮਾਨਯੋਗ ਜੀਵਨ ਮੁਹੱਈਆ ਹੋ ਸਕੇਵੀ ਸਾਡਾ ਯਤਨਾਂ ਦਾ ਹਿੱਸਾ ਹੈ।

28. ਸਰਕਾਰ ਨੇ ਨਾ ਕੇਵਲ ਸਮਾਜ ਦੇ ਜ਼ਰੂਰਤਮੰਦ ਤਬਕਿਆਂ ਲਈ ਬਜਟ ਖ਼ਰਚ ਨੂੰ ਵਧਾਇਆ ਹੈ ਬਲਕਿ ਯੁਨਾਇਟਿਡ ਨੇਸ਼ਨ ਦੁਆਰਾ ਨਿਰਧਾਰਤ ਸਥਿਰ ਵਿਕਾਸ ਟੀਚਿਆਂ ਅਤੇ ਭਾਰਤ ਦੁਆਰਾ ਅਪਣਾਏ ਗਏ ਉਦੇਸਾਂ ਨਾਲ ਸਾਡੀਆਂ ਸਾਲਸੀਆਂ ਦੇ ਨਤੀਜਿਆਂ ਨੂੰ ਏਕੀਕ੍ਰਿਤ ਕਰਦਿਆਂ ਰਾਜ ਲਈ ਇੱਕ ਲੰਬੀ ਮਿਆਦ ਦੂਰਦਰਸ਼ੀ ਸੋਚ ਨੂੰ ਵੀ ਸਥਾਪਤ ਕੀਤਾ ਜਾ ਰਿਹਾ ਹੈ। ਇਹ ਟੀਚੇ ਵਿਸਤ੍ਰਿਤ ਰੂਪ ਵਿਚ ਸਮਾਜਿਕ, ਆਰਥਿਕ ਅਤੇ ਵਾਤਾਵਰਣਿਕ ਦਾਇਰਿਆ ਨੂੰ ਕਵਰ ਕਰ ਰਿਹਾ ਹੈ।ਬਹੁਤ ਸਾਰੇ ਵਿਭਾਗਾਂ ਨੇ ਆਪਣੀਆਂ ਚਾਰ ਸਾਲਾ ਨੀਤੀਗਤ ਕਾਰਜ ਯੋਜਨਾਵਾਂ (4ਐਸਏਪੀ) 2019-23 ਤਿਆਰ ਕੀਤੀਆਂ ਹਨ ਅਤੇ ਅਸੀਂ ਉਨ੍ਹਾਂ ਦੀਆਂ ਨੀਤੀਗਤ ਕਾਰਜ ਯੋਜਨਾਵਾਂ ਦੇ ਅਮਲ ਲਈ ਫੰਡਾਂ ਦੇ ਜਾਰੀ ਕਰਨ ਨੂੰ ਇਨ੍ਹਾਂ ਕਾਰਜ ਯੋਜਨਾਵਾਂ ਨਾਲ ਜੋੜਿਆ ਹੈ। 16 ਵਿਭਾਗਾਂ ਦੀਆ ਨੀਤੀਗਤ ਕਾਰਜ ਯੋਜਨਾਵਾਂ ਨੂੰ ਪਹਿਲਾਂ ਹੀ ਮੰਤਰੀ ਪਰੀਸ਼ਦ ਵੱਲੋਂ ਪ੍ਰਵਾਨ ਕੀਤਾ ਜਾ ਚੁੱਕਾ ਹੈ ਅਤੇ ਵਿਭਾਗ ਦੀਆ ਨੀਤੀਆਂ, ਪ੍ਰੋਗਰਾਮਾਂ ਅਤੇ ਸਕੀਮਾਂ ਦੇ ਅਮਲ ਲਈ ਜ਼ਿੰਮੇਵਾਰ ਮਹੱਤਵਪੂਰਨ ਵਿਅਕਤੀਆਂ ਲਈ ਕਾਰਜਗੁਜ਼ਾਰੀ ਮਾਪਦੰਡ ਨਿਰਧਾਰਤ ਕੀਤੇ ਗਏ ਹਨ। ਅਹਿਮਨਤੀਜਿਆਂ ਦੀ ਆਨਲਾਈਨ ਨਿਰੀਖਣ ਪ੍ਰਣਾਲੀ ਵੀ ਵਿਕਸਿਤ ਕੀਤੀ ਗਈ ਹੈ।

## ਕਿਸਾਨਾਂ ਦੀ ਭਲਾਈ

### ਖੇਤੀਬਾੜੀ

29. ਪੰਜਾਬ ਜੋ ਕਿ ਭਾਰਤ ਦੀ ਖੇਤੀਬਾੜੀ ਦੀ ਰੀੜ੍ਹ ਦੀ ਹੱਡੀ ਹੈ, ਦੇਸ਼ ਦੀ ਕਣਕ ਦੀ 19%, ਚਾਵਲ ਦੀ 11%, ਕਪਾਹ ਦੀ 5%, ਦੁੱਧ ਦੀ 10%, ਸ਼ਹਿਦ ਦੀ 20% ਅਤੇ ਖੁੰਬਾਂ ਦੀ 48% ਉਪਜ ਵਿੱਚ ਯੋਗਦਾਨ ਦਿੰਦਾ ਹੈ।

30. ਸਾਡੀ ਸਰਕਾਰ ਨੇ ''ਪੰਜਾਬ ਸਟੇਟ ਫਾਰਮਰਜ਼ ਐਂਡ ਫਾਰਮ ਵਰਕਰਜ਼ ਕਮਿਸ਼ਨ ਐਕਟ, 2017 ਨੂੰ ਬਣਾ ਕੇ ਖੇਤੀਬਾੜੀ ਸੈਕਟਰ ਨੂੰ ਮਜ਼ਬੂਤ ਕਰਨ ਲਈ ਸੰਸਥਾਗਤ ਢਾਂਚੇ ਨੂੰ ਬਿਹਤਰ ਕਰਨ ਲਈ ਮਹੱਤਵਪੂਰਨ ਕਦਮ ਚੁੱਕੇ ਹਨ ਤਾਂ ਜੋ ਖੇਤੀਬਾੜੀ ਭਾਈਚਾਰੇ ਦੇ ਹਿੱਤਾਂ ਨੂੰ ਮਜ਼ਬੂਤ ਅਤੇ ਸੁਰੱਖਿਅਤ ਕੀਤਾ ਜਾ ਸਕੇ। ਇਸ ਤੋਂ ਇਲਾਵਾ, ਰਾਜ ਵਿੱਚ ਖੇਤੀਬਾੜੀ ਸਿੱਖਿਆ ਨੂੰ ਉੱਨਤ ਕਰਨ ਲਈ ''ਪੰਜਾਬ ਸਟੇਟ ਕੌਂਸਲ ਫਾਰ ਐਗਰੀਕਲਚਰ ਐਜੂਕੇਸ਼ਨ'' ਵੀ ਸਥਾਪਿਤ ਕੀਤਾ ਗਿਆ ਹੈ। ਖੇਤੀਬਾੜੀ ਮੰਡੀਕਰਨ ਸੁਧਾਰ ਅਤੇ ਤਕਨਾਲੋਜੀ ਦੀ ਵਰਤੋਂ ਨੂੰ ਯਕੀਨੀ ਬਣਾਉਣ ਲਈ ਸਾਡੇ ਵੱਲੋਂ 'ਪੰਜਾਬ ਐਗਰੀਕਲਚਰ ਪ੍ਰੋਡਿਊਸ ਮਾਰਕਿਟਸ ਐਕਟ, 1961' ਵਿਚ ਵੀ ਸੋਧ ਕੀਤੀ ਗਈ ਹੈ।

31. ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਅਨਾਜ ਦੀ ਸਰਕਾਰੀ ਖਰੀਦ ਤੋਂ ਕਿਸਾਨਾਂ ਦੀ ਕੁੱਲ ਆਮਦਨ ਵਿੱਚ ਵੀ ਪਿਛਲੀ ਸਰਕਾਰ ਦੇ ਖ਼ਰੀਦ ਸੀਜ਼ਨਾਂ ਦੇ ਮੁਕਾਬਲੇ ਅਪ੍ਰੈਲ, 2017 ਤੋਂ ਲਗਭਗ 44,000 ਕਰੋੜ ਰੁਪਏ ਦਾ ਵਾਧਾ ਹੋਇਆ ਹੈ। ਅਨਾਜ ਦੀ ਵਿਕਰੀ ਤੋਂ ਕਿਸਾਨਾਂ ਦੀ ਆਮਦਨ ਵਿਚ ਸਰਕਾਰ ਦੇ ਮਾਰਚ, 2017 ਵਿੱਚ ਸੱਤਾ ਵਿੱਚ ਆਉਣ ਤੇ 35% ਤੋਂ ਵੀ ਜ਼ਿਆਦਾ ਦਾ ਵਾਧਾ ਹੋਇਆ ਹੈ।

32. ਸਾਡੀ ਸਰਕਾਰ ਨੇ ਖੇਤੀਬਾੜੀ ਉਪਜ ਨੂੰ ਹੋਰ ਵਧਾਉਣ ਲਈ ਬਹੁਤ ਸਾਰੇ ਕਦਮ ਚੁੱਕੇ ਹਨ ਅਤੇ ਰਾਜ ਦੇ ਇਨ੍ਹਾਂ ਠੋਸ ਯਤਨਾਂ ਦੇ ਨਤੀਜੇ ਵਜੋਂ ਰਾਜ ਵਿੱਚ ਝੋਨੇ ਦੀ 199.65 ਲੱਖ ਮੀਟਰਕ ਟਨ ਦੀ ਰਿਕਾਰਡ ਉਪਜ 65.16 ਕੁਇੰਟਲ ਪ੍ਰਤੀ ਹੈਕਟੇਅਰ ਦੀ ਅਧਿਕਤਮ ਉਤਪਾਦਕਤਾ ਨਾਲ ਵੇਖਣ ਨੂੰ ਮਿਲੀ ਹੈ। ਇਸ ਤੋਂ ਇਲਾਵਾ ਛਿਲਕੇ ਵਾਲੇ ਅਨਾਜਾਂ ਦਾ ਉਤਪਾਦਨ ਸਾਲ 2016-17 ਵਿਚ 30.75 ਮਿਲੀਅਨ ਟਨ ਤੋਂ ਵਧ ਕੇ 2017-18 ਵਿਚ 31.7 ਮਿਲੀਅਨ ਟਨ ਹੋ ਗਿਆ ਹੈ। ਨਤੀਜੇ ਵਜੋਂ, ਪੰਜਾਬ ਰਾਜ ਨੂੰ ਸਾਲ 2017-18 ਲਈ ਕ੍ਰਿਸ਼ੀ ਕਰਮਣ ਐਵਾਰਡ ਵੀ ਪ੍ਰਾਪਤ ਹੋਇਆ ਹੈ।

33. ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ ਮਨਪ੍ਰੀਤ ਦਾ ਨਾਮ ਵੱਡੇ ਕਿਸਾਨਾਂ ਵਿੱਚ ਸ਼ਾਮਲ ਹੁੰਦਾ ਹੈ। ਪਰ ਮੈਨੂੰ ਆਪ ਖੇਤੀਬਾੜੀ ਦੀ current or distilled knowledge ਮੁਹੱਈਆ ਨਹੀਂ ਹੈ ਤਾਂ ਫਿਰ ਇੱਕ ਆਮ ਇਨਸਾਨ ਨੂੰ ਕਿਵੇਂ ਹੋਏਗੀ? ਜਨਾਬ ਸਪੀਕਰ ਸਾਹਿਬ, ਅਸੀਂ ਖੇਤੀਬਾੜੀ ਸੈਕਟਰ ਵਿਚ ਵਿਸਥਾਰ ਸੇਵਾਵਾਂ ਦੀ ਕਮੀ ਅਤੇ ਸਿੱਖਿਅਤ ਪੇਸ਼ੇਵਰਾਂ ਦੀ ਜ਼ਰੂਰਤ ਪ੍ਰਤੀ ਵੀ ਚੇਤੰਨ ਹਾਂ ਜਿਹੜੇ ਕਿ ਖੇਤੀ ਵਿਭਿੰਨਤਾ ਵਿਚ ਸਹਾਇਤਾ ਕਰ ਸਕਦੇ ਹਨ ਅਤੇ ਕਿਸਾਨਾਂ ਦੀ ਵਰਤਮਾਨ ਆਮਦਨ ਵਿਚ ਵਾਧਾ ਕਰ

ਸਕਦੇ ਹਨ। ਇਸ ਨਜ਼ਰੀਏ ਦੇ ਹਿੱਸੇ ਵਜੋਂ ਅਸੀਂ ਗੁਰਦਾਸਪੁਰ ਅਤੇ ਬਲਾਚੌਰ (ਐਸ ਬੀ ਐਸ ਨਗਰ) ਵਿਖੇ 2 ਨਵੇਂ ਖੇਤੀਬਾੜੀ ਕਾਲਜ ਸਥਾਪਤ ਕਰਨ ਦੀ ਤਜਵੀਜ਼ ਰੱਖਦੇ ਹਾਂ। ਇਸ ਮੰਤਵ ਲਈ ਸਾਲ 2020-21 ਦੌਰਾਨ 14 ਕਰੋੜ ਰੁਪਏ ਦਾ ਰਾਖਵਾਂਕਰਨ ਮੁਹੱਈਆ ਕਰਵਾਇਆ ਜਾ ਰਿਹਾ ਹੈ।

## ਕਿਸਾਨਾਂ ਨੂੰ ਮੁਫ਼ਤ ਬਿਜਲੀ

34. ਇਸੇ ਤਰ੍ਹਾਂ ਸਪੀਕਰ ਸਾਹਿਬ, ਸੀ.ਐਮ ਸਾਹਿਬ ਦੋ ਦਿਨ ਪਹਿਲਾਂ ਇੱਥੇ ਬੋਲ ਰਹੇ ਸਨ। ਉਨ੍ਹਾਂ ਦਾ ਬੜਾ ਪੁਖਤਾ ਯਕੀਨ ਹੈ ਕਿ ਜਿਹੜਾ ਕਿਸਾਨ ਹੈ ਉਸ ਨੂੰ ਪੰਜਾਬ ਵਿੱਚ ਮੁਫਤ ਬਿਜਲੀ ਮੁਹਈਆ ਹੁੰਦੀ ਹੈ। ਉਹ ਉਸੇ ਤਰ੍ਹਾਂ ਚਲਦੀ ਰਹੇਗੀ ਅਤੇ ਜਦੋਂ ਤੱਕ ਕਾਂਗਰਸ ਦੀ ਸਰਕਾਰ ਹੈ, ਇਸ ਨੂੰ ਕੋਈ ਖਤਮ ਨਹੀਂ ਕਰੇਗਾ। ਮੇਰੀ ਸਰਕਾਰ ਨੇ ਪਰੇਸ਼ਾਨ ਕਿਸਾਨਾਂ ਨੂੰ ਸਹਾਇਤਾ ਦੇਣ ਦੀ ਆਪਣੀ ਦ੍ਰਿੜ ਵਚਨਬੱਧਤਾ ਨੂੰ ਨਿਭਾਉਂਦੇ ਹੋਏ ਖੇਤੀਬਾੜੀ ਸੈਕਟਰ ਨੂੰ ਮੁਫ਼ਤ ਬਿਜਲੀ ਸਪਲਾਈ ਕਰਨ ਦੇ ਇੱਕ ਹੋਰ ਵਾਅਦੇ ਨੂੰ ਪੂਰਾ ਕੀਤਾ ਹੈ। ਇਸ ਸਬੰਧ ਵਿਚ ਇਸ ਉਦੇਸ਼ ਲਈ ਮੈਂ ਸਾਲ 2020-21 ਦੌਰਾਨ 8275 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ। (ਥੰਪਿੰਗ)

## ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ(ਆਰਕੇਵੀਵਾਈ)

35. ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ (ਆਰਕੇਵੀਵਾਈ) ਦਾ ਆਰੰਭਖੇਤੀ ਮੌਸਮੀ ਪਰਿਸਥਿਤੀਆਂ, ਕੁਦਰਤੀ ਸਰੋਤਾਂ ਅਤੇ ਤਕਨਾਲੋਜੀ ਨੂੰ ਧਿਆਨ ਵਿੱਚ ਰੱਖਦੇ ਹੋਏ ਵਿਸਤ੍ਰਿਤ ਖੇਤੀਬਾੜੀ ਵਿਕਾਸ ਯੋਜਨਾਵਾਂ ਉਲੀਕਣ ਲਈ ਅਤੇ ਖੇਤੀਬਾੜੀ ਅਤੇ ਸਬੰਧਿਤ ਸੇਵਾਵਾਂ ਦੇ ਸਮੁੱਚੇ ਅਤੇ ਏਕੀਕ੍ਰਿਤ ਵਿਕਾਸ ਨੂੰ ਯਕੀਨੀ ਬਣਾਉਣ ਲਈ ਰਾਜਾਂ ਨੂੰ ਪ੍ਰੋਤਸਾਹਨ ਦੇਣ ਦੇ ਮੰਤਵ ਨਾਲ ਕੀਤਾ ਗਿਆ ਸੀ।ਸਾਲ 2020-21 ਦੌਰਾਨ ਇਸ ਸਕੀਮ ਲਈ 200 ਕਰੋੜ ਰੁਪਏ ਦਾ ਖ਼ਰਚ ਮੁਹੱਈਆ ਕਰਵਾਇਆ ਗਿਆ ਹੈ।

36. ਜਨਾਬ ਸਪੀਕਰ ਸਾਹਿਬ, ਜਿਵੇਂ ਕਿ ਭਰੋਸਾ ਦਿਵਾਇਆ ਗਿਆ ਸੀ, 92 ਕਰੋੜ ਰੁਪਏ ਦੀ ਲਾਗਤ ਨਾਲ ਰਾਮਪੁਰਾ ਫੂਲ ਵਿਖੇ ਇੱਕ ਨਵਾਂ ਵੈਟਰਨਰੀ ਕਾਲਜ ਸਥਾਪਿਤ ਕੀਤਾ ਗਿਆ ਹੈ ਅਤੇ ਸਾਲ 2019-20 ਵਿੱਚ 80 ਵਿਦਿਆਰਥੀਆਂ ਦਾ ਪਹਿਲਾ ਬੈਚ ਦਾਖਲ ਕਰ ਲਿਆ ਗਿਆ ਹੈ।

## ਪ੍ਰਧਾਨ ਮੰਤਰੀ ਕ੍ਰਿਸ਼ੀ ਸਿੰਚਾਈ ਯੋਜਨਾ (ਪੀ ਐੱਮ ਕੇ ਐੱਸ ਵਾਈ)

37. ਪੀ ਐੱਮ ਕੇ ਐੱਸ ਵਾਈ ਦੇਸ਼ ਵਿੱਚ ਸਾਰੇ ਖੇਤੀਬਾੜੀ ਫਾਰਮਾਂ ਲਈ ਸੁਰੱਖਿਅਤ ਸਿੰਚਾਈ ਅਤੇ ਪਾਣੀ ਦੀ ਪ੍ਰਤੀ ਇਕਾਈ ਵਧੇਰੇ ਆਊਟਪੁੱਟ ਲਈ ਕੁਝ ਸਾਧਨਾਂ ਤੱਕ ਪਹੁੰਚ ਨੂੰ ਵਿਕਲਪਿਤ ਕਰਦੀ ਹੈ। ਵੱਖ-ਵੱਖ ਸਬੰਧਤ ਵਿਭਾਗਾਂ ਜਿਵੇਂ ਖੇਤੀਬਾੜੀ, ਜਲ ਸਰੋਤ, ਪੇਂਡੂ ਵਿਕਾਸ ਨਾਲ ਸਬੰਧਤ ਸਾਰੀਆਂ ਸਕੀਮਾਂ ਨੂੰ ਪ੍ਰਧਾਨ ਮੰਤਰੀ ਕ੍ਰਿਸ਼ੀ ਸਿੰਚਾਈ ਯੋਜਨਾ ਅਧੀਨ ਲਿਆਂਦਾ ਗਿਆ ਹੈ। 2020-21 ਵਿੱਚ ਪੀ ਐੱਮ ਕੇ ਐੱਸ ਵਾਈ ਲਈ 141 ਕਰੋੜ ਰੁਪਏ ਦਾ ਰਾਖਵਾਂਕਰਨ ਕੀਤਾ ਗਿਆ ਹੈ।

## ਪਾਣੀ ਬਚਾਓ, ਪੰਜਾਬ ਬਚਾਓ

### ਪਾਣੀ ਬਚਾਓ ਪੈਸਾ ਕਮਾਓ

38. ਕਿਸਾਨਾਂ ਨੂੰ ਵੱਖ ਵੱਖ ਫ਼ਸਲਾਂ ਦੀ ਕਾਸ਼ਤਕਾਰੀ ਲਈ ਉਤਸ਼ਾਹਿਤ ਕਰਨ ਦੇ ਉਦੇਸ਼ ਨਾਲ 'ਪਾਣੀ ਬਚਾਓ ਪੈਸੇ ਕਮਾਓ' ਸਕੀਮ ਦੇ ਬੈਨਰ ਅਧੀਨ ਖੇਤੀਬਾੜੀ ਖਪਤਕਾਰਾਂ ਲਈ ਡਾਇਰੈਕਟ ਬੈਨੀਫਿਟ ਟਰਾਂਸਫਰ ਆਫ ਇਲੈਕਟ੍ਰੀਸਿਟੀ (ਡੀਬੀਟੀਈ) ਦਾ ਇੱਕ ਪਾਇਲਟ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ। ਇਹ ਪਾਣੀ ਵਰਤੋਂ ਵਿਚਲੀ ਕੁਸ਼ਲਤਾ ਵਿਚ ਵਾਧਾ ਕਰਦਾ ਹੈ ਅਤੇ ਸਬਸਿਡੀ ਵੰਡ ਵਿਚ ਪਾਰਦਰਸ਼ਤਾ ਲਿਆਉਣ ਲਈ 6 ਫੀਡਰ ਸ਼ੁਰੂ ਕੀਤੇ ਗਏ ਹਨ ਅਤੇ ਇਸ ਸਕੀਮ ਅਧੀਨ 221 ਕਿਸਾਨਾਂ ਨੂੰ ਪਹਿਲਾਂ ਹੀ ਦਰਜ ਕੀਤਾ ਗਿਆ ਹੈ।ਇਸ ਸਕੀਮ ਦੇ ਆਰੰਭਕ ਨਤੀਜੇ ਉਤਸ਼ਾਹਪੂਰਨ ਰਹੇ ਹਨ ਅਤੇ ਸਾਲ 2020-21 ਦੌਰਾਨ 244 ਫੀਡਰਾਂ ਨੂੰ ਕਵਰ ਕਰਨ ਲਈ ਇਸ ਸਕੀਮ ਦਾ ਵਿਸਥਾਰ ਕੀਤਾ ਜਾ ਰਿਹਾ ਹੈ। ਦੂਸਰੇ ਕਿਸਾਨਾਂ ਨੂੰ ਸਵੈ-ਇੱਛਾ ਨਾਲ ਸਕੀਮ ਨੂੰ ਅਪਨਾਉਣ ਲਈ ਪ੍ਰੋਤਸਾਹਿਤ ਕਰਨ ਲਈ ਡੈਮੋ ਫਾਰਮ ਵੀ ਸਥਾਪਿਤ ਕੀਤੇ ਜਾ ਰਹੇ ਹਨ। ਸਾਲ 2020-21 ਦੌਰਾਨ ਇਸ ਉਦੇਸ਼ ਲਈ 40 ਕਰੋੜ ਰੁਪਏ ਦਾ ਰਾਖਵਾਂਕਰਨ ਮੁਹੱਈਆ ਕਰਵਾਇਆ ਗਿਆ ਹੈ।

39. ਨਹਿਰੀ ਮੋਘਿਆਂ ਵਿਚੋਂ ਆਉਣ ਵਾਲੇ ਸਿੰਜਾਈ ਪਾਣੀ ਦੀ ਯੋਗ ਵਰਤੋਂ ਲਈ ਸਮੂਹਿਕ ਤੌਰ ਤੇ ਜ਼ਮੀਨਦੋਜ਼ ਪਾਈਪ ਪ੍ਰਾਜੈਕਟ ਦੀ ਸਹਾਇਤਾ ਲਈ 90% ਦੀ ਸਹਾਇਤਾ ਮੁਹੱਈਆ ਕਰਵਾਈ ਜਾ ਰਹੀ ਹੈ ਅਤੇ ਜਮੀਨਦੋਜ਼ ਪਾਈਪ ਲਾਈਨ ਪ੍ਰਾਜੈਕਟਾਂ ਲਈ 50% ਸਬਸਿਡੀ ਵਿਅਕਤੀਗਤ ਕਿਸਾਨਾਂ ਨੂੰ ਮੁਹੱਈਆ ਕਰਵਾਈ ਜਾ ਰਹੀ ਹੈ। ਇਸ ਸਕੀਮ ਅਧੀਨ 4,94,083 ਹੈਕਟੇਅਰ ਭੂਮੀ ਨੂੰ ਲਾਭ ਪਹੁੰਚਾਉਣ ਲਈ 46937 ਕਿਲੋਮੀਟਰ ਲੰਬੀ ਪਾਈਪ ਲਾਈਨ ਵਿਛਾਈ ਗਈ ਹੈ। ਇਸ ਤੋਂ ਇਲਾਵਾ 200 ਹੈਕਟੇਅਰ ਖੇਤਰ ਦੀ ਸਿੰਜਾਈ ਲਈ ਪਾਣੀ ਦੀ ਯੋਗ ਵਰਤੋਂ ਨੂੰ ਯਕੀਨੀ ਬਣਾਉਣ ਲਈ ਕਿਸਾਨਾਂ ਨੂੰ ਮਾਈਕਰੋ ਸਿੰਜਾਈ ਪ੍ਰਣਾਲੀ ਲਗਾਉਣ ਲਈ 80% ਤੱਕ ਸਬਸਿਡੀ ਦਿੱਤੀ ਜਾ ਰਹੀ ਹੈ। ਸਾਲ 2020-21 ਦੌਰਾਨ ਮੈਂ ਇਸ ਸਕੀਮ ਲਈ 100 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ।(ਥੰਪਿੰਗ)

40. ਮੌਜੂਦਾ ਸਰਕਾਰ ਇਸ ਵਿੱਤੀ ਸਾਲ ਦੇ ਅੰਤ ਤੱਕ ਖੇਤੀਬਾੜੀ ਸੈਕਟਰ ਵਿਚ 11,371 ਸੋਲਰ ਪੰਪ ਲਗਾਏਗੀ। ਅਗਲੇ ਤਿੰਨ ਸਾਲਾਂ ਦੌਰਾਨ 12,000 ਹੋਰ ਸੋਲਰ ਪੰਪ ਲਗਾਏ ਜਾਣਗੇ।ਇਸ ਤੋਂ ਇਲਾਵਾ, ਖੇਤੀਬਾੜੀ ਪੰਪਾਂ ਦੇ ਸੋਲਰਾਈਜ਼ੇਸ਼ਨ ਦੇ ਹਿੱਸੇ ਵਜੋਂ ਸਾਲ ਦੌਰਾਨ ਕਾਲਾ ਸੰਘਿਆ ਸਬ ਡਵੀਜ਼ਨ, ਕਪੂਰਥਲਾ ਅਧੀਨ ਵਿਅਕਤੀਗਤ ਸੋਲਰ ਪੰਪਾਂ ਦੀ ਸਥਾਪਤੀ ਕਰਕੇ 11 ਕਿਲੋਵਾਟ ਨੱਥੂ ਚਾਹਲ ਖੇਤੀਬਾੜੀ ਫੀਡਰ ਦੇ ਸੋਲਰਾਈਜ਼ੇਸ਼ਨ ਦੇ ਮਹੱਤਵਪੂਰਨ ਪ੍ਰਾਜੈਕਟ ਨੂੰ ਲਗਾਉਣ ਦਾ ਫ਼ੈਸਲਾ ਕੀਤਾ ਗਿਆ ਹੈ।

## ਖੇਤੀਬਾੜੀ ਵਿਭਿੰਨਤਾ

### ਫਸਲ ਵਿਭਿੰਨਤਾ

41. ਪੰਜਾਬ ਹਰ ਸਾਲ 65 ਬਿਲੀਅਨ ਕਿਊਬਿਕ ਮੀਟਰ ਪਾਣੀ ਦੀ ਵਰਤੋਂ ਕਰਦਾ ਹੈ ਜਿਸ ਦਾ ਬਹੁਤ ਹਿੱਸਾ ਝੋਨਾ ਪੈਦਾ ਕਰਨ ਲਈ ਵਰਤਿਆ ਜਾਂਦਾ ਹੈ। ਤਾਜਾ ਰਿਪੋਰਟ ਮੁਤਾਬਿਕ, ਧਰਤੀ ਹੇਠਲੇ ਪਾਣੀ ਦਾ ਪੱਧਰ ਹਰ ਸਾਲ 49 ਸੈਂਟੀਮੀਟਰ ਥੱਲੇ ਜਾ ਰਿਹਾ ਹੈ। ਧਰਤੀ ਹੇਠਲੇ ਪਾਣੀ ਦੀ ਵਰਤੋਂ ਵਿੱਚ ਰਾਜ ਦੇ 138 ਬਲਾਕਾਂ ਵਿੱਚੋਂ 109 ਬਲਾਕਾਂ ਨੇ ਪਾਣੀ ਦੀ ਬਹੁਤ ਜ਼ਿਆਦਾ ਦੁਰਵਰਤੋਂ ਕੀਤੀ ਹੈ ਜਿਨ੍ਹਾਂ ਵਿਚੋਂ 2 ਬਹੁਤ ਹੀ ਗੰਭੀਰ ਸਥਿਤੀ ਅਤੇ ਹੋਰ 5 ਬਲਾਕ ਅਰਧ ਗੰਭੀਰ ਸਥਿਤੀ ਦੀ ਸ਼੍ਰੇਣੀ ਵਿੱਚ ਆਉਂਦੇ ਹਨ। ਬਹੁਤ ਸਾਰੇ ਜ਼ਿਲ੍ਹਿਆਂ ਵਿਚ ਟਿਊਬਵੈਲਾਂ ਰਾਹੀਂ ਬਹੁਤ ਜ਼ਿਆਦਾ ਪਾਣੀ ਕੱਢਿਆ ਜਾ ਰਿਹਾ ਹੈ ਜਿਵੇਂ ਸੰਗਰੂਰ (260%), ਪਟਿਆਲਾ (217%), ਜਲੰਧਰ (239%), ਕਪੂਰਥਲਾ (224%)।ਸੈਂਟਰਲ ਗਰਾਊਂਡ ਵਾਟਰ ਅਥਾਰਟੀ ਵੱਲੋਂ ਕੀਤੇ ਤਾਜ਼ਾ ਸਰਵੇਖਣ ਅਨੁਸਾਰ ਪੰਜਾਬ ਵਿੱਚ ਧਰਤੀ ਹੇਠਲੇ ਪਾਣੀ ਦੇ ਰੀਚਾਰਜ ਦਾ 165% ਜ਼ਮੀਨੀ ਪਾਣੀ ਦੀ ਨਿਕਾਸੀ ਕੀਤੀ ਜਾ ਰਹੀ ਹੈ ਜਿਸ ਨਾਲ ਵੱਖ ਵੱਖ ਵਾਤਾਵਰਨਿਕ ਸਮੱਸਿਆਵਾਂ ਪੈਦਾ ਹੋਈਆਂ ਹਨ ਜਿਵੇਂ ਕਿ ਜਮੀਨੀ ਪਾਣੀ ਦੀ ਲੋੜ ਤੋਂ ਵਧੇਰੇ ਵਰਤੋਂ ਭੂਮੀ ਉਤਪਾਦਿਕਤਾ ਵਿਚ ਕਮੀ, ਖਾਦਾਂ ਦੀ ਵਧੇਰੇ ਵਰਤੋਂ ਅਤੇ ਨਵੰਬਰ ਦੇ ਮਹੀਨੇ ਵਿੱਚ ਪਰਾਲੀ ਸਾੜਨ ਨਾਲ ਵੱਧ ਰਹੇ ਪ੍ਰਦੂਸ਼ਣ ਨੇ ਚਿੰਤਾ ਪੈਦਾ ਕਰ ਦਿੱਤੀ ਹੈ।

42. ਸਾਲ 2019-20 ਦੌਰਾਨ ਸਾਡੀ ਸਥਿਰ ਵਿਭਿੰਨਤਾ ਦੇ ਨਤੀਜੇ ਵਜੋਂ 6.29 ਲੱਖ ਹੈਕਟੇਅਰ ਖੇਤਰ ਵਿੱਚ ਬਾਸਮਤੀ ਬੀਜੀ ਗਈ। ਇਸ ਤੋਂ ਇਲਾਵਾ ਰਸਾਇਣ ਮੁਕਤ ਬਾਸਮਤੀ ਦੇ ਉਤਪਾਦਨ ਲਈ ਇੱਕ ਵਿਸਤ੍ਰਿਤ ਮੁਹਿੰਮ ਸ਼ੁਰੂ ਕੀਤੀ ਗਈ ਹੈ ਅਤੇ ਸਾਉਣੀ ਦੀ ਫ਼ਸਲ ਦੌਰਾਨ ਕੀਟਨਾਸ਼ਕਾਂ ਦੀ ਵਰਤੋਂ ਵਿਚ ਕਮੀ ਲਈ ਉਤਸ਼ਾਹਿਤ ਕੀਤਾ ਗਿਆ ਹੈ ਜੋ ਕਿ ਪੰਜਾਬ ਤੋਂ ਬਾਸਮਤੀ ਦੀ ਨਿਰਯਾਤ ਸਮਰੱਥਾ ਵਿਚ ਵਾਧਾ ਕਰਦੀ ਹੈ। ਇਸ ਨਾਲ ਅਖੀਰ ਵਿਚ ਕਿਸਾਨਾਂ ਨੂੰ ਬਾਸਮਤੀ ਲਈ ਬਿਹਤਰ ਕੀਮਤ ਵਸੂਲੀ ਹੋਵੇਗੀ। ਬਾਸਮਤੀ ਉਗਾਉਣ ਵਾਲੇ ਕਿਸਾਨ ਇਸ ਉਦੇਸ਼ ਲਈ ਸਮਰਪਿਤ ਵੈੱਬਸਾਇਟ ਉੱਪਰ ਆਪਣਾ ਨਾਮ ਰਜਿਸਟਰ ਕਰਕੇ ਉਪਜ ਦਾ ਪਤਾ ਲਗਾ ਸਕਦੇ ਹਨ।

43. ਮੈਂ ਇਹ ਦੱਸਣਾ ਚਾਹਾਂਗਾ ਕਿ ਗੰਭੀਰ ਬਲਾਕਾਂ ਵਿੱਚ 18,000 ਹੈਕਟੇਅਰ ਖੇਤਰ ਨੂੰ ਮੱਕੀ ਦੀ ਫ਼ਸਲ ਅਧੀਨ ਲਿਆਂਦਾ ਗਿਆ ਹੈ। ਇਸ ਤੋਂ ਇਲਾਵਾ ਕਪਾਹ ਦੇ ਖੇਤਰ ਅਧੀਨ ਰਕਬਾ 3.92 ਲੱਖ ਹੈਕਟੇਅਰ ਵਧ ਗਿਆ ਹੈ ਜਦੋਂ ਕਿ ਸਬਜ਼ੀਆਂ ਦੀ ਫ਼ਸਲ ਅਧੀਨ ਖੇਤਰ ਵਿੱਚ ਪਿਛਲੇ ਦੋ ਸਾਲਾਂ ਵਿੱਚ 4.95-5.42% ਦੀ ਦਰ ਨਾਲ ਨਿਰੰਤਰ ਵਾਧਾ ਹੋਇਆ ਹੈ। ਕਿੰਨੂ ਅਧੀਨ ਫ਼ਸਲ ਦਾ ਖੇਤਰ 53 ਹਜ਼ਾਰ ਹੈਕਟੇਅਰ ਤੱਕ ਵਧ ਗਿਆ ਹੈ ਅਤੇ ਅਮਰੂਦ ਅਧੀਨ ਖੇਤਰ ਵਿੱਚ 9.1 ਹਜ਼ਾਰ ਹੈਕਟੇਅਰ ਦਾ ਵਾਧਾ ਹੋਇਆ ਹੈ।

44. ਇਸ ਤੋਂ ਇਲਾਵਾ ਫ਼ਸਲੀ ਵਿਭਿੰਨਤਾ ਯਤਨਾਂ ਨੂੰ ਹੋਰ ਵਧੇਰੇ ਹੁਲਾਰਾ ਦੇਣ ਲਈ ਸਰਕਾਰ ਵਿਕਲਪਿਤ ਫ਼ਸਲਾਂ, ਵਿਸ਼ੇਸ਼ ਤੌਰ ਤੇ ਮੱਕੀ ਬੀਜਣ ਲਈ ਕਿਸ਼ਾਨਾਂ ਨੂੰ ਉਤਸ਼ਾਹਿਤ ਕਰਨ ਲਈ ਇਕ ਉਚਿਤ ਪ੍ਰੋਤਸਾਹਨ ਸਕੀਮ ਅਧਿਸੂਚਿਤ ਕਰੇਗੀ। ਫ਼ਸਲੀ ਵਿਭਿੰਨਤਾ ਨੂੰ ਉਤਸ਼ਾਹਿਤ ਕਰਨ ਲਈ ਇਸ ਸਾਲ ਮੈਂ 200 ਕਰੋੜ ਰੁਪਏ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ। ਲੰਬੇ ਸਮੇਂ ਵਿਚ ਇਹ ਨਾ ਕੇਵਲ ਪਾਣੀ ਦੇ ਕੀਮਤੀ ਕੁਦਰਤੀ ਸਰੋਤਾਂ ਦੀ ਬੱਚਤ ਕਰੇਗੀ ਬਲਕਿ ਅਕਤੂਬਰ ਅਤੇ ਨਵੰਬਰ ਦੇ ਸਰਦੀ ਦੇ ਮਹੀਨਿਆਂ ਦੌਰਾਨ ਵਿਸ੍ਹੇਸ੍ਹ ਰੂਪ ਵਿਚ ਰਾਜ ਦੀ ਹਵਾ ਗੁਣਵੱਤਾ ਵਿੱਚ ਵੀ ਸੁਧਾਰ ਕਰੇਗੀ।

45. ਸਰਕਾਰ ਆਪਣੀ ਵਿਭਿੰਨਤਾ ਦੇ ਯਤਨਾਂ ਦੇ ਹਿੱਸੇ ਵਜੋਂ ਗੁਰਦਾਸਪੁਰ ਅਤੇ ਬਟਾਲਾ ਦੀਆਂ ਖੰਡ ਮਿੱਲਾਂ ਦਾ ਨਵੀਨੀਕਰਨ ਕਰੇਗੀ ਜਿਸ ਲਈ 50 ਕਰੋੜ ਦਾ ਰਾਖਵਾਂਕਰਨ ਕੀਤਾ ਗਿਆ ਹੈ। ਰਾਜ ਦੇ ਗੰਨਾ ਉਤਪਾਦਕਾਂ ਨੂੰ ਸਹਾਇਤਾ ਪ੍ਰਦਾਨ ਕਰਨ ਲਈ ਸਾਲ 2020-21 ਦੌਰਾਨ 100 ਕਰੋੜ ਰੁਪਏ ਦੀ ਰਾਸ਼ੀ ਦਾ ਰਾਖਵਾਂਕਰਨ ਵੀ ਤਜਵੀਜ਼ ਕੀਤਾ ਗਿਆ ਹੈ।

46. ਸਰਕਾਰ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਅਧੀਨ ਮੁਹਾਲੀ ਵਿਖੇ ਇਕ ਐਗਰੀਕਲਚਰ ਮਾਰਕੀਟਿੰਗ ਇਨੋਵੇਸ਼ਨ ਰਿਸਰਚ ਅਤੇ ਇੰਟੈਲੀਜੈਂਸ ਸੈਂਟਰ (ਏ ਐੱਮ ਆਈ ਆਰ ਆਈ ਸੀ) ਸਥਾਪਤ ਕਰੇਗੀ। ਇਹ ਕੇਂਦਰ ਦੂਸਰੇ ਵਿਭਾਗਾਂ ਦੇ ਨਿਕਟ ਸਹਿਯੋਗ ਨਾਲ ਕਿਸਾਨਾਂ ਨੂੰ ਮਾਰਕੀਟਿੰਗ ਇੰਟੈਲੀਜੈਂਸ ਸਰਵਿਸਿਜ਼ ਮੁਹੱਈਆ ਕਰੇਗਾ ਤਾਂ ਜੋ ਉਨ੍ਹਾਂ ਨੂੰ ਬਿਹਤਰ ਖੇਤਰ ਉਤਪਾਦਨ ਯੋਜਨਾਬੰਦੀ ਵਿਚ ਸਹਾਇਤਾ ਕੀਤੀ ਜਾ ਸਕੇ ਅਤੇ ਉਨ੍ਹਾਂ ਨੂੰ ਆਮਦਨ ਵਧਾਊ ਫੈਸਲਿਆਂ ਬਾਰੇ ਜਾਣਕਾਰੀ ਦਿੱਤੀ ਜਾ ਸਕੇ। ਸਾਲ 2020-21 ਦੌਰਾਨ ਇਸ ਉਦੇਸ੍ਹ ਲਈ ਇਸਤਜਵੀਜ਼ਤ ਕੇਂਦਰ ਲਈ ਇਕ ਵਾਰ ਕਾਰਪਸ ਗਰਾਂਟ ਮੁਹੱਈਆ ਕਰਵਾਉਣ ਲਈ 10 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ।

## ਬਾਗਬਾਨੀ

47. ਮੌਜੂਦਾ ਸਮੇਂ ਵਿੱਚ ਬਾਗ਼ਬਾਨੀ ਰਾਜ ਦੇ ਖੇਤੀਬਾੜੀ ਦੇ ਕੁੱਲ ਘਰੇਲੂ ਉਤਪਾਦ ਵਿੱਚ 12.43% ਦਾ ਯੋਗਦਾਨ ਪਾ ਰਿਹਾ ਹੈ, ਜੋ ਕਿ ਰਾਜ ਦੇ ਕੁੱਲ ਫ਼ਸਲੀ ਖੇਤਰ ਦਾ ਕੇਵਲ 4.83% ਹਿੱਸਾ ਹੈ।

Under Print
Not for Legal/Official use

ਸਾਡੀ ਸਰਕਾਰ ਬਾਗ਼ਬਾਨੀ ਉਤਪਾਦਨ ਦੇ ਬਜ਼ਾਰੀਕਰਨ ਅਤੇ ਫੂਡ ਪ੍ਰੋਸੈਸਿੰਗ ਦੇ ਯਤਨਾਂ ਨੂੰ ਸਥਿਰ ਸਫਲਤਾ ਪ੍ਰਦਾਨ ਕਰਨ ਨੂੰ ਯਕੀਨੀ ਬਣਾਉਣ ਤੇ ਵਿਸ਼ੇਸ਼ ਜ਼ੋਰ ਦੇ ਰਹੀ ਹੈ।

48. ਇਸ ਤੋਂ ਇਲਾਵਾ, ਬਾਗਬਾਨੀ ਵਿਚ ਵੀ ਵਿਭਿੰਨਤਾ ਦੀ ਪ੍ਰਫੁੱਲਤਾ ਨੂੰ ਜਾਰੀ ਰੱਖਣ ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਸਹਿਯੋਗ ਨਾਲ ਖੱਟਾ ਪ੍ਰਜਾਤੀ ਬਾਗ਼ਬਾਨੀ ਵਿੱਚ ਨਵੇਂ ਮਿੱਠੇ ਸੰਤਰੇ ਦੀਆਂ ਹੋਰ ਨਵੀਆਂ ਕਿਸਮਾਂ ਨੂੰ ਅਪਣਾ ਕੇ ਵੀ ਵਿਭਿੰਨਤਾ ਲਿਆਵੇਗੀ। ਚਾਰ ਨਵੀਆਂ ਬਾਗਬਾਨੀ ਮਿਲਖਾਂ ਜੋ ਵੇਰਕਾ, (ਅੰਮ੍ਰਿਤਸਰ) ਵਿਖੇ ਨਾਸ਼ਪਾਤੀ ਮਿਲਖ, ਸੁਜਾਨਪੁਰ, (ਪਠਾਨਕੋਟ) ਵਿਖੇ ਲੀਚੀ ਮਿਲਖ, ਵਜੀਦਪੁਰ, (ਪਟਿਆਲਾ) ਵਿਖੇ ਅਮਰੂਦ ਮਿਲਖ ਅਤੇ ਕੋਟਕਪੂਰਾ, (ਫ਼ਰੀਦਕੋਟ) ਵਿਖੇ ਬਾਗਬਾਨੀ ਮਿਲਖ ਸਥਾਪਤ ਕੀਤੀਆਂ ਜਾ ਰਹੀਆਂ ਹਨ। ਪੰਜਾਬ ਦੀਆਂ ਸਥਿਤੀਆਂ ਦੇ ਅਨੁਕੂਲ ਫੁੱਲਾਂ ਦੀ ਖੇਤੀ ਦੀਆਂ ਨਵੀਆਂ ਤਕਨੀਕਾਂ ਅਨੁਸਾਰ ਮਿਆਰੀ ਅਤੇ ਵਧੀਆ ਪ੍ਰਦਰਸ਼ਨ ਕਰਨ ਲਈ ਦੋਰਾਹਾ, ਲੁਧਿਆਣਾ ਵਿਖੇ ਇੰਡੋ-ਡੱਚ ਵਰਕ ਅਧੀਨ ਇੱਕ ਆਹਲਾ ਦਰਜੇ ਦਾ ਕੇਂਦਰ ਸਥਾਪਤ ਕਰਨ ਲਈ ਕੰਮ ਚੱਲ ਰਿਹਾ ਹੈ।

## ਫੂਡ ਪ੍ਰਾਸੈਸਿੰਗ ਇੰਡਸਟਰੀ

49. ਫ਼ਸਲੀ ਵਿਭਿੰਨਤਾ ਦੀ ਸਫ਼ਲਤਾ ਲਈ ਪ੍ਰਫੁੱਲਤ ਹੋ ਰਹੇ ਫੂਡ ਪ੍ਰਾਸੈਸਿੰਗ ਸੈਕਟਰ ਲਈ ਉਪਰਲੇ ਪੱਧਰ ਦੀ ਸੰਪਰਕਤਾ ਵੀ ਜ਼ਰੂਰੀ ਹੈ। ਇਸ ਸਰਕਾਰ ਦੀਆਂ ਪ੍ਰਗਤੀਸ਼ੀਲ ਨੀਤੀਆਂ ਕਾਰਨ 3,839 ਕਰੋੜ ਰੁਪਏ ਦੇ ਤਜਵੀਜ਼ਤ ਨਿਵੇਸ਼ ਨਾਲ 166 ਪ੍ਰਾਜੈਕਟ ਅਰਜੀਆਂ ਇਕੱਲੇ ਫੂਡ ਪ੍ਰਾਸੈਸਿੰਗ ਸੈਕਟਰ ਵਿੱਚ ਹੀ ਪ੍ਰਾਪਤ ਕੀਤੀਆਂ ਗਈਆਂ ਹਨ। ਰਾਜ ਸਰਕਾਰ ਉਦਯੋਗਿਕ ਅਤੇ ਕਾਰੋਬਾਰ ਵਿਕਾਸ ਪਾਲਿਸੀ, 2017 (ਆਈ ਬੀ ਡੀ ਪੀ) ਵਿੱਚ ਸੁਧਾਰ ਲਿਆਉਣ ਦੀ ਇੱਛਾ ਰੱਖਦੀ ਹੈ ਤਾਂ ਜੋ ਫੂਡ ਪ੍ਰਾਸੈਸਿੰਗ ਉਦਯੋਗ ਨੂੰ (ਝੋਨੇ ਅਤੇ ਪੀਣਯੋਗ ਪਦਾਰਥਾਂ ਤੋਂ ਇਲਾਵਾ) ਹੋਰ ਵਧੇਰੇ ਪ੍ਰੋਤਸਾਹਨ ਦਿੱਤਾ ਜਾ ਸਕੇ। ਇਹ ਖੁਰਾਕ ਉਤਪਾਦਾਂ ਜਿਵੇਂ ਕਿ ਬਾਗਬਾਨੀ ਫ਼ਸਲਾਂ, ਦੁੱਧ ਅਤੇ ਪਸ਼ੂ ਪਾਲਣ ਉਤਪਾਦਾਂਲਈ ਮਾਰਕਿਟ ਦੀ ਸਿਰਜਨਾ ਕਰਨ ਵਿਚ ਸਹਾਇਤਾ ਕਰੇਗਾ, ਜਿਸ ਨਾਲ ਕਿਸਾਨ ਵਰਗ ਦੀ ਆਮਦਨ ਵਿਚ ਵਾਧਾ ਹੋਵੇਗਾ।

50. ਜਨਾਬ ਸਪੀਕਰ ਸਾਹਿਬ, ਵਾਅਦਾ ਕੀਤੇ ਅਨੁਸਾਰ ਸਾਡੀ ਸਰਕਾਰ ਨੇ ਲਾਡੋਵਾਲ, ਲੁਧਿਆਣਾ ਵਿਖੇ ਮੈਗਾ ਫੂਡ ਪਾਰਕ 125 ਕਰੋੜ ਰੁਪਏ ਦੇ ਨਿਵੇਸ਼ ਨਾਲ ਸਥਾਪਤ ਕੀਤਾ ਹੈ ਜਿਹੜਾ ਹੁਣ ਕਾਰਜਸ਼ੀਲ ਹੈ। ਹੁਣ ਤੱਕ 110 ਕਰੋੜ ਰੁਪਏ ਦੇ ਨਿਵੇਸ਼ ਨਾਲ 9 ਕੰਪਨੀਆਂ/ਕਾਰਪੋਰੇਟ ਹਾਊਸ ਜਿਸ ਵਿੱਚ ਗੋਦਰੇਜ, ਟਾਈਸਨ ਫੂਡਜ਼, ਇਸਕੋਨ ਬਾਲਾ ਜੀ ਫੂਡਜ਼, ਭਾਰਤੀ ਡੈੱਲ ਮੋਂਟੈ ਆਦਿ ਨੇ ਆਪਣੀਆਂ ਇਕਾਈਆਂ ਸਥਾਪਿਤ ਕੀਤੀਆਂ/ਕਰ ਰਹੀਆਂ ਹਨ। ਫੂਡ ਪਾਰਕ ਵਿੱਚ 25 ਤੋਂ 30 ਇਕਾਈਆਂ ਨੂੰ

ਸਥਾਨ ਦਿੱਤਾ ਜਾ ਸਕਦਾ ਹੈ ਅਤੇ 1,500 ਤੋਂ ਵਧੇਰੇ ਵਿਅਕਤੀਆਂ ਲਈ ਰੁਜ਼ਗਾਰ ਮੁਹੱਈਆ ਕਰ ਸਕਦਾ ਹੈ।

## ਫ਼ਸਲੀ ਰਹਿੰਦ ਖੂੰਹਦ ਪ੍ਰਬੰਧ

51. ਫ਼ਸਲੀ ਰਹਿੰਦ ਖੂੰਹਦ ਪ੍ਰਬੰਧ ਤਹਿਤ ਕੁੱਲ 28,609 ਫ਼ਸਲੀ ਰਹਿੰਦ ਖੂੰਹਦ ਪ੍ਰਬੰਧ ਮਸ਼ੀਨਾਂ, 12,075 ਵਿਅਕਤੀਗਤ ਕਿਸਾਨਾਂ ਨੂੰ ਰਿਆਇਤੀ ਦਰਾਂ ’ਤੇ, ਅਤੇ 5,439 ਮਸ਼ੀਨਾਂ ਕਸਟਮ ਹਾਇਰਿੰਗ ਕੇਂਦਰਾਂ (ਸੀ ਐਚ ਸੀ) ਰਾਹੀਂ ਮੁਹੱਈਆ ਕੀਤੀਆਂ ਗਈਆਂ ਹਨ।

52. ਇਸ ਤੋਂ ਇਲਾਵਾ, ਭਾਰਤ ਸਰਕਾਰ ਦੀ ਬਿਨਾਂ ਕਿਸੇ ਸਹਾਇਤਾ ਦੇ ਰਾਜ ਨੇ ਫ਼ਸਲੀ ਰਹਿੰਦ-ਖੂੰਹਦ ਪ੍ਰਬੰਧ ਲਈ ਇਸ ਦੇ ਕਿਸਾਨਾਂ ਨੂੰ ਐਮ ਐਸ ਪੀ ਤੋਂ ਇਲਾਵਾ 100 ਰੁਪਏ ਪ੍ਰਤੀ ਕੁਇੰਟਲ ਦਾ ਮੁਆਵਜ਼ਾ ਦਿੱਤਾ ਹੈ। ਇਸ ਸਾਲ 31,231 ਕਿਸਾਨਾਂ ਨੂੰ 20 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਅਦਾ ਕੀਤੀ ਜਾ ਚੁੱਕੀ ਹੈ। ਸਾਡੇ ਮਾਣਯੋਗ ਮੁੱਖ ਮੰਤਰੀ ਜੀ ਨੇ ਲਗਾਤਾਰ ਮਾਣਯੋਗ ਪ੍ਰਧਾਨ ਮੰਤਰੀਜੀ ਨੂੰਬੇਨਤੀ ਕੀਤੀ ਹੈ ਕਿ ਉਹ ਪਰਾਲੀ ਪ੍ਰਬੰਧ ਮਸ਼ੀਨਰੀ ਦੀ ਵਧੀਕ ਲਾਗਤ ਲਈ ਐਮ ਐਸ ਪੀ ਤੋਂ ਇਲਾਵਾ 100 ਰੁਪਏ ਪ੍ਰਤੀ ਕੁਇੰਟਲ ਦਾ ਪ੍ਰੋਤਸਾਹਨ ਸ਼ਾਮਿਲ ਕਰਨ ਅਤੇ ਰਹਿੰਦ ਖੂੰਹਦ ਪ੍ਰਬੰਧ ਲਈ ਪਰਾਲੀ ਸਾੜਨ ਤੋਂ ਗੁਰੇਜ਼ ਕਰਨ। ਫਿਰ ਵੀ ਇਸ ਸਾਲਕੇਂਦਰੀ ਬਜਟ ਵਿੱਚ ਇਸ ਮੁੱਦੇ ਨੂੰ ਨਹੀਂ ਵਿਚਾਰਿਆ।

## ਕਰਜ਼ ਰਾਹਤ

53. ਸ੍ਰੀਮਾਨ ਜੀ, ਪਿਛਲੀ ਸਰਕਾਰ ਤੋਂ ਮਿਲੀਆਂ ਵਿੱਤੀ ਕੁਪ੍ਰਬੰਧਨ ਚੁਣੌਤੀਆਂ ਦੇ ਬਾਵਜੂਦ ਮਾਣਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਰਾਜ ਦੇ ਕਰਜ਼ਾ ਪੀੜਤ ਕਿਸਾਨਾਂ ਨੂੰ ਰਾਹਤ ਮੁਹੱਈਆ ਕਰਨ ਦੇ ਆਪਣੇ ਵਾਅਦੇ ਨੂੰ ਪੂਰਾ ਕੀਤਾ ਹੈ। ਰਾਜ ਦੇ ਇਸ ਦੇ “ਫ਼ਸਲੀ ਕਰਜ਼ਾ ਮੁਆਫ਼ ਸਕੀਮ” ਦੇ ਫਲੈਗਸ਼ਿਪ ਪ੍ਰੋਗਰਾਮ ਤਹਿਤ ਸਾਰੇ ਛੋਟੇ ਅਤੇ ਹਾਸ਼ੀਆ ਗ੍ਰਸਤ ਕਿਸਾਨਾਂ (5 ਏਕੜ ਤੱਕ) ਦੇ 2 ਲੱਖ ਰੁਪਏ ਤੱਕ ਸਾਰੇ ਫ਼ਸਲੀ ਕਰਜ਼ਿਆਂ ਨੂੰ ਮੁਆਫ਼ ਕੀਤਾ ਹੈ। ਅਗਲਾ ਪੜਾਅ ਵਜੋਂ ਸਾਲ 2020-21 ਦੌਰਾਨ ਵਿਸ਼ੇਸ਼ ਰੂਪ ਵਿਚ ਬੇਜਮੀਨੇ ਅਤੇ ਖੇਤੀਬਾੜੀ ਕਾਮਿਆਂ ਦੇ ਕਰਜ਼ਿਆਂ ਨੂੰ ਮਾਫ ਕਰਨ ਲਈ 520 ਕਰੋੜ ਰੁਪਏ ਸਮੇਤ ਕੁੱਲ 2,000 ਕਰੋੜ ਰੁਪਏ ਦਾ ਰਾਖਵਾਂਕਰਨ ਮੁਹੱਈਆ ਕਰਵਾਇਆ ਜਾ ਰਿਹਾ ਹੈ।(ਥੰਪਿੰਗ)

## ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ

54. ਪਸ਼ੂਧਨ ਸਮੇਤ ਖੇਤੀਬਾੜੀ ਸਹਾਇਕ ਧੰਦੇ, ਕਿਸਾਨਾਂ ਦੀ ਆਮਦਨ ਵਧਾਉਣ, ਫ਼ਸਲੀ ਵਿਭਿੰਨਤਾ ਅਤੇ ਪੇਂਡੂ ਆਰਥਿਕਤਾ ਸਰਕਾਰ ਦੀ ਯੋਜਨਾ ਦਾ ਇੱਕ ਮਹੱਤਵਪੂਰਨ ਹਿੱਸਾ ਹੈ। ਮੈਨੂੰ ਸਦਨ ਨੂੰ

Under Print
Not for Legal/Official use

ਇਹ ਦੱਸਦਿਆਂ ਹੋਏ ਪ੍ਰਸੰਨਤਾ ਹੋ ਰਹੀ ਹੈ ਕਿ ਰਾਜ ਨੇ ਰਾਸ਼ਟਰੀ ਗੋਕੁਲ ਮਿਸ਼ਨ ਤਹਿਤ ਸਭ ਤੋਂ ਵਧੀਆ ਕਾਰਗੁਜ਼ਾਰੀ ਦਾ ਸਟੇਟ ਐਵਾਰਡ, 2018 ਪ੍ਰਾਪਤ ਕੀਤਾ ਹੈ।

55. ਇਸ ਤੋਂ ਇਲਾਵਾ ਪੰਜਾਬ ਰਾਜ ਵਿੱਚ ਪੰਜਾਬ ਵੈਟਰਨਰੀ ਵੈਕਸੀਨ ਇੰਸਟੀਚਿਊਟ, ਲੁਧਿਆਣਾ ਵਿਖੇ ਸਵਾਈਨ ਬੁਖਾਰ ਟੀਕੇ ਦਾ ਉਤਪਾਦਨ ਕਰਨ ਵਾਲਾ ਵੀ ਪਹਿਲਾ ਰਾਜ ਹੈ। ਡੰਗਰਾਂ ਨੂੰ ਛੂਤ ਨਾਲ ਫੈਲਣ ਵਾਲੀਆ ਬੀਮਾਰੀਆਂ ਤੋਂ ਬਚਾਉਣ ਲਈ 32 ਕਰੋੜ ਰੁਪਏ ਦੀ ਲਾਗਤ ਨਾਲ ਪੰਜਾਬ ਵੈਟਰਨਰੀ ਵੈਕਸੀਨ ਇੰਸਟੀਚਿਊਟ, ਲੁਧਿਆਣਾ ਦਾ ਨਵੀਨੀਕਰਨ ਕੀਤਾ ਜਾਵੇਗਾ।

56. ਜ਼ਿਲ੍ਹਾ ਫਾਜ਼ਿਲਕਾ ਦੇ ਪਿੰਡ ਸੱਪਾਂਵਾਲੀ ਵਿਖੇ 62 ਕਰੋੜ ਰੁਪਏ ਦੀ ਲਾਗਤ ਨਾਲ ਗਡਵਾਸੂ, ਲੁਧਿਆਣਾ ਦੇ ਕਾਂਸਟੀਚਿਊਐਂਟ ਕਾਲਜ ਵਜੋਂ ਇੱਕ ਵੈਟਰਨਰੀ ਕਾਲਜ ਅਤੇ ਖੇਤਰੀ ਖੋਜ ਕੇਂਦਰ ਦੀ ਸਥਾਪਨਾ ਕੀਤੀ ਜਾਵੇਗੀ। ਸਾਲ 2020-21 ਦੌਰਾਨ ਇਸ ਮੰਤਵ ਲਈ 10 ਕਰੋੜ ਰੁਪਏ ਦੇ ਆਰੰਭਿਕ ਰਾਖਵੇਂਕਰਨ ਦੀ ਤਜਵੀਜ਼ ਰੱਖੀ ਗਈ ਹੈ।

## ਡੇਅਰੀ ਵਿਕਾਸ

57. ਜਿਵੇਂ ਸਰਕਾਰ ਨੇ ਵਾਅਦਾ ਕੀਤਾ ਸੀ ਕਿ ਤਰਨਤਾਰਨ ਜ਼ਿਲ੍ਹੇ ਵਿੱਚ 20 ਕਰੋੜ ਰੁਪਏ ਦੀ ਲਾਗਤ ਨਾਲ ਮੱਝ ਖੋਜ ਕੇਂਦਰ ਸਥਾਪਤ ਕੀਤਾ ਜਾ ਰਿਹਾ ਹੈ ਅਤੇ ਦਸੰਬਰ, 2020 ਤੱਕ ਇਸ ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

58. ਡੇਅਰੀ ਵਿਕਾਸ ਦੁੱਧ ਉਤਪਾਦਵਿਚ ਵਾਧੇ ਲਈ ਵਿਸ਼ੇਸ਼ ਜ਼ੋਰ ਦੇ ਕੇ ਅਸੀਂ ਸਾਲ 2020-21 ਦੌਰਾਨ 7% ਡੇਅਰੀ ਉਤਪਾਦਨ ਵਿਚ ਵਾਧਾ ਕਰਨਾ ਚਾਹੁੰਦੇ ਹਾਂ, ਜਿਸ ਨਾਲ 400 ਲੱਖ ਲੀਟਰ ਰੋਜ਼ਾਨਾ ਉਤਪਾਦਕਤਾ ਹੋ ਜਾਵੇਗੀ ਅਤੇ ਲਗਭਗ 250 ਲੱਖ ਲੀਟਰ ਦੁੱਧ ਮੰਡੀਕਰਨ ਲਈ ਵਾਧੂ ਹੋ ਜਾਵੇਗਾ। ਇਸ ਤੋਂ ਇਲਾਵਾ ਡੇਅਰੀ ਫਾਰਮਿੰਗ ਲਈ ਲੋਕਾਂ ਨੂੰ ਉਤਸ਼ਾਹਿਤ ਕਰਨ ਲਈ 9 ਸਿਖਲਾਈ ਅਤੇ ਵਿਸਤਾਰ ਕੇਂਦਰਾਂ ਵਿੱਚ ਸਿਖਲਾਈ ਅਤੇ 150 ਪਿੰਡ ਪੱਧਰੀ ਜਾਗਰੂਕਤਾ ਕੈਂਪ ਲਗਾਏ ਜਾਣਗੇ। ਜਿਨ੍ਹਾਂ ਵਿੱਚ ਅਨੁਸੂਚਿਤ ਜਾਤੀ ਲਾਭਪਾਤਰੀਆਂ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾਵੇਗਾ।

59. ਭਾਵੇਂ ਪ੍ਰਾਈਵੇਟ ਸੈਕਟਰ ਰਾਜ ਵਿੱਚ ਵਸਤੂਆਂ ਦੀਆਂ ਕੀਮਤਾਂ ਵਿਚ ਗਿਰਾਵਟ ਕਾਰਨ ਦੁੱਧ ਖਰੀਦਣ ਵਿਚ ਝਿਜਕ ਮਹਿਸੂਸ ਕਰ ਰਹੀ ਹੈ, ਮਿਲਕਫੈੱਡ ਨੇ ਦੁੱਧ ਦੇ ਉਤਪਾਦਕਾਂ ਦਾ ਸਾਥ ਦਿੱਤਾ ਹੈ ਅਤੇ ਸਾਲ 2018-19 ਦੌਰਾਨ ਪ੍ਰਤੀ ਦਿਨ ਔਸਤ 16.40 ਲੱਖ ਕਿਲੋਗ੍ਰਾਮ ਦੁੱਧ ਦੀ ਖ਼ਰੀਦ ਕੀਤੀ ਹੈ। ਬੱਸੀ ਪਠਾਣਾ ਵਿਖੇ ਵੇਰਕਾ ਮੈਗਾ ਡਾਇਰੀ ਪ੍ਰਾਜੈਕਟ ਇਸ ਸਾਲ ਦੇ ਅੰਤ ਤੱਕ ਮੁਕੰਮਲ ਹੋ ਜਾਵੇਗਾ ਅਤੇ 1

ਮਿਲੀਅਨ ਲੀਟਰ ਦੁੱਧ ਪ੍ਰਤੀ ਦਿਨ ਪ੍ਰੋਸੈਸ ਕਰੇਗਾ। ਸਾਲ 2020-21 ਵਿਚ ਇਸਪ੍ਰਾਜੈਕਟ ਨੂੰ ਮੁਕੰਮਲ ਕਰਨ ਲਈ 41 ਕਰੋੜ ਰੁਪਏ ਦੀ ਰਾਸ਼ੀ ਮੁਹੱਈਆ ਕਰਵਾਈ ਜਾ ਰਹੀ ਹੈ।

60. ਮੇਰੀ ਸਰਕਾਰ ਨੇ ਜਲੰਧਰ ਵਿਖੇ 35 ਕਰੋੜ ਦੀ ਲਾਗਤ ਨਾਲ ਇੱਕ ਨਵਾਂ ਪਾਊਡਰ ਪਲਾਂਟ ਵੀ ਲਗਾਇਆ ਹੈ। ਇਹ ਪਲਾਂਟ ਲਗਭਗ 2.5 ਲੱਖ ਲੀਟਰ ਦੁੱਧ ਨੂੰ ਪਾਊਡਰ ਵਿੱਚ ਤਬਦੀਲ ਕਰਨ ਦੀ ਸਮਰੱਥਾ ਰੱਖੇਗਾ। ਨਤੀਜੇ ਵਜੋਂ ਜਲੰਧਰ ਡੇਅਰੀ ਦੀ ਨਿਪਟਾਰਾ ਸਮਰੱਥਾ 2.5 ਐਲ ਐਲ ਪੀ ਡੀ ਤੋਂ ਵੱਧ ਕੇ 5 ਐੱਲ ਐੱਲ ਪੀ ਡੀ ਹੋ ਜਾਵੇਗੀ।

61. ਇਸ ਤੋਂ ਇਲਾਵਾ ਕਪੂਰਥਲਾ ਵਿਖੇ 13 ਕਰੋੜ ਰੁਪਏ ਦੀ ਲਾਗਤ ਨਾਲ ਨਵਾਂ ਕੈਟਲ ਫੀਡ ਪਲਾਂਟ ਲਗਾਇਆ ਜਾ ਰਿਹਾ ਹੈ। ਇਹ ਮੁਕੰਮਲ ਕੀਤਾ ਜਾਵੇਗਾ ਅਤੇ ਮਾਰਚ, 2020 ਵਿੱਚ ਟਰਾਇਲ ਉਤਪਾਦਨ ਆਰੰਭ ਕੀਤਾ ਜਾਵੇਗਾ। ਇਹ ਪਲਾਂਟ ਆਧੁਨਿਕ ਤਕਨੀਕਾਂ ਅਤੇ ਊਰਜਾ ਬਚਾਓ ਉਪਕਰਨਾਂ ਨਾਲ ਲੈਸ ਹੈ। ਜਿਸ ਨਾਲ ਬਾਲਣ ਦੀ ਲਾਗਤ ਵਿੱਚ ਘੱਟੋ-ਘੱਟ 20% ਤੱਕ ਦੀ ਕਮੀ ਆਉਂਦੀ ਹੈ।

## ਆਵਾਰਾ ਪਸ਼ੂ ਪ੍ਰਬੰਧ

62. ਇਸ ਸਦਨ ਨੇ ਹਮੇਸ਼ਾ ਹੀ ਅਵਾਰਾ ਪਸ਼ੂਆਂ ਦੀ ਸਮੱਸਿਆ ਸਬੰਧੀ ਜਿਕਰ ਕੀਤਾ ਹੈ। ਸਪੀਕਰ ਸਾਹਿਬ, ਕੱਲ੍ਹ ਇਸ ਸਦਨ ਵਿੱਚ ਆਵਾਰਾ ਪਸ਼ੂਆਂ ਤੇ ਬੜੀ ਦਿਲਚਸਪ ਬਹਿਸ ਹੋਈ ਅਤੇ ਇਸ ਲਈ ਪੰਜਾਬ ਸਰਕਾਰ ਕਾਊ ਸੈੱਸ ਵੀ ਲਗਾਉਂਦੀ ਹੈ। ਬਹੁਤ ਸਾਰੀਆਂ ਸੋਸ਼ਲ ਅਤੇ ਰਿਲੀਜੀਅਸ ਐਨ.ਜੀ.ਓ. ਹਨ। ਕਿਉਂਕਿ ਮੇਰਾ ਕੰਮ ਬਠਿੰਡੇ ਨਾਲ ਹੈ, ਸਪੀਕਰ ਸਾਹਿਬ, ਇੰਨੀ ਕੁ ਜ਼ਿਆਦਾ ਗਊਆਂ ਦੀ ਕੇਅਰ ਬਠਿੰਡੇ ਦੇ ਲੋਕ ਕਰਦੇ ਹਨ ਕਿ ਮੈਨੂੰ ਲੱਗਦਾ ਹੈ ਚਾਰਾ ਜਾਂ ਤੂੜੀ ਤਾਂ ਦੂਰ ਦੀ ਗੱਲ ਹੈ, ਉੱਥੇ ਤਾਂ ਗਊਆਂ ਗੁੜ ਵੀ ਨਹੀਂ ਖਾਂਦੀਆਂ। ਜੇ ਗੁੜ ਵੀ ਪਾ ਦੇਈਏ ਤਾਂ ਉਹ ਇੰਨੀਆਂ ਰੱਜੀਆਂ ਹੁੰਦੀਆਂ ਕਿ ਪਸ਼ੂ ਗੁੜ ਨੂੰ ਵੀ ਮੂੰਹ ਨਹੀਂ ਲਗਾਉਂਦਾ। ਇਹ ਸ਼ਾਬਾਸ਼ੀ ਉਨ੍ਹਾਂ ਦੀ ਹੈ, ਪਰ ਫਿਰ ਵੀ ਸਪੀਕਰ ਸਾਹਿਬ, ਇਨ੍ਹਾਂ ਆਵਾਰਾ ਪਸ਼ੂਆਂ ਦੇ ਪ੍ਰਬੰਧ ਅਤੇ ਇਨ੍ਹਾਂ ਨੂੰ ਰੱਖਣ ਦੇ ਮੰਤਵ ਨਾਲ ਪਸ਼ੂਆਂ ਦੇ ਵਾੜਿਆਂ ਦੇ ਰਾਜ ਭਰ ਵਿੱਚ ਬੁਨਿਆਦੀ ਢਾਂਚੇਨੂੰ ਮਜ਼ਬੂਤ ਕਰਨ ਲਈ ਮੈਂ 25 ਕਰੋੜ ਰੁਪਏ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

## ਮੱਛੀ ਪਾਲਣ

ਜਨਾਬ ਸਪੀਕਰ ਸਾਹਿਬ,

63. ਸਾਲ 2020-21 ਦੌਰਾਨ ਵਿਸ਼ੇਸ਼ ਧਿਆਨ ਕੇਂਦਰਿਤ ਕਰਨ ਵਾਲਾ ਖੇਤਰ ਮੱਛੀ ਪਾਲਣ ਅਤੇ ਮੱਛੀਆਂ ਉਤਪਾਦਕਤਾ ਵਿਚਲੇ ਖੇਤਰ ਵਿਚ ਵਾਧਾ ਕਰਨਾ ਹੋਵੇਗਾ। ਰਾਜ ਵਿੱਚ ਗੁਣਵੱਤਾ ਵਾਲੀ ਮੱਛੀ ਪੂੰਗ ਦੀ ਮੰਗ ਅਤੇ ਸਪਲਾਈ ਵਿਚਲੇ ਅੰਤਰ ਦੀ ਪੂਰਤੀ ਲਈ ਜ਼ਿਲ੍ਹਾ ਮਾਨਸਾ ਦੇ ਪਿੰਡ ਅਲੀਸ਼ੇਰ ਖੁਰਦ ਵਿਖੇ ਇੱਕ ਸਰਕਾਰੀ ਮੱਛੀ ਪੂੰਗ ਫਾਰਮ ਸਥਾਪਤ ਕੀਤਾ ਗਿਆ ਹੈ।

64. ਸਾਲ 2019-20 ਦੌਰਾਨ ਮੱਛੀਆਂ ਦੀ ਜ਼ਿਆਦਾ ਉਤਪਾਦਕਤਾ ਲਈ ਰੀ-ਸਰਕੁਲੇਟਰੀ ਐਕੁਆਕਲਚਰ ਸਿਸਟਮ ਦੀ ਤਕਨੀਕ ਨੂੰ ਸ਼ੁਰੂ ਕੀਤਾ ਗਿਆ ਹੈ ਅਤੇ ਇਸ ਸਾਲ ਦੌਰਾਨ ਅਸੀਂ ਇਸ ਨੂੰ 8 ਹੋਰ ਇਕਾਈਆਂ ਵਿਚ ਵਿਸਤਾਰ ਕਰਨ ਦੀ ਤਜਵੀਜ਼ ਰੱਖਦੇ ਹਾਂ। ਇਸ ਤੋਂ ਇਲਾਵਾ ਸਾਲ 2020-21 ਵਿਚ ਸਾਡੀ ਸਰਕਾਰ ਵੱਲੋਂ ਝੀਂਗਾਂ ਮੱਛੀ ਅਤੇ ਮੱਛੀ ਪਾਲਣ ਅਧੀਨ ਕ੍ਰਮਵਾਰ200 ਹੈਕਟੇਅਰ ਅਤੇ 3,000 ਹੈਕਟੇਅਰ ਨਵਾਂ ਖੇਤਰ ਲਿਆਂਦਾਂ ਜਾਵੇਗਾ।

## ਸਹਿਕਾਰਤਾ

65. ਮੌਜੂਦਾ ਸਰਕਾਰ ਨੇ ਪੰਜਾਬ ਸਹਿਕਾਰੀ ਸੁਸਾਇਟੀ ਐਕਟ, 1961 ਦੇ ਸੈਕਸ਼ਨ 67-ੳ ਨੂੰ ਖਤਮ ਕਰਕੇ ਉਨ੍ਹਾਂ ਕਿਸਾਨਾਂ ਨੂੰ ਜੋ ਕਰਜ਼ ਅਦਾ ਨਹੀਂ ਕਰ ਸਕੇ, ਜ਼ਮੀਨੀ ਕੁਰਕੀ ਨੂੰ ਰੋਕਣ ਲਈ ਇਹ ਜ਼ਰੂਰੀ ਸੋਧ ਕਰਕੇ ਅਧਿਸੂਚਨਾ ਰਾਹੀਂ ਆਪਣਾ ਵਾਅਦਾ ਪੂਰਾ ਕੀਤਾ ਹੈ ਜਿਸ ਨਾਲ ਕਿਸਾਨਾਂ ਨੂੰ ਬਹੁਤ ਵੱਡੀ ਰਾਹਤ ਮਿਲੀ ਹੈ।

66. ਰੰਧਾਵਾ ਸਾਹਿਬ, ਸਹਿਕਾਰਤਾ ਵਿਭਾਗ ਦੇ ਸਾਡੇ ਬੜੇ ਕਾਬਲ ਮੰਤਰੀ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਬੜਾ ਅੱਛਾ ਕਦਮ ਚੁੱਕਿਆ ਹੈ, ਹਾਲਾਂਕਿ ਇਸ ਨੂੰ ਸ਼ਾਇਦ ਬਜਟ ਵਿੱਚ ਮੈਨਸ਼ਨ ਨਾ ਕਰਦੇ ਪਰ ਫਿਰ ਵੀ ਕਿਉਂਕਿ ਇਹ ਕਦਮ ਇੰਨਾ ਅਗਾਂਹ ਵਧੂ ਹੈ ਕਿ ਪੰਜਾਬ ਸਟੇਟ ਕੋਆਪਰੇਟਿਵ ਬੈਂਕ ਦੇ ਨਾਲ ਜਿਹੜੇ ਜ਼ਿਲ੍ਹਾ ਕੋਆਪਰੇਟਿਵ ਬੈਂਕ ਸਨ, ਇਨ੍ਹਾਂ ਨੂੰ amalgamate ਕਰ ਦਿੱਤਾ ਗਿਆ ਹੈ। ਇਸ ਬੈਂਕ ਦੀ ਕਰਜ਼ਾ ਦੇਣ ਦੀ ਸਮਰੱਥਾ ਵਧ ਗਈ ਹੈ ਅਤੇ ਇਹ ਹੁਣ ਸੁਥਰੇ ਢੰਗ ਨਾਲ ਚੱਲ ਪਾਏਗਾ।ਪੰਜਾਬ ਰਾਜ ਸਹਿਕਾਰੀ ਬੈਂਕ ਨਾਲ 20 ਜ਼ਿਲ੍ਹਾ ਕੇਂਦਰੀ ਸਹਿਕਾਰੀ ਬੈਂਕਾਂ (ਡੀਸੀਸੀਬੀ) ਨੂੰ ਮਿਲਾਇਆ ਗਿਆ ਹੈ ਤਾਂ ਜੋ ਰਾਜ ਦੀ ਦਿਹਾਤੀ ਕਰਜ਼ਾ ਪ੍ਰਣਾਲੀ ਨੂੰ ਮਜ਼ਬੂਤ ਕੀਤਾ ਜਾ ਸਕੇ ਅਤੇ ਸਹਿਕਾਰੀ ਬੈਂਕਾਂ ਤੋਂ ਕਰਜ਼ਾ ਲੈਣ ਲਈ ਕਿਸਾਨਾਂ ਦੀ ਸਹਾਇਤਾ ਕੀਤੀ ਜਾ ਸਕੇ। ਇਸ ਤੋਂ ਇਲਾਵਾ ਡੀ ਸੀ ਸੀ ਬੀ ਵਿੱਚ ਈ-ਸਟੈਂਪ ਦੀ ਸਹੂਲਤ ਨੂੰ ਵੀ ਆਰੰਭ ਕੀਤਾ ਗਿਆ ਹੈ।

## ਨਸ਼ਾ ਮੁਕਤੀ

Under Print
Not for Legal/Official use

ਜਨਾਬ ਸਪੀਕਰ ਸਾਹਿਬ

67. ਪੰਜਾਬ ਤੋਂ ਨਸ਼ਿਆਂ ਦਾ ਖ਼ਾਤਮਾ ਕਰਨਾ ਸਾਡੀ ਵਚਨਬੱਧਤਾ ਹੈ ਜੋ ਹਰ ਕੀਮਤ ਤੇ ਨਿਭਾਈ ਜਾਵੇਗੀ। ਨਸ਼ਾਖੋਰੀ ਨਾਲ ਨਜਿੱਠਣ ਲਈ ਅਹੁਦਾ ਸੰਭਾਲਣ ਤੋਂ ਤੁਰੰਤ ਬਾਅਦ ਸਾਡੀ ਸਰਕਾਰ ਨੇ ਇਕ ਵਿਸ਼ੇਸ਼ ਟਾਸਕ ਫੋਰਸ (ਐੱਸ ਟੀ ਐੱਫ) ਸਥਾਪਤ ਕੀਤੀ ਸੀ।

68. ਮੁੜ ਵਸੇਬਾ ਪ੍ਰੋਗਰਾਮ ਅਧੀਨ 193 ਓ ਓ ਏ ਟੀ ਕਲੀਨਿਕ, ਹੁਣ ਰਾਜ ਦੇ ਸਾਰੇ ਜ਼ਿਲ੍ਹਿਆਂ ਵਿੱਚ ਕਾਰਜਸ਼ੀਲ ਹਨ। 1,11,190 ਰਜਿਸਟਰਡ ਮਰੀਜ਼ ਅਤੇ ਹੋਰ 2,25,138 ਮਰੀਜ਼ਾਂ ਨੂੰ ਰਜਿਸਟਰਡ ਨਸ਼ਾ ਮੁਕਤੀ ਕੇਂਦਰਪੁਨਰ ਸੁਧਾਰ ਅਧੀਨ ਹਨ। ਜਲਦੀ ਹੀ ਹੋਰ 25 ਓਓਏਟੀ ਕਲੀਨਿਕਾਂ ਨੂੰ ਕਾਰਜਸ਼ੀਲ ਕੀਤਾ ਜਾਵੇਗਾ।

69. ਸਰਕਾਰ ਨੇ ਨਸ਼ੇ ਦੀ ਆਦਤ ਨੂੰ ਰੋਕਣ ਲਈ 'ਬੱਡੀ' ਪ੍ਰੋਗਰਾਮ ਵੀ ਸ਼ੁਰੂ ਕੀਤਾ ਅਤੇ ਸਾਰੇ ਸਕੂਲੀ ਅਤੇ ਕਾਲਜ ਦੇ ਵਿਦਿਆਰਥੀਆਂ ਨੂੰ ਡਰੱਗ ਦੇ ਬੁਰੇ ਪ੍ਰਭਾਵਾਂ ਦੀ ਜਾਣਕਾਰੀ ਦਿੱਤੀ। ਦਸੰਬਰ, 2019 ਤੱਕ 1,27,146 ਸੀਨੀਅਰ ਬੱਡੀਜ਼; 7,48,926 ਬੱਡੀ ਗਰੁੱਪ ਅਤੇ 37,36,718 ਵਿਦਿਆਰਥੀਆਂ ਨੂੰ ਸ਼ਾਮਿਲ ਕੀਤਾ ਗਿਆ। ਇਸ ਨੀਤੀ ਦੇ ਹਿੱਸੇ ਵਜੋਂ ਡਰੱਗ ਅਬਿਊਜ ਪ੍ਰੀਵੈਂਸ਼ਨ ਆਫਿਸਰਜ਼ (ਡੈਪੋ) ਪ੍ਰੋਗਰਾਮ ਵੀ ਸ਼ੁਰੂ ਕੀਤਾ ਗਿਆ ਸੀ ਅਤੇ ਲਗਭਗ 5.36 ਲੱਖ ਜਨਤਕ ਐਂਟੀ ਡਰੱਗ ਦੁਰਵਰਤੋਂ ਮੁਹਿੰਮ ਸ਼ੁਰੂ ਕਰਨ ਅਤੇ ਜ਼ਰੂਰਤਮੰਦਾਂ ਦੀ ਸਹਾਇਤਾ ਲਈ ਦਾਖਲ ਕੀਤਾ ਗਿਆ ਹੈ।

## ਨੌਜਵਾਨ-ਖੇਡਾਂ, ਰੁਜ਼ਗਾਰ ਅਤੇ ਉਦਯੋਗ

### ਖੇਡਾਂ ਅਤੇ ਯੁਵਕ ਸੇਵਾਵਾਂ

70. ਸਾਡੀ ਸਰਕਾਰ ਰਾਜ ਵਿੱਚ ਖੇਡ ਸੱਭਿਆਚਾਰ ਨੂੰ ਉਤਸ਼ਾਹਿਤ ਕਰਨ ਲਈ ਸਾਲ 2020-21 ਦੇ ਬਜਟ ਲਈ 270 ਕਰੋੜ ਰੁਪਏ ਦੇ ਵਾਧੇ ਦੇ ਰਾਖਵੇਂਕਰਨ ਲਈ ਯਤਨਸ਼ੀਲ ਹੈ। ਵਧੇਰੇ ਭਾਗੀਦਾਰੀ ਦੁਆਰਾ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ; ਮੈਡਲ ਜਿੱਤਣ ਲਈ ਉੱਚ ਸੰਭਾਵਿਤ ਖੇਡਾਂ 'ਤੇ ਧਿਆਨ ਕੇਂਦਰਿਤ ਕਰਨ ਲਈ; ਬੱਚਿਆਂ ਅਤੇ ਨੌਜਵਾਨਾਂ ਨੂੰ ਸ਼ਾਮਿਲ ਕਰਨ ਲਈ, ਪਾਠਕ੍ਰਮ ਵਿੱਚ ਢਾਂਚਾਗਤ ਤਬਦੀਲੀਆਂ; ਤਮਗਾ ਜੇਤੂਆਂ ਲਈ ਵਧੀ ਅਤੇ ਗ੍ਰੇਡਿਡ ਵਿੱਤੀ ਸਹਾਇਤਾ ਅਤੇ ਸਰਕਾਰ ਦੇ ਅੰਦਰ ਅਤੇ ਬਾਹਰ ਯੋਗ ਖਿਡਾਰੀਆਂ ਲਈ ਨੌਕਰੀ ਦੇ ਮੌਕੇ ਪ੍ਰਦਾਨ ਕਰਨ ਲਈ ਇਕ ਵਿਆਪਕ ਖੇਡ ਨੀਤੀ ਅਧਿਸੂਚਿਤ ਕੀਤੀ ਗਈ ਹੈ।

## ਸਪੋਰਟਸ ਯੂਨੀਵਰਸਿਟੀ

71. ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਪਟਿਆਲਾ ਵਿਖੇ ਮਹਾਰਾਜਾ ਭੁਪਿੰਦਰ ਸਿੰਘ ਪੰਜਾਬ ਸਪੋਰਟਸ ਯੂਨੀਵਰਸਿਟੀ ਸਥਾਪਤ ਕੀਤੀ ਜਾ ਰਹੀ ਹੈ ਅਤੇ ਸਾਲ 2019-20 ਦੌਰਾਨ ਦਾਖ਼ਲੇ ਵੀ ਕੀਤੇ ਗਏ ਹਨ। ਅਸੀਂ ਇਸ ਪ੍ਰਾਜੈਕਟ ਦੇ ਜਲਦ ਮੁਕੰਮਲ ਹੋਣ ਲਈ ਸਾਲ ਦੌਰਾਨ ਲੋੜੀਂਦੇ ਫ਼ੰਡ ਮੁਹੱਈਆ ਕਰਵਾਉਂਦੇ ਰਹਾਂਗੇ।

## ਮੌਜੂਦਾ ਖੇਡ ਢਾਂਚੇ ਦਾ ਨਵੀਨੀਕਰਨ ਅਤੇ ਮਜਬੂਤੀਕਰਨ

72. ਸਰਕਾਰ ਨਵੇਂ ਸਟੇਡੀਅਮਾਂ ਦੀ ਉਸਾਰੀ ਕਰੇਗੀ ਅਤੇ ਰਾਜ ਵਿਚ ਬਹੁ-ਮੰਤਵੀ ਖੇਡ ਮੈਦਾਨਾਂ, ਬਹੁ-ਮੰਤਵੀ ਖੇਡ ਹਾਲਾਂ, ਸਵੀਮਿੰਗ ਪੂਲਾਂ ਅਤੇ ਵੱਖ ਵੱਖ ਖੇਡ ਮੈਦਾਨਾਂ ਨਾਲ ਮੌਜੂਦਾ ਖੇਡ ਢਾਂਚੇ ਨੂੰ ਅਪਗ੍ਰੇਡ/ਮਜ਼ਬੂਤ ਕਰੇਗੀ। ਖਿਡਾਰੀਆਂ ਦੇ ਕੈਰੀਅਰ ਲਈ ਐਸਟ੍ਰੋਟਰਫ ਅਤੇ ਸਿੰਥੈਟਿਕ ਟਰੈਕ ਅਤੇ ਅੰਤਰਰਾਸ਼ਟਰੀ ਪੱਧਰ ਦੇ ਮੈਦਾਨ/ਕੋਰਟ ਵੀ ਉਪਲਬਧ ਕਰਵਾਏ ਜਾ ਰਹੇ ਹਨ। 2020-21 ਦੌਰਾਨ ਮੈਂ 35 ਕਰੋੜ ਰੁਪਏ ਦੀ ਰਾਸ਼ੀ ਰਾਖਵੀਂ ਕਰਨ ਦੀ ਤਜਵੀਜ਼ ਰੱਖਦਾ ਹਾਂ ਅਤੇ ''ਖੇਲੋ ਇੰਡੀਆ'' ਯੋਜਨਾ ਅਧੀਨ ਖੇਡਾਂ ਦੇ ਬੁਨਿਆਦੀ ਢਾਂਚੇ ਦੇ ਨਿਰਮਾਣ ਲਈ ਹੋਰ ਕਦਮ ਵੀ ਚੁੱਕੇ ਜਾਣਗੇ।

## ਨੌਜਵਾਨਾਂ ਲਈ ਸਮਾਰਟ ਫੋਨ

73. ਮੇਰੀ ਸਰਕਾਰ ਨੇ ''ਨੌਜਵਾਨਾਂ ਲਈ ਮੁਫਤ ਸਮਾਰਟ ਮੋਬਾਇਲ ਫੋਨ'' ਯੋਜਨਾ ਦੇ ਤਹਿਤ ਨੌਜਵਾਨਾਂ ਨੂੰ 10 ਲੱਖ ਸਮਾਰਟ ਫੋਨ ਵੰਡਣ ਦਾ ਵਾਅਦਾ ਕੀਤਾ ਹੋਇਆ ਹੈ। ਹਾਲਾਂਕਿ, ਚੀਨ ਵਿੱਚ ਕੋਰੋਨਾਵਾਇਰਸ ਦੇ ਫੈਲਣ ਕਾਰਨ, ਬੋਲੀ ਲਗਾਉਣ ਵਾਲੀ ਕੰਪਨੀ ਦੁਆਰਾ ਸਮਾਰਟ ਫੋਨਾਂ ਦੀ ਸਪਲਾਈ ਰੋਕ ਦਿੱਤੀ ਗਈ ਹੈ। ਅਸੀਂ ਉਮੀਦ ਕਰਦੇ ਹਾਂ ਕਿ ਸਮਾਰਟ ਫੋਨਾਂ ਦੀ ਸਪੁਰਦਗੀ ਅਪ੍ਰੈਲ, 2020 ਤੋਂ ਸ਼ੁਰੂ ਹੋ ਜਾਵੇਗੀ। 2020-21 ਦੌਰਾਨ ਇਸ ਮੰਤਵ ਲਈ 100 ਕਰੋੜ ਰੁਪਏ ਰਾਂਖਵੇ ਕੀਤੇ ਗਏ ਹਨ।

## ਰੁਜ਼ਗਾਰ ਸਿਰਜਣ ਅਤੇ ਹੁਨਰ ਵਿਕਾਸ

74. ਭਾਰਤ ਸਰਕਾਰ ਨੇ ਬੇਰੁਜ਼ਗਾਰੀ ਦੀ ਸਮੱਸਿਆ ਦਾ ਕੋਈ ਹੱਲ ਨਹੀਂ ਕੀਤਾ, ਪ੍ਰੰਤੂ ਪੰਜਾਬ ਸਰਕਾਰ ਇਸਦੇ ਹੱਲ ਲਈ ਅਟੱਲ ਹੈ। ਮੇਰੀ ਸਰਕਾਰ ਨੇ ਘਰ-ਘਰ ਰੁਜ਼ਗਾਰ ਫਲੈਗਸ਼ਿਪ ਮਿਸ਼ਨ ਅਧੀਨ ਹਰੇਕ ਘਰ ਵਿਚ ਇੱਕ ਨੌਕਰੀ ਦੇਣ ਨੂੰ ਯਕੀਨੀ ਬਣਾਉਣ ਲਈ ਵਚਨਬੱਧ ਹੈ, ਜਿਨ੍ਹਾਂ ਕੋਲ ਕੋਈ ਕੰਮ ਜਾਂ ਸਵੈ-ਰੋਜ਼ਗਾਰ ਨਹੀਂ ਹੈ। ਪੰਜਾਬ ਨੇ ਕੁਸ਼ਲ ਸਿਖਲਾਈ ਕੌਂਸਲਿੰਗ ਅਤੇ ਕਿੱਤਾ ਮੁਖੀ ਸੇਧਾਂ ਰਾਹੀਂ ਨੌਜਵਾਨਾਂ ਦੀ ਰੁਜ਼ਗਾਰ ਯੋਗਤਾ ਨੂੰ ਵਧਾਉਣ ਲਈ ''ਘਰ-ਘਰ ਰੁਜ਼ਗਾਰ ਅਤੇ ਕਾਰੋਬਾਰ ਮਿਸ਼ਨ'' (ਪੀ ਜੀ

ਆਰ ਕੇ ਏ ਐਮ) ਦੀ ਸਥਾਪਨਾ ਕੀਤੀ ਹੈ। ਸਰਕਾਰ ਰੁਜ਼ਗਾਰ ਦੇ ਮੌਕਿਆਂ ਨੂੰ ਬਿਹਤਰ ਬਣਾਉਣ ਲਈ ਯੋਗ ਨੀਤੀ ਸਾਲਸੀਆਂਲਿਆ ਰਹੀ ਹੈ।

75. ਸਰਕਾਰ ਨੇ ਬੇਰੁਜ਼ਗਾਰ ਨੌਜਵਾਨਾਂ ਨੂੰ ਕੈਰੀਅਰ ਦੀ ਸਲਾਹ, ਮੁਫਤ ਇੰਟਰਨੈੱਟ, ਹੁਨਰ ਸਿਖਲਾਈ ਦੇ ਵਿਕਲਪ, ਵਿਦੇਸ਼ੀ ਪਲੇਸਮੈਂਟ, ਸਵੈ-ਰੁਜ਼ਗਾਰ ਦੇ ਮੌਕੇ ਪ੍ਰਦਾਨ ਕਰਦੇ ਹੋਏ 22 ਆਹਲਾ ਦਰਜੇ ਦੇ ਵਨ ਸਟਾਪ ਆਧੁਨਿਕ ਰੁਜ਼ਗਾਰ ਅਤੇ ਐਂਟਰਪ੍ਰਾਈਜ਼ ਦੇ ਜ਼ਿਲ੍ਹਾ ਬਿਊਰੋ (ਡੀ ਬੀ ਈ ਈ) ਸਥਾਪਿਤ ਕੀਤੇ ਹਨ।

76. ਇੱਕ ਕਦਮ ਹੋਰ ਅੱਗੇ ਵਧਾਉਂਦੇ ਹੋਏ, ਸਾਲ 2020-21 ਵਿੱਚ ਸਾਡਾ ਟੀਚਾ 800 ਤੋਂ ਵੱਧ ਪਲੇਸਮੈਂਟ ਕੈਂਪਾਂ ਦਾ ਆਯੋਜਨ ਕਰਨ ਦਾ ਅਤੇ 1,50,000 ਹੋਰ ਬਿਨੈਕਾਰਾਂ ਨੂੰ ਰੁਜ਼ਗਾਰ ਪ੍ਰਾਪਤ ਕਰਨ ਦਾ ਅਤੇ 69,600 ਬੇਰੁਜ਼ਗਾਰ ਬਿਨੈਕਾਰਾਂ ਨੂੰ ਕੈਰੀਅਰ ਕਾਊਂਸਲਿੰਗ ਰਾਹੀਂ ਸਹਾਇਤਾ ਪ੍ਰਦਾਨ ਕਰਨ ਦਾ ਹੈ।

77. ਸਪੀਕਰ ਸਾਹਿਬ, ਮੈਂ ਤੁਹਾਡੀ ਤਵੱਜੋ ਪੈਰ੍ਹਾ ਨੰਬਰ 77 ਵੱਲ ਦਿਵਾਉਂਦਾ ਹਾਂ। ਇਹ ਇੱਕ ਅਜਿਹਾ ਮਹਿਕਮਾ ਹੈ, ਜਿਹੜਾ ਪਿਛਲੇ ਸਾਲਾਂ ਵਿੱਚ ਬਿਲਕੁਲ ਡਿਫੰਕਟ ਪਿਆ ਪਰ ਜਦੋਂ ਦੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਇਸ ਦੇ ਮਨਿਸਟਰ ਬਣੇ ਹਨ, ਇਨ੍ਹਾਂ ਦੀਆਂ ਬੜੀਆਂ ਉਪਲਬਧੀਆਂ ਹਨ। ਸਪੀਕਰ ਸਾਹਿਬ, ਰੁਜ਼ਗਾਰ ਸਿਰਜਨਾ ਅਤੇ ਸਿਖਲਾਈ ਵਿਭਾਗ ਦੀਆਂ ਸਰਗਰਮੀਆਂ ਦਾ ਸਮਰਥਨ ਕਰਨ ਲਈ ਮੈਂ ਇਸ ਸਾਲ 324 ਕਰੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਕਰਦਾ ਹਾਂ। ਇਹ ਪਿਛਲੀ ਸਰਕਾਰ ਦੇ ਅਖੀਰਲੇ ਸਾਲ 2016-17 ਦੌਰਾਨ ਕੀਤੇ ਗਏ 17.52 ਕਰੋੜ ਰੁਪਏ ਦੇ ਬਜਟ ਅਨੁਮਾਨਾਂ ਨਾਲੋ 20 ਗੁਣਾ ਵੱਧ ਹੈ।

78. ਮੇਰੀ ਸਰਕਾਰ ਨੇ ਪੰਜਾਬ ਦੇ ਨੌਜਵਾਨਾਂ ਦੀ ਫ਼ੌਜ ਵਿਚ ਭਰਤੀ ਦੀ ਸਹਾਇਤਾ ਲਈ ਹੁਸ਼ਿਆਰਪੁਰ ਵਿਖੇ ਆਰਮਡ ਫੋਰਸ ਪ੍ਰੈਪਰੇਟਰੀ ਇੰਸਟੀਚਿਊਟ ਨੂੰ ਸਥਾਪਤ ਕਰਨ ਦੀ ਤਜਵੀਜ਼ ਰੱਖੀ ਹੈ ਜੋ ਗ੍ਰੈਜੂਏਟ ਪੱਧਰ 'ਤੇ ਸੀ ਡੀ ਐਸ ਈ, ਏ ਐਫ ਸੀ ਏ ਟੀ, ਟੀ ਜੀ ਸੀ, ਜੇ ਏ ਜੀ, ਐਨ ਸੀ ਸੀ, ਸਪੈਸ਼ਲ ਐਂਟਰੀ ਸਕੀਮ, ਸ਼ਾਰਟ ਸਰਵਿਸ ਕਮਿਸ਼ਨ-ਨਾਨ ਟੈਕਨੀਕਲ (ਐਸ ਸੀ ਸੀ (ਐਨ ਟੀ) ਲਈ ਆਰਮਡ ਫੋਰਸਿਸ ਵਿੱਚ ਭਰਤੀ ਅਤੇ ਭਾਰਤੀ ਮਿਲਟਰੀ ਅਕੈਡਮੀ (ਆਈ ਐਮ ਏ), ਅਧਿਕਾਰੀ ਸਿਖਲਾਈ ਪ੍ਰੋਗਰਾਮ (ਓ ਟੀ ਏ), ਏਅਰ ਫੋਰਸ ਸਿਖਲਾਈ ਅਤੇ ਨੇਵਲ ਅਕੈਡਮੀ ਵਿਚ ਨੌਜਵਾਨਾਂ ਨੂੰ ਭਰਤੀ ਕਰਵਾਉਣ ਦਾ ਯਤਨ ਕੀਤਾ ਜਾਵੇਗਾ। ਇਸ ਮੰਤਵ ਲਈ ਸਾਲ 2020-21 ਦੌਰਾਨ 11 ਕਰੋੜ ਰੁਪਏ ਦੀ ਰਾਸ਼ੀ ਦੀ ਤਜਵੀਜ਼ ਕੀਤੀ ਗਈ ਹੈ but Speaker Sahib, it can go up. ਇਸ ਸੰਸਥਾ ਦੇ ਨਿਰਮਾਣ ਲਈ, ਜਿਸ ਲਈ ਜ਼ਮੀਨ ਦੀ ਪਹਿਲਾਂ ਹੀ ਸ਼ਨਾਖਤ ਕੀਤੀ ਜਾ ਚੁੱਕੀ ਹੈ। ਇਹ ਇੰਸਟੀਚਿਊਟ ਇਸ ਸਾਲ ਚਾਲੂ ਹੋ ਜਾਵੇਗਾ।

## ਪੰਜਾਬ ਹੁਨਰ ਵਿਕਾਸ ਮਿਸ਼ਨ

79. ਸਰਕਾਰ ਦੁਆਰਾ ਪੰਜਾਬ ਦੇ ਬੇਰੁਜ਼ਗਾਰ ਉਮੀਦਵਾਰਾਂ ਦੇ ਹੁਨਰ ਨੂੰ ਵਿਕਸਿਤ ਕਰਨ ਅਤੇ ਉਨ੍ਹਾਂ ਨੂੰ ਪ੍ਰਾਈਵੇਟ ਨੌਕਰੀਆਂ ਦੇ ਯੋਗ ਬਣਾਉਣ ਲਈ ਪੰਜਾਬ ਹੁਨਰ ਵਿਕਾਸ ਮਿਸ਼ਨ ਦੀ ਸਥਾਪਨਾ ਕੀਤੀ ਹੈ। ਇਸ ਮਿਸ਼ਨ ਦੇ ਤਹਿਤ 41,660 ਉਮੀਦਵਾਰਾਂ ਨੂੰ ਸਿਖਲਾਈ ਦਿੱਤੀ ਗਈ ਹੈ ਅਤੇ 15,375 ਉਮੀਦਵਾਰਾਂ ਨੂੰ 30.11.2019 ਤੱਕ ਪਲੇਸਮੈਂਟ ਦੀ ਸਹੂਲਤ ਦਿੱਤੀ ਗਈ ਹੈ। ਮਿਤੀ 31.03.2020 ਤੱਕ ਘੱਟੋ-ਘੱਟ 25,000 ਨੌਜਵਾਨਾਂ ਨੂੰ ਸਿਖਲਾਈ ਦੇਣ ਦਾ ਟੀਚਾ ਹੈ। ਮੈਂ ਸਾਲ 2020-21 ਦੌਰਾਨ 44,365 ਉਮੀਦਵਾਰਾਂ ਦੀ ਸਿਖਲਾਈ ਲਈ 148 ਕਰੋੜ ਰੁਪਏ ਦੇ ਬਜਟ ਦੀ ਤਜਵੀਜ਼ ਰੱਖਦਾ ਹਾਂ।

## ਉਦਯੋਗ ਅਤੇ ਵਣਜ

### ਪ੍ਰਗਤੀਸ਼ੀਲ ਪੰਜਾਬ ਨਿਵੇਸ਼ਕ ਸੰਮੇਲਨ 2019

80. ਮੇਰੀ ਸਰਕਾਰ ਨੇ 5 ਅਤੇ 6 ਦਸੰਬਰ, 2019 ਨੂੰ ਮੁਹਾਲੀ ਵਿੱਚ ਇੱਕ ਪ੍ਰਗਤੀਸ਼ੀਲ ਪੰਜਾਬ ਨਿਵੇਸ਼ਕ ਸੰਮੇਲਨ ਆਯੋਜਿਤ ਕੀਤਾ ਸੀ। ਦੋ ਦਿਨਾਂ ਸੰਮੇਲਨ ਦਾ ਮੰਤਵ "ਸਮੁੱਚੇ ਵਿਕਾਸ ਲਈ ਭਾਈਵਾਲੀ, ਵਿਸ਼ਵੀ ਕੀਮਤ ਲੜੀ ਵਿਚ ਐਮਐਸਐਮਈਜ਼" ਅਤੇ ਵੱਖ ਵੱਖ ਸੈਕਟਰਾਂ ਵਿਚ ਨਿਵੇਸ਼ ਮੌਕਿਆਂ ਦੀ ਪੇਸ਼ਕਸ਼ ਕਰਨਾ ਸੀ। ਉਪਰੋਕਤ ਤੋਂ ਇਲਾਵਾ, ਸਰਕਾਰ ਪੰਜਾਬ ਵਿਚ ਉਦਯੋਗਿਕ ਨਿਵੇਸ਼ ਨੂੰ ਉਤਸ਼ਾਹਤ ਕਰਨ ਲਈ ਕਈ ਰੋਡ ਸ਼ੋਅ ਅਤੇ ਅੰਤਰਰਾਸ਼ਟਰੀ ਸਮਾਗਮਾਂ ਦਾ ਆਯੋਜਨ ਵੀ ਕਰ ਰਹੀ ਹੈ। ਇਸ ਕਾਰਨ ਲਗਭਗ 57,735 ਕਰੋੜ ਰੁਪਏ ਦੇ ਤਜਵੀਜ਼ਤ ਨਿਵੇਸ਼ ਵਾਲੀਆਂ 931 ਤਜਵੀਜ਼ਾਂ ਪ੍ਰਾਪਤ ਹੋਈਆਂ ਹਨ, ਜਿਸ ਵਿਚ ਪਿਛਲੇ ਢਾਈ ਸਾਲਾਂ ਦੌਰਾਨ ਲਗਭਗ 2 ਲੱਖ ਲੋਕਾਂ ਲਈ ਰੁਜ਼ਗਾਰ ਦੇ ਨਵੇਂ ਮੌਕੇ ਸ਼ਾਮਲ ਹਨ। ਸਪੀਕਰ ਸਾਹਿਬ, ਛੋਟੇ ਜਿਹੇ ਪੰਜਾਬ ਸਟੇਟ ਲਈ ਇਹ ਬਹੁਤ ਵੱਡੀ ਉਪਲਬਧੀ ਹੈ। ਮੈਂ ਇਨਵੈਸਟ ਪੰਜਾਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਮੈਂ ਪਿੱਛੇ ਜਿਹੇ ਮੱਧ ਪ੍ਰਦੇਸ਼ ਗਿਆ ਸੀ। ਮੱਧ ਪ੍ਰਦੇਸ਼ ਕਿੰਨਾ ਵੱਡਾ ਸੂਬਾ ਹੈ। ਤੁਸੀਂ ਹੈਰਾਨ ਰਹਿ ਜਾਵੋਗੇ ਕਿ ਉਨ੍ਹਾਂ ਕੋਲ ਇੰਡਸਟਰੀਅਲ ਅਸਟੇਟ ਕਿੰਨੇ ਪਏ ਹਨ? 1,20,000 ਏਕੜ ਦੇ। ਮੱਧ ਪ੍ਰਦੇਸ਼ ਵਿੱਚ ਇਨਵੈਸਟਮੈਂਟ ਆਈ ਹੈ 32,000 ਕਰੋੜ ਪਰੰਤੂ ਪੰਜਾਬ ਵਿੱਚ ਆਈ 57 ਹਜ਼ਾਰ ਕਰੋੜ। Speaker Sahib, this is a great achievement.

81. ਅਸੀਂ ਟੂਰਿਜ਼ਮ ਅਤੇ ਰੀਅਲ ਐਸਟੇਟ ਖੇਤਰ ਵਿੱਚ ਵਿਸਤ੍ਰਿਤ ਰੁਜ਼ਗਾਰ ਨੂੰ ਵੇਖਦੇ ਹਾਂ ਅਤੇ ਇਸ ਖੇਤਰ ਵਿੱਚ ਨਿਵੇਸ਼ ਦੀ ਮਹੱਤਤਾ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਸ ਤੋਂ ਇਲਾਵਾ ਕਿਸਾਨਾਂ ਦੀ ਆਮਦਨ ਦੁੱਗਣੀ ਕਰਨ ਅਤੇ ਉਨ੍ਹਾਂ ਨੂੰ ਵਧੀਆ ਕੀਮਤ ਦਿਵਾਉਣ ਲਈ ਇਹ ਬਹੁਤ ਜ਼ਰੂਰੀ ਹੈ ਕਿ ਖੇਤੀਬਾੜੀ, ਫੂਡ ਪ੍ਰਾਸੈਸਿੰਗ ਅਤੇ ਸਬੰਧਤ ਖੇਤਰਾਂ ਵਿੱਚ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ ਕੀਤਾ

ਜਾਵੇ।ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਕਿਹਾ ਕਿ ਸੀ.ਐਲ.ਯੂ. ਦੀਆਂ ਫੀਸਾਂ ਘਟਾਈਆਂ ਹਨ, ਅਤੇ ਹੋਰ ਸਰਕਾਰੀ ਫੀਸਾਂ ਘਟਾਈਆਂ ਹਨ, ਸਾਡਾ ਫੋਕਸ ਇਹੀ ਹੈ ਕਿ ਰੀਅਲ ਅਸਟੇਟ ਦਾ ਕਾਰੋਬਾਰ ਚੱਲ ਪਵੇ। ਜਿਸ ਨਾਲ ਸੀਮੇਂਟ ਅਤੇ ਸਟੀਲ ਦੀ ਆਫ-ਟੇਕ ਹੋ ਜਾਵੇ। ਇੱਕ ਵਾਰੀ ਸਪੀਕਰ ਸਾਹਿਬ, ਸੀਮੇਂਟ ਅਤੇ ਸਟੀਲ ਉਠ ਗਿਆ ਤਾਂ ਇੰਪਲਾਇਮੈਂਟ ਦੇ ਹਰ ਐਵੇਨਿਊ ਪੰਜਾਬ ਵਾਸਤੇ ਖੁਲ੍ਹਣੇ ਸ਼ੁਰੂ ਹੋ ਜਾਣਗੇ। ਰਾਜ ਹੁਣ ਜਾਇਦਾਦ, ਸੈਰ-ਸਪਾਟਾ ਅਤੇ ਖੇਤੀਬਾੜੀ ਵਿਚ ਨਿਵੇਸ਼ ਨੂੰ ਉਤਸ਼ਾਹਤ ਕਰਨ ਲਈ ਇਨ੍ਹਾਂ ਖੇਤਰਾਂ ਦੇ ਵਿਸ਼ੇਸ਼ ਨਿਵੇਸ਼ਕਾਂ ਨੂੰ ਬੁਲਾਉਣ ਲਈ ਯਤਨਸ਼ੀਲ ਹੈ। ਇਸ ਮੰਤਵ ਲਈ ਸਾਲ 2020-21 ਵਿੱਚ ਪ੍ਰੋਗਰਾਮ ਆਯੋਜਿਤ ਕੀਤੇ ਜਾਣਗੇ।

## ਵਪਾਰ ਕਰਨ ਦੀ ਸੌਖ

82. ਰਾਜ ਨੇ ਇਕ ਏਕੀਕ੍ਰਿਤ "ਬਿਜ਼ਨਸ ਫਸਟ" ਪੋਰਟਲ ਸਥਾਪਤ ਕਰਕੇ ਵੱਖ ਵੱਖ ਰੈਗੂਲੇਟਰੀ ਵਿਭਾਗਾਂ ਅਤੇ ਏਜੰਸੀਆਂ ਦੇ ਮਲਟੀਪਲ ਇਲੈਕਟ੍ਰਾਨਿਕ ਇੰਟਰਫੇਸਾਂ ਨੂੰ ਬਦਲ ਕੇ ਰਾਜ ਵਿਚ ਉਚੇਰੇ ਪੱਧਰ 'ਤੇ ਕਾਰੋਬਾਰ ਕਰਨ ਦੀ ਸੌਖ ਵਜੋਂ ਲਿਆ ਹੈ। ਇਸ ਤੋਂ ਇਲਾਵਾ, ਸਾਰੇ ਐਮਐਸਐਮਈ ਅਤੇ ਵੱਡੇ ਪੱਧਰ 'ਤੇ ਸੰਸਥਾਵਾਂ ਦੀਆਂ ਤਜਵੀਜ਼ਾਂ ਲਈ ਆਨਲਾਈਨ ਰੈਗੂਲੇਟਰੀ ਮਨਜ਼ੂਰੀਆਂ ਅਤੇ ਵਿੱਤੀ ਪ੍ਰੇਰਕ ਪ੍ਰਵਾਨਗੀਆਂ ਨੂੰ ਯਕੀਨੀ ਬਣਾਉਣ ਲਈ ਇਕ ਪੋਰਟਲ ਵੀ ਆਰੰਭ ਕੀਤਾ ਗਿਆ ਹੈ। ਡਿਪਟੀ ਕਮਿਸ਼ਨਰਾਂ ਦੀ ਪ੍ਰਧਾਨਗੀ ਵਿਚਜ਼ਿਲ੍ਹਾ ਪੱਧਰੀ ਸਿੰਗਲ ਵਿੰਡੋ ਕਮੇਟੀ ਨੂੰ ਅਧਿਕਾਰਤ ਕੀਤਾ ਗਿਆ ਹੈ ਤਾਂ ਜੋ ਉਦਯੋਗਿਕ ਅਤੇ ਵਪਾਰਕ ਵਿਕਾਸ ਨੀਤੀ, 2017 ਅਧੀਨ ਰੈਗੂਲੇਟਰੀ ਪ੍ਰਵਾਨਗੀਆਂ ਅਤੇ ਵਿੱਤੀ ਕੇਸਾਂ ਦੀ ਮਨਜ਼ੂਰੀ ਐਮਐਸਐਮਈ ਦੇ ਸਾਰੇ ਪ੍ਰਾਜੈਕਟਾਂ ਦੀ ਨਿਗਰਾਨੀ ਕੀਤੀ ਜਾ ਸਕੇ।"ਬਿਜ਼ਨਸ ਫਸਟ" ਪੋਰਟਲ ਲਾਂਚ ਹੋਣ ਦੇ 10 ਦਿਨਾਂ ਦੇ ਅੰਦਰ ਅੰਦਰ 21,536 ਕਰੋੜ ਰੁਪਏ ਦੀ ਤਜਵੀਜ਼ੀ ਲਾਗਤ ਨਾਲ 30,700 ਰੁਜ਼ਗਾਰ ਸਿਰਜਣ ਲਈ 55 ਆਮ ਬਿਨੈਪੱਤਰ ਪ੍ਰਾਪਤ ਹੋਏ ਹਨ।

83. ਸਾਡੀ ਸਰਕਾਰ ਨੇ ਜ਼ਿਲ੍ਹਿਆਂ ਦੇ ਐਮਐਸਐਮਈਜ਼ ਨੂੰ ਘਰ ਘਰ ਸਹੂਲਤ ਮੁਹੱਈਆ ਕਰਵਾਉਣ ਲਈ ਮਾਈਕਰੋ ਸਮਾਲ ਐਂਡ ਮੀਡੀਅਮ ਐਂਟਰਪ੍ਰਾਈਜਜ਼ ਡਿਪੈਲਪਮੈਂਟ ਐਕਟ, 2006 ਦੀ ਧਾਰਾ 21 ਅਧੀਨ ਸਾਰੇ ਜ਼ਿਲ੍ਹਿਆਂ ਵਿੱਚ ਰਾਜ ਪੱਧਰੀ ਮਾਈਕਰੋ ਐਂਡ ਸਮਾਲ ਐਂਟਰਪ੍ਰਾਈਜਿਜ਼ ਫੈਸਲੀਟੇਸ਼ਨ ਪ੍ਰੀਸ਼ਦਾਂ ਦਾ ਗਠਨ ਕੀਤਾ ਹੈ। ਵਪਾਰ ਕਰਨ ਦੀ ਪਹਿਲਕਦਮੀ ਨੂੰ ਉਤਸ਼ਾਹਤ ਕਰਨ ਲਈ, ਰਾਜ ਨੇ ਭਾਰਤ ਸਰਕਾਰ ਦੁਆਰਾ ਜਾਰੀ ਕੀਤੀ ਬਿਜ਼ਨਸ ਰਿਫਾਰਮਜ਼ ਐਕਸ਼ਨ ਪਲਾਨ (ਬੀ.ਆਰ.ਏ.ਪੀ., 2019) ਲਾਗੂ ਕੀਤੀ ਹੈ ਅਤੇ ਇਸ ਵਿਚ ਮਹੱਤਵਪੂਰਨ ਸੁਧਾਰ ਕੀਤੇ ਹਨ:

(I) ਨਿਵੇਸ਼ ਪੰਜਾਬ ਕਾਰੋਬਾਰ ਦਾ ਪਹਿਲਾ ਪੋਰਟਲ ਜ਼ਿਲ੍ਹਿਆਂ ਤੱਕ ਵਧਾਇਆ ਗਿਆ।

(II) ਈ-ਆਕਸ਼ਨ ਦੁਆਰਾ ਆਨਲਾਈਨ ਜ਼ਮੀਨੀ ਅਲਾਟਮੈਂਟ ।

(III) ਕੇਂਦਰੀ ਨਿਰੀਖਣ ਪ੍ਰਣਾਲੀ, ਲੇਬਰ, ਬੋਇਲਰ, ਪੀਪੀਸੀਬੀ ਵਿੱਚ ਵਿਭਾਗ ਦੇ ਮੁਖੀ ਦੀ ਪ੍ਰਵਾਨਗੀ ਤੋਂ ਬਿਨਾਂ ਕੋਈ ਵੀ ਅਚਨਚੇਤੀ ਚੈਕਿੰਗ ਨਹੀਂ ਹੋਵੇਗੀ।

(IV) ਉਦਯੋਗਿਕ ਫੋਕਲ ਪੁਆਇੰਟਾਂ ’ਤੇ 7/15 (ਆਰ ਓ ਡਬਲਿਊ ਨਾਲ) ਦਿਨਾਂ’ ਵਿਚ ਬਿਜਲੀ ਕੁਨੈਕਸ਼ਨ।

## ਸਟਾਰਟ-ਅਪ ਅਤੇ ਉੱਦਮ ਵਿਕਾਸ

84. ਰਾਜ ਸਰਕਾਰ ਨੇ ਸਟਾਰਟ-ਅਪ ਈਕੋ ਸਿਸਟਮ ਦੇ ਸਾਰੇ ਤੱਤਾਂ ਦੀ ਸਹਾਇਤਾ ਨਾਲ ਅਤੇ ਪਲੇਟਫਾਰਮ ਵਜੋਂ ਕੰਮ ਕਰਨ ਲਈ ਪੰਜਾਬ ਸਟਾਰਟ-ਅਪ ਪੋਰਟਲ ਦੀ ਸ਼ੁਰੂਆਤ ਕੀਤੀ ਹੈ। ਇਸ ਤੋਂ ਇਲਾਵਾ, ਭਾਰਤ ਦੇ ਉਦਯੋਗ ਵਿਭਾਗ, ਸਾੱਫਟਵੇਅਰ ਟੈਕਨਾਲੋਜੀ ਪਾਰਕ ਆਫ਼ ਇੰਡੀਆ ਅਤੇ ਇੰਡੀਅਨ ਸਕੂਲ ਆਫ਼ ਬਿਜ਼ਨਸ ਦੇ ਵਿਚਕਾਰ ਭਾਰਤ ਦੇ ਸਭ ਤੋਂ ਵੱਡੇ ਸਰਕਾਰੀ ਸਹਾਇਤਾ ਪ੍ਰਾਪਤ ਸਟਾਰਟ-ਅਪ ਹੱਬ ਨਾਲ ਇੱਕ ਸਮਝੌਤਾ ਸਹੀਬੱਧ ਹੋਇਆ ਹੈ।

85. ਸਰਕਾਰ ਨੇ, ਜਿਵੇਂ ਕਿ 2019-20 ਵਿੱਚ ਭਰੋਸਾ ਦਿੱਤਾ ਸੀ, ਸਥਾਨਕ ਉਦਯੋਗ ਦੁਆਰਾ ਤਿਆਰ ਕੀਤੇ ਮਾਲ/ਉਤਪਾਦਾਂ ਦੀ ਜਨਤਕ ਖਰੀਦ ਨੂੰ ਤਰਜੀਹ ਦੇਣ ਲਈ, ਪੰਜਾਬ ਅਧਾਰਤ ਉਦਯੋਗ ਨੂੰ ਉਤਸ਼ਾਹਿਤ ਕਰਨ ਲਈ “ਮੇਕ ਇਨ ਪੰਜਾਬ” ਆਰਡਰ, 2019 ਪਾਸ ਕੀਤਾ ਹੈ। ਜਿਹੜੀ ਸਰਕਾਰੀ ਖਰੀਦ ਹੋਵੇਗੀ, ਗਵਰਨਮੈਂਟ ਪ੍ਰੋਕਿਉਰਮੈਂਟ ਹੋਵੇਗੀ, ਉਹ ਪੰਜਾਬ ਦੀ ਲੋਕਲ ਇੰਡਸਟਰੀ ਤੋਂ ਲਈ ਜਾਵੇ। ਮਸਲਨ, ਬੱਸਾਂ ਦੀਆਂ ਬਾਡੀਜ਼ ਲਗਵਾਉਣੀਆਂ ਹੋਣ ਤਾਂ ਹੋ ਸਕਦਾ ਹੈ ਕਿ ਜੈਪੁਰ ਜਾਂ ਦਿੱਲੀ ਵਿੱਚ ਇਹ ਰੇਟ ਸਸਤੇ ਹੋਣ। ਪਰੰਤੂ ਜੇਕਰ 15% ਦਾ ਫਰਕ ਹੈ ਤਾਂ ਇਹ 15% ਦਾ ਫਰਕ ਅਸੀਂ ਪੰਜਾਬ ਦੇ ਹੱਕ ਵਿੱਚ ਦੇਵਾਂਗੇ। ਇਸ ਲਈ ਕਾਨੂੰਨ ਬਣਾਉਣਾ ਪਵੇਗਾ ਨਹੀਂ ਤਾਂ ਐਲ.1 ਨੂੰ ਦੇਣਾ ਪੈਣਾ ਹੈ। ਰਾਜ ਵਿਚ ਜਨਤਕ ਖਰੀਦ ਵਿਚ ਸਥਾਨਕ ਉਦਯੋਗ ਲਈ ਤਰਜੀਹੀ ਉਪਚਾਰ ਵਜੋਂ ਸਮਰੱਥ ਕਰਨ ਲਈ ਇਕ ਜ਼ਰੂਰੀ ਪ੍ਰਬੰਧ ਨੂੰ ਹਾਲ ਹੀ ਲਾਗੂ ਕੀਤਾ ਪੰਜਾਬ ਟਰਾਂਸਪੇਰੈਂਸੀ ਇਨ ਪਬਲਿਕ ਪਰਕਿਊਰਮੈਂਟ ਐਕਟ, 2019 ਅਧੀਨ ਸ਼ਾਮਲ ਕੀਤਾ ਗਿਆ ਹੈ।

## ਮੈਗਾ ਇੰਡਸਟਰੀਅਲ ਪਾਰਕ

86. ਸਰਕਾਰ ਨੇ ਪੰਜਾਬ ਰਾਜ ਵਿੱਚ ਉਦਯੋਗ ਨੂੰ ਮੁੜ ਸੁਰਜੀਤ ਕਰਨ ਲਈ ਦੇਸ਼ ਅਤੇ ਵਿਸ਼ਵ ਦੇ ਹੋਰਨਾਂ ਹਿੱਸਿਆਂ ਤੋਂ ਨਵੇਂ ਨਿਵੇਸ਼ ਨੂੰ ਆਕਰਸ਼ਤ ਕਰਨ ਲਈ ਵਿਆਪਕ ਕਦਮ ਚੁੱਕੇ ਹਨ। ਦੇਸ਼ ਵਿਚ ਨਿਵੇਸ਼ ਦੇ ਕਮਜ਼ੋਰ ਮਾਹੌਲ ਦੇ ਬਾਵਜੂਦ, ਪੰਜਾਬ ਇਸ ਮੋਰਚੇ ’ਤੇ ਚੰਗੀ ਪ੍ਰਗਤੀ ਦਿਖਾਉਣ ਵਿਚ ਸਫਲ ਰਿਹਾ ਹੈ। ਅਸੀਂ ਜਾਣਦੇ ਹਾਂ ਕਿ ਰਫ਼ਤਾਰ ਨੂੰ ਕਾਇਮ ਰੱਖਣ ਲਈ ਠੋਸ ਯਤਨ ਕਰਨ ਦੀ ਲੋੜ ਹੈ। ਸਾਡੇ

ਪਹੁੰਚ ਯਤਨਾਂ ਅਤੇ ਨਿਵੇਸ਼ਕਾਂ ਨਾਲ ਮੁਲਾਕਾਤਾਂ ਨੇ ਇਹ ਦਰਸਾਇਆ ਹੈ ਕਿ ਜ਼ਿਆਦਾਤਰ ਨਿਵੇਸ਼ਕ ਆਪਣੀਆਂ ਉਦਯੋਗਿਕ ਇਕਾਈਆਂ ਦੀ ਸਥਾਪਨਾ ਲਈ ਬਿਜਲੀ, ਪਾਣੀ ਆਦਿ ਸਮੇਤ ਸਾਰੀਆਂ ਸਹੂਲਤਾਂ ਦੀ ਵਿਵਸਥਾ ਨਾਲ ਪਹਿਲਾਂ ਤੋਂ ਮਨਜ਼ੂਰਸ਼ੁਦਾ ਉਦਯੋਗਿਕ ਸਥਾਨਾਂ ਦੀ ਮੰਗ ਕਰਦੇ ਹਨ।

87. ਉਦਯੋਗ ਦੀਆਂ ਮੰਗਾਂ ਦੀ ਪੂਰਤੀ ਲਈ ਸਰਕਾਰ ਨੇ 1,000 ਏਕੜ ਭੂਮੀ ਵਾਲੇਆਹਲਾ ਦਰਜੇ ਦੇ ਉਦਯੋਗਿਕ ਬੁਨਿਆਦੀ ਢਾਂਚੇ ਵਾਲੇ 3 ਮੈਗਾ ਉਦਯੋਗਿਕ ਪਾਰਕ ਵਿਕਸਤ ਕਰਨ ਦੀ ਯੋਜਨਾ ਬਣਾਈ ਹੈ। ਜ਼ਿਲ੍ਹਾ ਲੁਧਿਆਣਾ ਦੇ ਮੱਤੇਵਾੜਾ ਨੇੜੇ ਟੈਕਸਟਾਈਲ ਉਦਯੋਗ 'ਤੇ ਵਿਸ਼ੇਸ਼ ਜ਼ੋਰ ਦੇਣ ਵਾਲਾ ਇਕ ਉਦਯੋਗਿਕ ਪਾਰਕ ਬਣਾਇਆ ਜਾਵੇਗਾ। ਬਠਿੰਡਾ ਵਿਖੇ ਗ੍ਰੀਨ ਇੰਡਸਟਰੀ 'ਤੇ ਵਿਸ਼ੇਸ਼ ਜ਼ੋਰ ਦਿੰਦਿਆਂ ਇਕ ਉਦਯੋਗਿਕ ਪਾਰਕ ਵਿਕਸਤ ਕੀਤਾ ਜਾਵੇਗਾ। ਇਸੇ ਤਰ੍ਹਾਂ ਰਾਜਪੁਰਾ ਨੇੜੇ ਅੰਮ੍ਰਿਤਸਰ-ਕੋਲਕਾਤਾ ਉਦਯੋਗਿਕ ਕੋਰੀਡੋਰ 'ਤੇ ਇਕ ਏਕੀਕ੍ਰਿਤ ਨਿਰਮਾਣ ਕਲੱਸਟਰ ਵਿਕਸਤ ਕੀਤਾ ਜਾਵੇਗਾ। ਇਸ ਤੋਂ ਇਲਾਵਾ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਵਜ਼ੀਰਾਬਾਦ ਦੀ ਪੰਚਾਇਤ ਦੀ ਬੇਨਤੀ ਤੇ ਫਰਮਾਸੀਊਟੀਕਲ ਇਕਾਈਆਂ ਤੇ ਵਿਸ਼ੇਸ਼ ਜ਼ੋਰ ਦਿੰਦਿਆਂ 125 ਏਕੜ ਦੇ ਰਕਬੇ ਵਿਚ ਇਕ ਉਦਯੋਗਿਕ ਪਾਰਕ ਵਿਕਸਤ ਕੀਤਾ ਜਾਵੇਗਾ। ਇਨ੍ਹਾਂ ਪਾਰਕਾਂ ਦੇ ਵਿਕਾਸ ਨਾਲ ਨਾ ਕੇਵਲ ਉਦਯੋਗੀਕਰਨ ਨੂੰ ਸਹਾਇਤਾ ਮਿਲੇਗੀ ਬਲਕਿ ਰਾਜ ਵਿਚ ਯੋਜਨਾਬੱਧ ਵਿਕਾਸ ਲਈ ਸਰਕਾਰ ਦੀਆਂ ਕੋਸ਼ਿਸ਼ਾਂ ਨੂੰ ਵੀ ਹੁੰਗਾਰਾ ਮਿਲੇਗਾ।

## ਉਦਯੋਗਿਕ ਬੁਨਿਆਦੀ ਢਾਂਚੇ ਦੀ ਤਰੱਕੀ

88. ਜਨਾਬ ਸਪੀਕਰ ਸਾਹਿਬ, ਮੈਨੂੰ ਇਹ ਐਲਾਨ ਕਰਦਿਆਂ ਖੁਸ਼ੀ ਹੋ ਰਹੀ ਹੈ ਕਿ ਏਕੀਕ੍ਰਿਤ ਬੁਨਿਆਦੀ ਢਾਂਚਾ ਵਿਕਾਸ ਯੋਜਨਾ ਦੇ ਤਹਿਤ ਲੁਧਿਆਣਾ ਫੇਜ਼-4, ਜਲੰਧਰ (ਪੁਰਾਣਾ ਅਤੇ ਵਿਸਥਾਰ), ਬਠਿੰਡਾ (ਨਵਾਂ) ਅਤੇ ਮੰਡੀ ਗੋਬਿੰਦਗੜ ਵਿਖੇ ਉਦਯੋਗਿਕ ਬੁਨਿਆਦੀ ਢਾਂਚੇ ਦੀ ਤਰੱਕੀ ਲਈ 22 ਕਰੋੜ ਰੁਪਏ ਦੀ ਲਾਗਤ ਨਾਲ ਪਹਿਲਾਂ ਹੀ ਸ਼ੁਰੂਆਤ ਹੋ ਚੁੱਕੀ ਹੈ।

89. ਇਸ ਤੋਂ ਇਲਾਵਾ, ਸਰਕਾਰ ਪਠਾਨਕੋਟ, ਅੰਮ੍ਰਿਤਸਰ (ਨਵਾਂ), ਗੋਇੰਦਵਾਲ ਸਾਹਿਬ ਅਤੇ ਚਨਾਲੋਂ, ਹੁਸ਼ਿਆਰਪੁਰ, ਐਸ.ਬੀ.ਐਸ. ਨਗਰ, ਬਟਾਲਾ, ਕੋਟਕਪੂਰਾ, ਨਾਭਾ (ਪੁਰਾਣਾ), ਮੋਗਾ, ਸੰਗਰੂਰ, ਖੰਨਾ ਅਤੇ ਡੇਰਾਬੱਸੀ ਵਿਖੇ 131 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਉਦਯੋਗਿਕ ਫੋਕਲ ਪੁਆਇੰਟਾਂ ਦੇ ਬੁਨਿਆਦੀ ਢਾਂਚੇ ਨੂੰ ਨਵੀਨੀਕਰਨ ਕਰਨ ਦਾ ਇਰਾਦਾ ਵੀ ਰੱਖਦੀ ਹੈ।

## ਉਦਯੋਗਿਕ ਸਬਸਿਡੀ/ਪ੍ਰੇਰਕ

90. ਮੇਰੀ ਸਰਕਾਰ ਨੇ ਰਾਜ ਵਿਚ, ਸਾਲ 1978, 1987, 1992, 1996 ਅਤੇ 2003 ਦੌਰਾਨ ਘੋਸ਼ਿਤ ਕੀਤੀਆਂ ਵੱਖ ਵੱਖ ਉਦਯੋਗਿਕ ਨੀਤੀਆਂ ਅਧੀਨ ਯੋਗ, ਉਦਯੋਗਾਂ ਜਿਹੜੇ ਕਿ ਜਾਂ ਤਾਂ ਬੰਦ ਸਨ,

ਜਾਂ ਵੇਚ ਦਿੱਤੇ ਗਏ ਸਨ, ਨੂੰ ਪ੍ਰੋਤਸਾਹਨ ਮੁਹੱਈਆ ਕਰਵਾਉਣ ਲਈ ਨਾ ਕੇਵਲ ਦਿਸ਼ਾ-ਨਿਰਦੇਸ਼ ਅਧਿਸੂਚਿਤ ਕੀਤੇ ਹਨ ਬਲਕਿ ਸਾਲ 2019 ਦੌਰਾਨ ਉਨ੍ਹਾਂ ਨੂੰ ਪ੍ਰੋਤਸਾਹਨ ਜਾਰੀ ਕਰਨੇ ਵੀ ਸ਼ੁਰੂ ਕਰ ਦਿੱਤੇ ਹਨ, ਜਿਸ ਨਾਲ ਇਨ੍ਹਾਂ ਸਾਰੇ ਸਾਲਾਂ ਦੌਰਾਨ ਪੀੜਤ ਸਅਨਤਕਾਰਾਂ ਨੂੰ ਰਾਹਤ ਮੁਹੱਈਆ ਕਰਵਾ ਰਹੀ ਹੈ। ਅਸੀਂ 2020-21 ਦੇ ਦੌਰਾਨ ਬਾਕੀ ਰਹਿੰਦੇ ਉਦਯੋਗਾਂ ਨੂੰ ਕਵਰ ਕਰਨ ਦੀ ਕੋਸ਼ਿਸ਼ ਕਰਾਂਗੇ।

## ਰਿਆਇਤੀ ਬਿਜਲੀ

91. ਰਾਜ ਵਿਚ ਉਦਯੋਗਿਕ ਖੇਤਰ ਨੂੰ ਮੁੜ ਸੁਰਜੀਤ ਕਰਨ ਦੀ ਸਾਡੀ ਰਣਨੀਤਕ ਦ੍ਰਿਸ਼ਟੀਕੋਣ ਦੇ ਹਿੱਸੇ ਵਜੋਂ, ਅਸੀਂ ਇਕੱਲੇ ਉਦਯੋਗਿਕ ਖੇਤਰ ਨੂੰ ਰਿਆਇਤੀ ਬਿਜਲੀ ਮੁਹੱਈਆ ਕਰਵਾਈ ਹੈ, ਜਿਸ ਦੇ ਨਤੀਜੇ ਵਜੋਂ ਉਦਯੋਗਿਕ ਖਪਤ ਵਿਚ 2016-17 ਦੇ ਮੁਕਾਬਲੇ 16.92% ਦਾ ਵਾਧਾ ਹੋਇਆ ਹੈ। ਮੈਂ ਸਾਲ 2020-21 ਦੌਰਾਨ ਉਦਯੋਗਿਕ ਬਿਜਲੀ ਸਬਸਿਡੀ ਮੁਹੱਈਆ ਕਰਵਾਉਣ ਲਈ 2,267 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

## ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ

92. ਸਾਡੀ ਸਰਕਾਰ ਨੇ ਪੰਜਾਬ ਦੇ ਸਭਿਆਚਾਰ ਨੂੰ ਸੁਰੱਖਿਅਤ ਰੱਖਣ ਅਤੇ ਸੈਰ ਸਪਾਟੇ ਨੂੰ ਉਤਸ਼ਾਹਤ ਕਰਨ ਲਈ ਅਜਿਹੇ ਉਪਾਅ ਪੇਸ਼ ਕੀਤੇ ਹਨ, ਜੋ ਰੁਜ਼ਗਾਰ ਸਿਰਜਣ ਅਤੇ ਆਰਥਿਕ ਵਿਕਾਸ ਵਿਚ ਯੋਗਦਾਨ ਪਾਉਂਦੇ ਹਨ। ਸੈਲਾਨੀਆਂ ਦੇ ਮਨਪਸੰਦ ਸੈਰ-ਸਪਾਟਾ ਸਥਾਨ, ਸੈਰ-ਸਪਾਟਾ ਕੇਂਦਰ ਅਤੇ ਧਾਰਮਿਕ ਸਥਾਨਾਂ ਵਿੱਚ ਯਾਤਰੀਆਂ ਨੂੰ ਵਧਾਉਣ ਲਈ ਵਿਕਸਤ ਕੀਤੇ ਜਾ ਰਹੇ ਹਨ। ਵਿੱਤੀ ਸਾਲ 2020-21 ਲਈ 100 ਕਰੋੜ ਰੁਪਏ ਦੀ ਲਾਗਤ ਨਾਲ ਸਵਦੇਸ਼ ਦਰਸ਼ਨ ਸਕੀਮ ਅਧੀਨ ਮਹੱਤਵਪੂਰਨ/ਵੱਡੇ ਪ੍ਰਾਜੈਕਟਾਂ ਨੂੰ ਲਾਗੂ ਕਰਨ ਦੀ ਤਜਵੀਜ਼ ਹੈ ਅਤੇ ਏਸ਼ੀਅਨ ਡਿਵੈਲਪਮੈਂਟ ਬੈਂਕ ਦੁਆਰਾ ਸਹਾਇਤਾ ਪ੍ਰਾਪਤ ਆਈਡੀਆਈਪੀਟੀ ਪ੍ਰਾਜੈਕਟ ਅਧੀਨ 124 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਰਾਜ ਵਿੱਚ ਸੈਰ ਸਪਾਟੇ ਦੇ ਖੇਤਰ ਨੂੰ ਹੋਰ ਉਤਸ਼ਾਹਤ ਕਰਨ ਲਈ, ਮੈਂ 2020-21 ਦੌਰਾਨ ਇਸ ਖੇਤਰ ਲਈ 447 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ।

## ਵਿਰਾਸਤੀ ਅਤੇ ਸੈਨਿਕ ਸਾਹਿਤ ਉਸਤਵ

93. ਸਰਕਾਰ ਨੇ ਪਟਿਆਲਾ ਵਿਰਾਸਤੀ ਮੇਲਾ ਅਤੇ ਕਿਲ੍ਹਾ ਰਾਏਪੁਰ ਵਿਖੇ ਪੇਂਡੂ ਖੇਡਾਂ ਵਿਚ ਰਵਾਇਤੀ ਬੈਲ ਗੱਡੀਆਂ ਦੀ ਦੌੜ ਨੂੰ ਮੁੜ ਸ਼ੁਰੂ ਕੀਤਾ ਹੈ ਅਤੇ ਸਾਲ ਦੌਰਾਨ ਕਿਲ੍ਹਾ ਗੋਬਿੰਦਗੜ, ਅੰਮ੍ਰਿਤਸਰ ਵਿਖੇ ਸੂਫੀ ਮੇਲੇ ਦਾ ਆਯੋਜਨ ਕੀਤਾ ਗਿਆ। 2020-21 ਦੌਰਾਨ ਪਟਿਆਲੇ ਵਿਚ ਵਿਰਾਸਤੀ

ਸਟ੍ਰੀਟ ਦੀ ਉਸਾਰੀ ਲਈ ਪਟਿਆਲਾ ਵਿਕਾਸ ਅਥਾਰਟੀ ਨੂੰ 25 ਕਰੋੜ ਰੁਪਏ ਦੀ ਸਹਾਇਤਾ ਦੇ ਰਾਖਵੇਂਕਰਨ ਦੀ ਤਜਵੀਜ਼ ਹੈ।

ਜਨਾਬ ਸਪੀਕਰ ਸਾਹਿਬ,

94. 2017 ਵਿੱਚ ਮਿਲਟਰੀ ਲਿਟਰੇਚਰ ਫੈਸਟੀਵਲ ਨੂੰ ਆਯੋਜਿਤ ਕਰਨਾ ਇੱਕ ਉੱਘੇ ਸੈਨਿਕ ਇਤਿਹਾਸਕਾਰ ਅਤੇ ਸਾਡੇ ਮੁੱਖ ਮੰਤਰੀ ਜੀ ਦਾ ਸੁਪਨਾ ਸੀ। ਅੱਜ, ਇਸ ਉਤਸਵਦੇ ਤਿੰਨ ਸਫਲ ਆਯੋਜਨਾਂ ਤੋਂ ਬਾਅਦ ਇਹ ਭਾਰਤ ਦੇ ਮਹੱਤਵਪੂਰਨ ਸਾਹਿਤਕ ਉਤਸਵਾਂ ਦੇ ਕੈਲੰਡਰ ਵਿਚ ਆਪਣਾ ਸਥਾਨ ਬਣਾ ਚੁੱਕਿਆ ਹੈ। ਅਸੀਂ ਇਸ ਸਾਲ ਵੀ, ਇਸ ਸਫਲ ਅਤੇ ਪ੍ਰਸਿੱਧ ਪ੍ਰੋਗਰਾਮ ਦੀ ਮੇਜ਼ਬਾਨੀ ਦਾ ਸਮਰਥਨ ਜਾਰੀ ਰੱਖਾਂਗੇ।

ਸਪੀਕਰ ਸਾਹਿਬ, ਮੇਰੇ ਤੋਂ ਇੱਕ ਖਤਾ ਕਲਾਮੀ ਹੋ ਗਈ ਹੈ ਕਿ ਜਿਹੜਾ ਇੱਕ ਮਿਲਟਰੀ ਸਕੂਲ ਹੁਸ਼ਿਆਰਪੁਰ ਵਿੱਚ ਬਣਨ ਜਾ ਰਿਹਾ ਹੈ, ਉਹ ਦਰਸਅਸਲ ਹੁਸ਼ਿਆਰਪੁਰ ਵਿੱਚ ਇਸ ਕਰਕੇ ਬਣ ਰਿਹਾ ਹੈ ਕਿਉਂਕਿ ਮਿਸੇਜ਼ ਅੰਬਿਕਾ ਸੋਨੀ, ਜਿਹੜੇ ਕਿ ਬਹੁਤ ਸੀਨੀਅਰ ਕਾਂਗਰਸ ਲੀਡਰ ਹਨ, ਉਨ੍ਹਾਂ ਦਾ ਇੱਕ ਆਪਣਾ ਸਕੂਲ ਸੀ, ਉਨ੍ਹਾਂ ਨੇ ਉਹ ਸਕੂਲ ਪੰਜਾਬ ਸਰਕਾਰ ਨੂੰ ਦਾਨ ਕੀਤਾ ਹੈ। (ਥੰਪਿੰਗ) I wish to record my appreciation and gratitude on behalf of the people of Punjab for the donation. I am sorry, CM Sahib, ਮੈਂ ਇਹ ਕਹਿਣਾ ਭੁੱਲ ਗਿਆ ਸੀ।

**ਤਕਨੀਕੀ ਸਿੱਖਿਆ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ):** ਕਿੰਨੀ ਜ਼ਮੀਨ ਹੈ?

**ਵਿੱਤ ਮੰਤਰੀ:** ਇਹ ਜ਼ਮੀਨ 25-30 ਏਕੜ ਹੋਣੀ ਹੈ। ਔਰ ਉੱਥੇ ਇਨਫਰਾਸਟ੍ਰਕਚਰ ਬਣਿਆ ਹੋਇਆ ਹੈ ਔਰ ਜਿਹੜੀਆਂ ਸਾਡੀਆਂ ਐਫਰਟਸ ਹਨ ਉਹ ਸਪਲੀਮੈਂਟ ਹੋ ਜਾਣਗੀਆਂ।

## ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ 400 ਸਾਲਾ ਪ੍ਰਕਾਸ਼ ਪੁਰਬਸ਼ਤਾਬਦੀ

95. ਮਾਣਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਵੱਲੋਂ 12 ਅਪ੍ਰੈਲ, 2020 ਨੂੰਸ਼ੁਰੂ ਹੋਣ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਸਤਾਬਦੀ ਦੇ ਸਬੰਧ ਵਿਚ ਸਾਲ ਭਰ ਚੱਲਣ ਵਾਲੇ ਉਤਸਵਾਂ ਦੇ ਸਰਕਾਰ ਦੇ ਫ਼ੈਸਲੇ ਦੀ ਘੋਸ਼ਣਾ ਕੀਤੀ ਹੈ। ਮੈਂ 2020-21 ਦੌਰਾਨ ਇਸ ਮੰਤਵ ਲਈ 25 ਕਰੋੜ ਰੁਪਏ ਦੇ ਮੁਢਲੀ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ ਅਤੇ ਲੋੜ ਪੈਣ ਤੇ ਹੋਰ ਉਚਿਤ ਰਾਖਵੇਕਰਨ ਮੁਹੱਈਆ ਕਰਵਾਏ ਜਾਣਗੇ।

96. ਇਸ ਤੋਂ ਇਲਾਵਾ, ਇਸ ਸ਼ੁਭ ਅਵਸਰ ਨੂੰ ਹੋਰ ਮਹੱਤਵਪੂਰਨ ਬਣਾਉਣ ਲਈ ਇੱਕ ਸਮਰਪਿਤ ''ਸ੍ਰੀ ਗੁਰੂ ਤੇਗ ਬਹਾਦਰ ਮਾਰਗ'' ਜੋ ਤੇਜਗਤੀ ਚਹੁੰਮਾਰਗੀ, ਸ੍ਰੀ ਆਨੰਦਪੁਰ ਸਾਹਿਬ (ਰੋਪੜ) ਤੋਂ ਬੰਗਾ (ਐਸਬੀਐਸ ਨਗਰ) ਤੱਕ 54.50 ਕਿਲੋਮੀਟਰ ਲੰਬਾ ਹੋਵੇਗਾ, ਨੂੰ ਲੋਕ ਨਿਰਮਾਣ ਵਿਭਾਗ ਦੀ ਨਿਗਰਾਨੀ ਹੇਠ ਜਨਤਕ ਨਿੱਜੀ ਭਾਈਵਾਲੀ ਦੁਆਰਾ ਕੀਤਾ ਜਾਵੇਗਾ।

## ਹਰੀਕੇ ਵੈਟਲੈਂਡ ਅਤੇ ਈਕੋ ਟੂਰਿਜ਼ਮ ਡਿਵੈਲਪਮੈਂਟ ਅਥਾਰਟੀ ਦੀ ਸਥਾਪਨਾ

97. ਈਕੋ ਟੂਰਿਜ਼ਮ, ਸੈਲਾਨੀਆਂ ਨੂੰ ਆਕਰਸ਼ਿਤ ਕਰਨ ਲਈ ਬਹੁਤ ਵੱਡਾ ਮਹੱਤਵ ਰੱਖਦਾ ਹੈ। ਸਰਕਾਰ ਨੇ ਹਰੀਕੇ ਵੈਟਲੈਂਡ ਅਤੇ ਈਕੋ-ਟੂਰਿਜ਼ਮ ਡਿਵੈਲਪਮੈਂਟ ਅਥਾਰਟੀ ਦੀ ਸਥਾਪਨਾ ਦਾ ਪ੍ਰਸਤਾਵ ਦਿੱਤਾ ਹੈ,ਸਰਕਾਰ ਅਜਿਹੇ ਸਾਰੇ ਉਪਬੰਧਾਂ ਸਹਿਤ ਹਰੀਕੇ ਵੈਟਲੈਂਡ ਅਤੇ ਈਕੋ ਟੂਰਿਜ਼ਮ ਡਿਵੈਲਪਮੈਂਟ ਅਥਾਰਟੀ ਸਥਾਪਿਤ ਕਰਨ ਦੀ ਤਜਵੀਜ਼ ਰੱਖਦੀ ਹੈ ਜੋ ਕਿ ਹਰੀਕੇ ਵੈਟਲੈਂਡ ਵਿਖੇ ਸੂਖਮ ਈਕੋ ਸਿਸਟਮ ਮੁਹੱਈਆ ਕਰਵਾਉਣ ਲਈ ਇਸ ਖੇਤਰ ਵਿਚ ਈਕੋ ਫਰੈਂਡਲੀ ਟੂਰਿਜ਼ਮ ਦੀ ਤਰੱਕੀ ਲਈ ਜ਼ਰੂਰੀ ਹੋਵੇ। ਸਪੀਕਰ ਸਾਹਿਬ, ਮੇਰੇ ਬੜੇ ਕਾਬਲ ਦੋਸਤ ਹਰਮਿੰਦਰ ਸਿੰਘ ਗਿੱਲ ਜਿਹੜੇ ਕਿ ਪੱਟੀ ਤੋਂ ਐਮ.ਐਲ.ਏ ਹਨ ਤੇ ਕੁਲਬੀਰ ਜ਼ੀਰਾ ਸਾਹਿਬ ਭਾਵੇਂ ਉਮਰ ਵਿੱਚ ਤਾਂ ਛੋਟੇ ਹਨ ਪਰ ਅਕਲ ਵਿੱਚ ਵੱਡੇ ਹਨ। ਇਨ੍ਹਾਂ ਨੇ ਇਹ ਸੁਝਾਅ ਦਿੱਤਾ ਸੀ ਕਿ ਜਿਹੜਾ ਹਰੀਕੇ ਦਾ ਪੌਂਡ ਏਰੀਆ ਹੈ ਤੇ ਉਸ ਦੇ ਨਾਲ ਬਹੁਤ ਸਾਰਾ ਰਕਬਾ ਹੈ।ਸਾਲ 2020-21 ਵਿਚ ਇਸ ਮੰਤਵ ਲਈ 15 ਕਰੋੜ ਰੁਪਏ ਦਾ ਮੁਢਲਾਖ਼ਰਚ ਮੁਹੱਈਆ ਕਰਵਾਇਆ ਗਿਆ ਹੈ। (ਥੰਪਿੰਗ)

## ਨਾਗਰਿਕ ਭਲਾਈ

## ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀਆਂ

98. ਸਾਡੀ ਸਰਕਾਰ, ਸਾਡੇ ਸਮਾਜ ਦੇ ਦੱਬੇ-ਕੁਚਲੇ ਵਰਗਾਂ ਦੇ ਹਿੱਤਾਂ ਦੀ ਰਾਖੀ ਕਰਨਅਤੇ ਤਰੱਕੀ ਲਈ ਆਪਣੀ ਮਜ਼ਬੂਤ ਪ੍ਰਤੀਬੱਧਤਾ ਨੂੰ ਦੁਹਰਾਉਂਦੀ ਹੈ।ਸਾਲ 2020-21 ਦੇ ਦੌਰਾਨ ਸਾਡੇ ਦੱਬੇ-ਕੁਚਲੇ ਭਰਾਵਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਲਈ ਵਿਦਿਅਕ, ਸਮਾਜਿਕ ਅਤੇ ਹੋਰ ਵਿਕਾਸ ਪ੍ਰੋਗਰਾਮਾਂ ਲਈ ਵੱਖ-ਵੱਖ ਭਲਾਈ ਸਕੀਮਾਂ ਅਧੀਨ 901 ਕਰੋੜ ਰੁਪਏ ਦੇ ਕੁੱਲ ਰਾਖਵੇਂਕਰਨ ਦੀ ਤਜਵੀਜ਼ ਹੈ। ਜਿਹੜੇ ਕਿ ਪਿਛਲੇ ਸਾਲ ਦੇ ਰਿਵਾਈਜ਼ਡ ਐਸਟੀਮੇਟ ਨਾਲੋਂ 54 ਕਰੋੜ ਰੁਪਏ ਜ਼ਿਆਦਾ ਹੈ। ਵੱਖ ਵੱਖ ਸਕੀਮਾਂ ਅਧੀਨ ਰਾਜ ਦੇ ਹਿੱਸੇ ਨੂੰ2019-20 (ਸੋਧੇ ਅਨੁਮਾਨ) ਨਾਲੋਂ 18% ਵਧਾਇਆ ਗਿਆ ਹੈ।

## ਆਸ਼ੀਰਵਾਦ

ਜਨਾਬ ਸਪੀਕਰ ਸਾਹਿਬ

99. ਮੈਂ ਇਹ ਦੱਸਦਿਆਂਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਸਰਕਾਰ ਇਸ ਸਕੀਮ ਅਧੀਨ ਮਾਰਚ, 2017 ਤੱਕ 1.55 ਲੱਖ ਲਾਭਪਤਾਰੀਆਂ ਨੂੰ 302 ਕਰੋੜ ਰੁਪਏ ਦੀ ਰਕਮ ਨਾਲ ਲਾਭ ਪ੍ਰਦਾਨ ਕਰਨ ਵਿਚ ਸਫ਼ਲ ਰਹੀ ਹੈ। ਮੈਂ ਅਨੁਸੂਚਿਤ ਜਾਤੀ/ਬੀ.ਸੀ./ਈਸਾਈ/ਵਿਧਵਾ/ਤਲਾਕਸ਼ੁਦਾ ਅਤੇ ਕਿਸੇ ਵੀ ਜਾਤੀ ਦੀਆਂ ਵਿਧਵਾਵਾਂ ਦੀਆਂ ਧੀਆਂ ਦੇ ਵਿਆਹ ਸਮੇਂ ਦਿੱਤੀ ਜਾਣ ਵਾਲੀ 21,000 ਰੁਪਏ ਦੀ ਦਰ ਨਾਲ ਵਿੱਤੀ ਸਹਾਇਤਾ ਮੁਹੱਈਆ ਕਰਵਾਉਣ ਲਈ 165 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ।

## ਪ੍ਰਧਾਨ ਮੰਤਰੀ ਆਦਰਸ਼ ਗ੍ਰਾਮ ਯੋਜਨਾ

100. ਅਨੁਸੂਚਿਤ ਜਾਤੀ-ਕੇਂਦਰਿਤ ਪਿੰਡਾਂ ਵਿਚ ਬੁਨਿਆਦੀ ਢਾਂਚਾ ਸੁਵਿਧਾਵਾਂ ਦੀ ਤਰੱਕੀ ਲਈ ਅਤੇ ਸਿੱਖਿਆ, ਸਿਹਤ, ਜਲ ਸਪਲਾਈ, ਸੈਨੀਟੇਸ਼ਨ, ਪਖਾਨੇ, ਗੰਦੇ ਪਾਣੀ ਦੇ ਨਿਕਾਸ ਆਦਿ ਵਰਗੀਆਂ ਬੁਨਿਆਦੀ ਸੇਵਾਵਾਂ ਮੁਹੱਈਆ ਕਰਵਾਉਣ ਲਈ ਸਾਲ 2020-21 ਲਈ 46 ਕਰੋੜ ਰੁਪਏ ਦਾ ਖ਼ਰਚ ਮੁਹੱਈਆ ਕਰਵਾਇਆ ਗਿਆ ਹੈ। ਸਪੀਕਰ ਸਾਹਿਬ, ਜਿਹੜੀ ਇਹ ਪ੍ਰਧਾਨ ਮੰਤਰੀ ਆਦਰਸ਼ ਗ੍ਰਾਮ ਯੋਜਨਾ ਹੈ, ਇਹ ਖਾਸ ਕਰਕੇ ਜਿਹੜੇ ਪਿੰਡ ਜ਼ਿਆਦਾ ਪਛੜੇ ਹੋਏ ਹਨ ਅਤੇ ਜਿੱਥੇ ਐਸ.ਸੀ. ਅਬਾਦੀ ਜ਼ਿਆਦਾ ਹੈ, ਉਨ੍ਹਾਂ ਵਾਸਤੇ ਹੈ। ਇਹ ਸੈਂਟਰਲੀ ਸਪਾਂਸਰਡ ਸਕੀਮ ਹੈ।

101. ਅਨੁਸੂਚਿਤ ਜਾਤੀਆਂ ਦੀ 50% ਤੋਂ ਵੱਧ ਆਬਾਦੀ ਵਾਲੇ ਪਿੰਡਾਂ ਦੇਸੁਧਾਰ ਲਈ ਇੱਕ ਵਿਸ਼ੇਸ਼ ਰਾਜ ਪ੍ਰਯੋਜਿਤ ਯੋਜਨਾ ਸ਼ੁਰੂ ਕੀਤੀ ਜਾ ਰਹੀ ਹੈ। ਇਸ ਸਕੀਮ ਲਈ ਸਾਲ 2020-21 ਦੌਰਾਨ 10 ਕਰੋੜ ਰੁਪਏ ਦਾ ਆਰੰਭਿਕ ਰਾਖਵਾਂਕਰਨ ਮੁਹੱਈਆ ਕਰਵਾਇਆ ਗਿਆ ਹੈ।

## ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ

102. ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ ਮੈਂ ਤੁਹਾਡੀ ਤਵੱਜੋ ਸੋਸ਼ਲ ਸਿਕਿਉਰਿਟੀ ਐਂਡ ਵੂਮੈਨ ਐਂਡ ਚਾਈਲਡ ਡਿਵੈਲਪਮੈਂਟ ਵੱਲ ਦਿਵਾਉਣਾ ਚਾਹਾਂਗਾ। ਸਪੀਕਰ ਸਾਹਿਬ, ਭਾਵੇਂ ਕਿੰਨੀਆਂ ਵੀ ਤਕਲੀਫਾਂ ਆਈਆਂ ਹੋਣ। ਅਕਾਲੀ ਦਲ ਤਾਂ 250/- ਰੁਪਏ ਪੈਨਸ਼ਨ ਦਿੰਦਾ ਸੀ, ਫਿਰ ਅਖੀਰਲੇ ਚਾਰ ਮਹੀਨਿਆਂ ਵਿੱਚ ਇਨ੍ਹਾਂ ਨੇ 500/- ਰੁਪਏ ਵੀ ਕਰ ਦਿੱਤੀ ਸੀ ਪਰ ਉਸ ਵਿੱਚ ਨਾਗਾ ਹੀ ਪੈਂਦਾ ਰਹਿੰਦਾ ਸੀ। ਸਪੀਕਰ ਸਾਹਿਬ, ਜਦੋਂ ਦੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਹੈ, ਕਾਂਗਰਸ ਪਾਰਟੀ ਦੀ ਸਰਕਾਰ ਨੇ ਇਹ 750/- ਰੁਪਏ ਕਰ ਦਿੱਤੀ ਹੈ ਅਤੇ ਇਹ ਪੈਨਸ਼ਨ ਹਰ ਮਹੀਨੇ ਬਿਨਾਂ ਨਾਗਾ ਟਾਈਮ ਸਿਰ ਪਹੁੰਚ ਜਾਂਦੀ ਹੈ। ਅਕਾਲੀ ਦਲ ਦੀ ਸਰਕਾਰ ਵੇਲੇ 19 ਲੱਖ ਲਾਭਪਾਤਰੀ ਸਨ ਤੇ ਸਾਡੇ ਵੇਲੇ 19 ਲੱਖ ਤੋਂ ਵੱਧ ਕੇ 24 ਲੱਖ ਹੋ ਗਏ ਹਨ। ਜਦੋਂ ਮੈਂ ਪਤਾ ਕੀਤਾ ਕਿ ਇੱਕਦਮ 19 ਲੱਖ ਤੋਂ 24 ਲੱਖ ਕਿਉਂ ਹੋ ਗਏ ਹਨ, how can it be 30% increase? ਤਾਂ ਮੈਨੂੰ ਜਵਾਬ ਮਿਲਿਆ ਕਿ ਅਕਾਲੀ, ਕਾਂਗਰਸੀਆਂ

ਦੀ ਪੈਨਸ਼ਨ ਨਹੀਂ ਲੱਗਣ ਦਿੰਦੇ ਸਨ, ਇਸ ਕਰਕੇ ਹੋ ਗਏ ਹਨ। (ਥੰਪਿੰਗ)ਸਾਡੀ ਸਰਕਾਰ ਨੇ ਹਮੇਸ਼ਾ ਹੀ ਬਜ਼ੁਰਗਾਂ, ਵਿਧਵਾਵਾਂ, ਆਸ਼੍ਰਿਤ ਬੱਚਿਆਂ ਅਤੇ ਅਪਾਹਜ ਵਿਅਕਤੀਆਂ ਦੀ ਭਲਾਈ ਨੂੰ ਤਰਜੀਹ ਦਿੱਤੀ ਹੈ ਅਤੇ ਉਨ੍ਹਾਂ ਦੀ ਵਿੱਤੀ ਸਹਾਇਤਾ ਵਿਚ ਮਹੀਨਾਵਾਰ 750 ਰੁਪਏ ਪ੍ਰਤੀ ਲਾਭਪਾਤਰੀ ਦਾ ਵਾਧਾ ਕੀਤਾ ਗਿਆ ਹੈ। ਜਦੋਂ ਕਿ ਸਾਲ 2016-17 ਦੌਰਾਨ 19.08 ਲੱਖ ਲਾਭਪਾਤਰੀਆਂ ਦੀ ਕਵਰੇਜ਼ ਨਾਲ ਸਮਾਜਿਕ ਸਹਾਇਤਾ ਪੈਨਸ਼ਨਾਂ ਲਈ ਰਾਖਵਾਂਕਰਨ 1100 ਕਰੋੜ ਰੁਪਏ (ਭਾਵੇਂ ਕਿ ਅਸੀਂ ਜਾਣਦੇ ਹਾਂ ਇਸ ਦਾ ਜਾਰੀਕਰਨ ਹਮੇਸ਼ਾਂ ਵਾਂਗ ਅਨਿਸ਼ਚਿਤ ਸੀ), ਸੀ, ਸਾਲ 2019-20 ਦੌਰਾਨ 24 ਲੱਖ ਲਾਭਪਾਤਰੀਆਂ ਨੂੰਉਨ੍ਹਾਂ ਦੇ ਖਾਤਿਆਂ ਵਿਚ ਸਿੱਧੇ ਤੌਰ ਤੇ ਪੈਨਸ਼ਨ ਪਾਉਣ ਲਈ 2,165 ਕਰੋੜ ਰੁਪਏ ਪੈਨਸ਼ਨਾਂ ਲਈ ਰਾਖਵੇਂ ਕੀਤੇ ਗਏ ਹਨ। ਸਾਲ 2019-20 (ਬਜਟ ਅਨੁਮਾਨ) ਦੇ ਮੁਕਾਬਲੇ ਮੈਂ 31% ਤੇ ਵਾਧੇ ਨਾਲ 2388 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

## ਏਕੀਕ੍ਰਿਤ ਬਾਲ ਵਿਕਾਸ ਯੋਜਨਾ

103. ਸਪੀਕਰ ਸਾਹਿਬ, ਕਿਸੇ ਵੀ ਕੌਮ ਲਈ, ਜਿਹੜੇ ਸਾਡੇ ਛੋਟੇ ਬੱਚੇ ਹਨ, ਜੇ ਉਨ੍ਹਾਂ ਨੂੰ ਇਸ ਉਮਰ ਵਿੱਚ ਸਹੀ ਖੁਰਾਕ ਨਾ ਮਿਲੀ ਤਾਂ ਉਹ ਬੱਚਿਆਂ ਦੀ ਜਵਾਨੀ ਵੀ ਭਰਪੂਰ ਨਹੀਂ ਹੋਵੇਗੀ। ਬੱਚਿਆਂ ਦੇ ਸਰਵਪੱਖੀ ਵਿਕਾਸ ਲਈ ਸਾਡੀ ਸਰਕਾਰ ਦਾ ਉਦੇਸ਼ ਸੁਰੱਖਿਅਤ ਅਤੇ ਸੁਚਾਰੂਮਾਹੌਲ ਵਿੱਚ ਵਾਧੇ ਅਤੇ ਵਿਕਾਸ ਲਈ ਪੂਰੀਆਂ ਸਹੂਲਤਾਂ ਨਾਲ ਬੱਚਿਆਂ ਦਾ ਪਾਲਣ ਪੋਸ਼ਣ ਕਰਨਾ ਹੈ। ਸਾਲ 2019-20 ਦੌਰਾਨ "ਏਕੀਕ੍ਰਿਤ ਬਾਲ ਵਿਕਾਸ ਯੋਜਨਾ" ਤਹਿਤ 8.46 ਲੱਖ ਬੱਚਿਆਂ ਅਤੇ ਗਰਭਵਤੀ ਔਰਤਾਂ ਅਤੇ ਦੁੱਧ ਚੁੰਘਾਉਣ ਵਾਲੀਆਂ ਮਾਵਾਂ ਨੂੰ ਸਪਲੀਮੈਂਟਰੀ ਪੋਸ਼ਣ, ਟੀਕਾਕਰਣ, ਸਿਹਤ ਜਾਂਚ, ਰੈਫਰਲ ਸੇਵਾਵਾਂ ਅਤੇ ਪ੍ਰੀ-ਸਕੂਲ ਸਿੱਖਿਆ ਮੁਹੱਈਆ ਕਰਵਾਈ ਗਈ ਹੈ। 0-6 ਸਾਲ ਦੇ ਬੱਚਿਆਂ, ਗਰਭਵਤੀ ਔਰਤਾਂ ਅਤੇ ਦੁੱਧ ਚੁੰਘਾਉਂਦੀਆਂ ਮਾਵਾਂ ਦੇ ਪੋਸ਼ਣ ਪੱਧਰ ਵਿਚ ਸੁਧਾਰ ਲਿਆਉਣ ਲਈ 65 ਕਰੋੜ ਰੁਪਏ ਦੀ ਰਕਮ ਰਾਖਵੀਂ ਕੀਤੀ ਗਈ ਹੈ।

## ਬੁਢਾਪਾ ਘਰਾਂ ਦੀ ਸਥਾਪਨਾ

104. ਰਾਜ ਸਰਕਾਰ, ਹਰ ਜ਼ਿਲ੍ਹੇ ਵਿਚ ਬਜ਼ੁਰਗ ਨਾਗਰਿਕਾਂ ਦੀ ਭਲਾਈ ਲਈ ਬੁਢਾਪਾ ਘਰ ਸਥਾਪਤ ਕਰੇਗੀ। ਇਸ ਮੰਤਵ ਲਈ ਸਾਲ 2020-21 ਦੌਰਾਨ 5 ਕਰੋੜ ਰੁਪਏ ਦੇ ਮੁੱਢਲੇ ਰਾਖਵੇਂਕਰਨ ਦੀ ਤਜਵੀਜ਼ ਕੀਤੀ ਗਈ ਹੈ।

Under Print
Not for Legal/Official use

## ਅਪਾਹਜ ਵਿਅਕਤੀਆਂ ਦੀ ਭਲਾਈ

105. ਰਾਜ ਸਰਕਾਰ ਦਾ ਉਦੇਸ਼ ਅਪੰਗਾਂ ਲਈ ਰੁਕਾਵਟ ਮੁਕਤ ਮਾਹੌਲ ਪ੍ਰਦਾਨ ਕਰਨਾ ਹੈ। ਨੇਤਰਹੀਣ/ਅਪਾਹਜ ਵਿਅਕਤੀਆਂ ਨੂੰ ਸਰਕਾਰੀ ਬੱਸਾਂ ਵਿਚ ਰਿਆਇਤੀ ਕਿਰਾਏ ਦੇ ਸਫਰ ਦੀ ਸਹੂਲਤ ਪਹਿਲਾਂ ਹੀ ਉਪਲਬਧ ਹੈ। ਇਸ ਤੋਂ ਇਲਾਵਾ, ਸਰਕਾਰ ਨੇ ਪੰਜਾਬ ਸਿਵਲ ਸਰਵਿਸਿਜ਼ ਨਿਯਮਾਂ ਵਿਚ ਸੋਧ ਕੀਤੀ ਹੈ, ਜੋ ਕਿ ਸਰਕਾਰੀ ਸਫ਼ਰ/ਸਿਖਲਾਈ ਦੌਰਾਨ ਅਪਾਹਿਜ ਵਿਅਕਤੀਆਂ ਦੇ ਸਹਾਇਕ ਵਜੋਂ ਸ਼ਾਮਲ ਵਿਅਕਤੀਆਂ ਨੂੰ ਸਫ਼ਰੀ ਭੱਤੇ ਦੀ ਸਹੂਲਤ ਦਿੱਤੀ ਗਈ ਹੈ। ਇਸ ਤੋਂ ਇਲਾਵਾ, ਮਾਨਸਿਕ ਤੌਰ ’ਤੇ ਅਪਾਹਜ ਲੋਕਾਂ ਲਈ ਸਿਹਤ ਬੀਮਾ ਅਤੇ ਵਿਦਿਆਰਥਣਾਂ ਲਈ ਹਾਜ਼ਰੀ ਸਕਾਲਰਸ਼ਿਪ ਦੇ ਰੂਪ ਵਿੱਚ ਵਿੱਤੀ ਸਹਾਇਤਾ ਵੀ ਮੁਹੱਈਆ ਕਰਵਾਈ ਜਾ ਰਹੀ ਹੈ।ਅਸੀਂ ਅਪੰਗ ਵਿਅਕਤੀਆਂ ਦੀ ਸਮਾਜਿਕ-ਆਰਥਿਕ ਸੁਰੱਖਿਆ ਲਈ ਰਾਜ ਪੱਧਰੀ ਸਕੀਮ ਸ਼ੁਰੂ ਕਰਨ ਦੀ ਵੀ ਤਜਵੀਜ਼ ਰੱਖਦੇ ਹਾਂ ਅਤੇ ਇਸ ਉਦੇਸ਼ ਲਈ ਲੋੜੀਂਦੀ ਵਿੱਤੀ ਸਹਾਇਤਾ ਸਾਲ ਦੌਰਾਨ ਮੁਹੱਈਆ ਕਰਵਾਈ ਜਾਵੇਗੀ।

## ਇਸਤਰੀ ਅਧਿਕਾਰਤਾ

106. ਸਾਡੀ ਸਰਕਾਰ ਔਰਤਾਂ ਦੀ ਸਮਾਜਿਕ ਅਤੇ ਵਿਦਿਅਕ ਸਥਿਤੀ ਨੂੰ ਉੱਚਾ ਚੁੱਕਣ ਲਈ ਵਚਨਬੱਧ ਹੈ। ਮੇਰੀ ਸਰਕਾਰ ਦੀ ਮੁੱਖ ਤਰਜੀਹ ਔਰਤਾਂ ਦਾ ਅਧਿਕਾਰਤਾਕਰਣ ਕਰਨਾ ਹੈ ਜੋ ਉਨ੍ਹਾਂ ਨੂੰ ਹਿੰਸਾ ਅਤੇ ਵਿਤਕਰੇ ਤੋਂ ਮੁਕਤ ਮਾਹੌਲ ਵਿਚ ਮਾਣ ਨਾਲ ਜੀਊਣ ਦੇ ਯੋਗ ਬਣਾਉਂਦਾ ਹੈ ਅਤੇ ਵਿਕਾਸ ਵਿਚ ਬਰਾਬਰ ਦਾ ਸਾਥੀ ਬਣਾਉਂਦਾ ਹੈ। ਬਹੁ-ਪਰਤੀ ਰਣਨੀਤੀ ਵਜੋਂ ਇਕ ਔਰਤ ਅਤੇ ਲੜਕੀ-ਕੇਂਦ੍ਰਿਤ ਵਿਆਪਕ ਨੀਤੀਗਤ ਢਾਂਚਾ ਸਿਰਫ ਹਰ ਉਮਰ ਦੀਆਂ ਔਰਤਾਂ ਦੀ ਸੁਰੱਖਿਆ ਅਤੇ ਸਨਮਾਨ ’ਤੇ ਧਿਆਨ ਕੇਂਦ੍ਰਿਤ ਕਰਨ ਲਈ ਹੀ ਨਹੀਂ ਬਣਾਇਆ ਜਾਵੇਗਾ, ਸਗੋਂ ਉਨ੍ਹਾਂ ਦੀ ਸਿਹਤ, ਸਿੱਖਿਆ, ਹੁਨਰ ਵਿਕਾਸ, ਰੁਜ਼ਗਾਰਯੋਗਤਾ ਅਤੇ ਜਨਤਕ ਥਾਵਾਂ ਤੇ ਉਨ੍ਹਾਂ ਦੀ ਸੁਰੱਖਿਆ ਦੀ ਜ਼ਰੂਰਤ ਵੱਲ ਵੀ ਧਿਆਨ ਦਿੱਤਾ ਜਾਵੇਗਾ।

107. ਇਸ ਤੋਂ ਇਲਾਵਾ, ਲਿੰਗ ਸਮਾਨਤਾ ਨੂੰ ਉਤਸ਼ਾਹਤ ਕਰਨ ਲਈ ਰਾਜ ਨੇ ਨੇੜਲੇ ਭਵਿੱਖ ਵਿੱਚ ਸਮੂਹ ਵਿਭਾਗਾਂ ਨੇ ਲਿੰਗ ਸਮਾਨਤਾ ਬਜਟ ਪੇਸ਼ ਕਰਨ ਦਾ ਪ੍ਰਸਤਾਵ ਦਿੱਤਾ ਹੈ। ਸਾਨੂੰ ਵਿਸ਼ਵਾਸ ਹੈ ਕਿ ਲਿੰਗ ਪ੍ਰਤੀ ਸਮਾਨਤਾ ਬਜਟ ਨੀਤੀਆਂ ਵਿੱਚ ਮਨੁੱਖੀ ਵਿਕਾਸ ਅਤੇ ਆਰਥਿਕ ਕੁਸ਼ਲਤਾ ਦੇ ਉਦੇਸ਼ਾਂ ਨੂੰ ਪ੍ਰਾਪਤ ਕਰਨ ਵਿਚ ਯੋਗਦਾਨ ਪਾਉਣਗੀਆਂ।

## ਕਸਤੂਰਬਾ ਗਾਂਧੀ ਮਹਿਲਾ ਯੋਜਨਾ

108. ਮੈਂ ਇੱਕ ਨਵੀਂ ਯੋਜਨਾ ''ਕਸਤੂਰਬਾ ਗਾਂਧੀ ਮਹਿਲਾ ਯੋਜਨਾ'' ਦੀ ਤਜਵੀਜ਼ ਰੱਖਦਾ ਹਾਂ ਜਿਸ ਦਾ ਉਦੇਸ਼, ਰਾਜ ਦੇ ਵੱਖ-ਵੱਖ ਵਿਭਾਗਾਂ ਦੁਆਰਾ ਚਲਾਈਆਂ ਜਾਂਦੀਆਂ ਸਾਰੀਆਂ ਮੌਜੂਦਾ ਮਹਿਲਾ-ਕੇਂਦਰਿਤ ਸਰਕਾਰੀ ਯੋਜਨਾਵਾਂ ਦੇ ਲਾਭਾਂ ਨੂੰ ਸ਼ਾਮਲ ਕਰਨਾ ਹੈ ਤਾਂ ਜੋ ਸਮਾਜਿਕ ਖੇਤਰਾਂ ਅਤੇ ਘਰ ਵਿਚ ਔਰਤਾਂ ਅਤੇ ਬੱਚਿਆਂ ਦੇ ਜੀਵਨ ਮਿਆਰ ਨੂੰ ਉਭਾਰਿਆ ਅਤੇ ਸੁਰੱਖਿਆ ਅਤੇ ਸਨਮਾਨ ਨੂੰ ਯਕੀਨੀ ਬਣਾਇਆ ਜਾਵੇ। ਸਾਰੀਆਂ ਮੌਜੂਦਾ ਸਕੀਮਾਂ ਤਹਿਤ 100% ਕਵਰੇਜ ਨੂੰ ਯਕੀਨੀ ਬਣਾਉਣ ਲਈ ਇਹ ਇਕ ਪ੍ਰਮੁੱਖ ਸਕੀਮ ਹੈ। ਇਸ ਦਾ ਮੁੱਖ ਟੀਚਾ ਇਹ ਯਕੀਨੀ ਬਣਾਉਣਾ ਹੈ ਕਿ ਕੋਈ ਵੀ ਯੋਗ ਨਾਗਰਿਕ ਇਸ ਦੀ ਪਹੁੰਚ ਤੋਂ ਬਾਹਰ ਨਾ ਰਹਿ ਸਕੇ। ਇਸ ਯੋਜਨਾ ਦੀ ਸ਼ੁਰੂਆਤ ਲਈ ਮੁਢਲੀ ਰਕਮ ਮੁਹੱਈਆ ਕੀਤੀ ਗਈ ਹੈ, ਜਿਸ ਵਿਚ ਸਾਲ ਦੌਰਾਨ ਉਚਿਤ ਵਾਧਾ ਕੀਤਾ ਜਾਵੇਗਾ।

## ਮਾਤਾ ਤ੍ਰਿਪਤਾ ਮਹਿਲਾ ਯੋਜਨਾ

109. ਇਸ ਤੋਂ ਇਲਾਵਾ, ਇੱਕ ਨਵੀਂ ਯੋਜਨਾ, ''ਮਾਤਾ ਤ੍ਰਿਪਤਾ ਮਹਿਲਾ ਯੋਜਨਾ'' ਦੀ ਤਜਵੀਜ਼ ਕੀਤੀ ਗਈ ਹੈ, ਜਿਸ ਵਿੱਚ ਉਨ੍ਹਾਂ ਪਹਿਲੂਆਂ ਨੂੰ ਕਵਰ ਕਰਨ ਲਈ ਰਾਜ ਦੁਆਰਾ ਨਵੀਆਂ ਪਹਿਲਕਦਮੀਆਂ/ਪ੍ਰੋਗਰਾਮ ਸ੍ਾਮਲ ਕੀਤੇ ਜਾਣਗੇ, ਜਿਨ੍ਹਾਂ ਨੂੰ ਕਿਸੇ ਵੀ ਮੌਜੂਦਾ ਕੇਂਦਰ/ਰਾਜ ਦੁਆਰਾ ਪ੍ਰਾਯੋਜਿਤ ਔਰਤਾਂ/ਬਾਲ-ਲੜਕੀ ਅਧਾਰਿਤ ਸਕੀਮਾਂ ਤਹਿਤ ਸ਼ਾਮਲ ਨਹੀਂ ਕੀਤਾ ਗਿਆ। ਇਹ ਰਾਜ ਨੂੰ ਸਥਿਰ ਵਿਕਾਸ ਟੀਚਿਆਂ (ਐਸ.ਡੀ.ਜੀ.) ਦੇ ਨਾਲ ਅਨੁਕੂਲ ਲਿੰਗਕ ਸਮਾਨਤਾ ਪ੍ਰਾਪਤ ਕਰਨ ਵਿਚ ਸਹਾਇਤਾ ਕਰੇਗਾ ਜੋ ਸਰਕਾਰ ਦੀ ਔਰਤਾਂ ਪ੍ਰਤੀ ਵਚਨਬੱਧਤਾ ਹੈ। ਇਸ ਯੋਜਨਾ ਦੀ ਸ਼ੁਰੂਆਤ ਲਈ ਮੁਢਲੀ ਰਕਮ ਮੁਹੱਈਆ ਕਰਵਾਈ ਗਈ ਹੈ। ਜਿਸ ਵਿਚ ਸਾਲ ਦੌਰਾਨ ਉਚਿਤ ਵਾਧਾ ਕੀਤਾ ਜਾਵੇਗਾ।

## ਰੱਖਿਆ ਸੇਵਾਵਾਂ

110. ਰਾਜ ਸਰਕਾਰ ਵੱਖ-ਵੱਖ ਭਲਾਈ ਸਕੀਮਾਂ ਅਧੀਨ ਲਾਭ ਮੁਹੱਈਆ ਕਰਵਾ ਕੇ ਸਾਬਕਾ ਸੈਨਿਕਾਂ, ਯੁੱਧ-ਵਿਧਵਾਵਾਂ, ਵਿਸ਼ਵ ਯੁੱਧ ਦੇ ਬਜ਼ੁਰਗਾਂ, ਅਪਾਹਜ ਸੈਨਿਕਾਂ ਅਤੇ ਉਨ੍ਹਾਂ ਦੇ ਆਸ਼ਰਿਤਾਂ ਦੀ ਭਲਾਈ ਨੂੰ ਯਕੀਨੀ ਬਣਾਉਣ ਲਈ ਵਚਨਬੱਧ ਹੈ। ਸਾਲ 2020-21 ਦੌਰਾਨ ਰੱਖਿਆ ਸੇਵਾਵਾਂ ਦੀ ਭਲਾਈ ਲਈ 127 ਕਰੋੜ ਰਾਖਵੇਂ ਰੱਖੇ ਗਏ ਹਨ ਅਰਥਾਤ 2019-20 (ਬਜਟ ਅਨੁਮਾਨਾਂ) ਨਾਲੋਂ 29% ਦਾ ਵਾਧਾ ਹੈ। ਕੈਪਟਨ ਸਾਹਿਬ ਨੂੰ ਜੇ ਦਿਲੋਂ ਕਿਸੇ ਮਹਿਕਮੇ ਨਾਲ ਪਿਆਰ ਹੈ ਤਾਂ ਉਹ ਫਾਈਨਾਂਸ ਨਾਲ ਨਹੀਂ ਸਗੋਂ ਡਿਫੈਂਸ ਸਰਵਿਸਿਜ਼ ਨਾਲ ਹੈ। ਇਸੇ ਲਈ ਮੈਂ ਇਸ ਵਿੱਚ 29 ਫੀਸਦ ਇਜਾਫਾ ਰੱਖਿਆ ਹੈ। ਕੈਪਟਨ ਸਾਹਿਬ ਜੇ ਦਿਲੋਂ ਕਿਸੇ ਮਹਿਕਮੇ ਨਾਲ ਪਿਆਰ ਹੈ ਤਾਂ ਉਹ ਫਾਈਨਾਂਸ ਨਾਲ ਨਹੀਂ ਸਗੋਂ ਡਿਫੈਂਸ ਸਰਵਿਸਿਜ਼ ਨਾਲ ਹੈ। ਇਸੇ ਲਈ ਮੈਂ ਇਸ ਵਿੱਚ 29 ਫੀਸ ਇਜ਼ਾਫਾ ਰੱਖਿਆ ਹੈ।

111. ਸਰਕਾਰ ਨੇ ''ਗਾਰਡੀਅਨ ਆਫ਼ ਗਵਰਨੈਂਸ'' ਨਾਮ ਦੀ ਇੱਕ ਵਿਲੱਖਣ ਪਹਿਲਕਦਮੀ ਕੀਤੀ ਹੈ, ਜਿਸ ਵਿੱਚ ਮੁੱਢਲੇ ਪੱਧਰ 'ਤੇ ਸਰਕਾਰੀ ਯੋਜਨਾਵਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਨੂੰ ਯਕੀਨੀ ਬਣਾਉਣ ਲਈ ਸਾਬਕਾ ਸੈਨਿਕਾਂ ਦੀਆਂ ਸੇਵਾਵਾਂ ਲਈਆਂ ਜਾ ਰਹੀਆਂ ਹਨ। ਸਾਰੇ ਜ਼ਿਲ੍ਹਿਆਂ ਵਿੱਚ 4,300 ਸਰਪ੍ਰਸਤ ਨਿਯੁਕਤ ਕੀਤੇ ਗਏ ਹਨ ਤਾਂ ਜੋ ਨਿਰਪੱਖ ਢੰਗ ਨਾਲ ਸਾਰਿਆਂ ਨੂੰ ਲਾਭ ਦੇਣ ਨੂੰ ਯਕੀਨੀ ਬਣਾਇਆ ਜਾ ਸਕੇ। ਇਸ ਸਾਲ ਇਸ ਸਕੀਮ ਅਧੀਨ 60 ਕਰੋੜ ਰੁਪਏ ਰਾਖਵੇਂਕਰਨ ਦੀ ਤਜਵੀਜ਼ ਹੈ।

112. ਮੁੱਖ ਮੰਤਰੀ ਦਫ਼ਤਰ ਵਿਖੇ ਇਕ ਵਿਸ਼ੇਸ਼ ਸਾਬਕਾ ਸੈਨਿਕ ਸੈੱਲ ਵੀ ਸਥਾਪਤ ਕੀਤਾ ਗਿਆ ਹੈ ਅਤੇ ਰਾਜ ਨੇ 1962, 1965 ਅਤੇ 1971 ਦੇ ਜੰਗੀ ਸ਼ਹੀਦਾਂ ਦੀਆਂ ਵਿਧਵਾਵਾਂ ਨੂੰ ਮੁਆਵਜ਼ਾ ਵੀ ਜਾਰੀ ਕੀਤਾ ਹੈ, ਜੋ ਮੰਗ ਪਿਛਲੇ 42 ਸਾਲਾਂ ਤੋਂ ਲੰਬਿਤ ਸੀ।

''ਸ਼ਹੀਦ ਉਦੋਂ ਮਰਦੇ ਹਨ ਜਦੋਂ ਉਨ੍ਹਾਂ ਨੂੰ ਭੁਲਾ ਦਿੱਤਾ ਜਾਂਦਾ ਹੈ,

ਕੌਮਾਂ ਉਦੋਂ ਮਰਦੀਆਂ ਹਨ, ਜਦੋਂ ਸ਼ਹੀਦਾਂ ਨੂੰ ਭੁਲਾ ਦਿੱਤਾ ਜਾਂਦਾ ਹੈ''

113. ਸਾਡੇ ਸ਼ਹੀਦਾਂ ਅਤੇ ਸਾਬਕਾ ਫ਼ੌਜੀਆਂ ਪ੍ਰਤੀ ਸਨਮਾਨ ਵਜੋਂ ਸਾਡੀ ਸਰਕਾਰ ਵੀਰਤਾ ਪੁਰਸਕਾਰ ਜਿਵੇਂ ਪਰਮਵੀਰ ਚੱਕਰ, ਅਸ਼ੋਕ ਚੱਕਰ, ਮਹਾਂਵੀਰ ਚੱਕਰ, ਕੀਰਤੀ ਚੱਕਰ, ਵੀਰ ਚੱਕਰ, ਸ਼ੌਰਿਆ ਚੱਕਰ, ਮਰਨ ਉਪਰੰਤ ਸਨਮਾਨ ਪ੍ਰਾਪਤ ਕਰਨ ਵਾਲਿਆਂ ਦੀਆਂ ਵਿਧਵਾਵਾਂ ਅਤੇ ਉਨ੍ਹਾਂ ਦੇ ਵਾਰਸਾਂ ਨੂੰ ਦਿੱਤੀ ਜਾਂਦੀ ਮਾਸਿਕ ਵਿੱਤੀ ਸਹਾਇਤਾ ਨੂੰ ਵਧਾ ਕੇ ਉਸ ਵਿੱਤੀ ਸਹਾਇਤਾ ਦੇ ਬਰਾਬਰ ਕਰਨ ਦੀ ਤਜਵੀਜ਼ ਰੱਖਦੀ ਹੈ, ਜਿਹੜੀ ਕਿ ਆਪਣੇ ਜੀਵਨ ਕਾਲ ਵਿਚ ਹੀ ਇਹ ਵੀਰਤਾ ਪੁਰਸਕਾਰ ਪ੍ਰਾਪਤ ਕਰਨ ਵਾਲਿਆਂ ਦੀਆਂ ਵਿਧਵਾਵਾਂ ਅਤੇ ਉਨ੍ਹਾਂ ਵਾਰਸਾਂ ਨੂੰ ਦਿੱਤੀ ਜਾ ਰਹੀ ਹੈ। ਮੈਂ ਪੂਰਵ ਸੁਤੰਤਰਤਾ ਕਾਲ ਦੇ ਸਾਬਕਾ ਫ਼ੌਜੀਆਂ ਅਤੇ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਦਿੱਤੀ ਜਾਂਦੀ ਮਾਸਿਕ ਵਿੱਤੀ ਸਹਾਇਤਾ ਨੂੰ ਵੀ ਮਿਤੀ 01.04.2020 ਤੋਂ ਵਧਾ ਕੇ 6,000 ਰੁਪਏ ਪ੍ਰਤੀ ਮਹੀਨਾ ਕਰਨ ਦੀ ਤਜਵੀਜ਼ ਰੱਖਦਾ ਹਾਂ।

ਸਪੀਕਰ ਸਾਹਿਬ ਹੁੰਦਾ ਕੀ ਸੀ? ਕਿ ਇਨ੍ਹਾਂ ਦੀ ਜ਼ਿੰਦਗੀ ਦੇ ਵਿੱਚ ਇਨ੍ਹਾਂ ਨੂੰ ਅਲਾਉਂਸ ਮਿਲਦਾ ਸੀ ਪਰ ਜਦੋਂ ਇਹ ਆਪ ਦੁਨੀਆਂ ਦਾ ਹਿੱਸਾ ਨਹੀਂ ਰਹਿੰਦੇ ਸੀ ਤਾਂ ਜਿਹੜੀਆਂ ਇਨ੍ਹਾਂ ਦੀਆਂ ਬੇਵਾ ਹਨ ਜਾਂ ਉਨ੍ਹਾਂ ਦੇ ਡਿਪੈਂਡੈਂਟਸ ਹਨ, ਉਨ੍ਹਾਂ ਦਾ ਅਲਾਉਂਸ ਘੱਟ ਜਾਂਦਾ ਸੀ। ਸਪੀਕਰ ਸਾਹਿਬ, I purpose ਕਿ ਜਿਹੜੇ ਸ਼ਹੀਦ ਦੇ ਵਾਰਿਸ ਹਨ ਜਾਂ ਉਨ੍ਹਾਂ ਦੀਆਂ ਬੇਵਾ ਹਨ ਜਾਂ ਉਨ੍ਹਾਂ ਨੂੰ ਉਸੇ ਲੈਵਲ ਤੇ ਗੌਰਮਿੰਟ ਆਨਰੇਰੀਅਮ ਦੇਵੇਗੀ ਜਿਵੇਂ ਕਿ ਉਹ ਜ਼ਿੰਦਾ ਸੀ। So, I actually plan to revamp it up. (ਵਿਘਨ..)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੇ ਬੈਠੇ-ਬੈਠੇ Guardians of Governance ਸਬੰਧੀ ਕੁਝ ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕੁਝ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।)

ਸਪੀਕਰ ਸਾਹਿਬ, ਜੀ.ਓ.ਜੀ. ਲਈ 60 ਕਰੋੜ ਰੱਖਿਆ ਗਿਆ ਹੈ ਜਿਸ ਨਾਲ ਸਾਰਾ ਉਨ੍ਹਾਂ ਦਾ ਬੈਕਲਾਗ ਹੈ, ਉਹ ਕਲੀਅਰ ਕਰ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਉਸੇ ਤਰ੍ਹਾਂ ਹੀ ਮੈਂ ਇਹ ਸੀ.ਐਮ. ਸਾਹਿਬ ਤੇ ਛੱਡਾਂਗਾ ਕਿ ਜਿਹੜੇ War Decorated India ਹਨ, War Decorated ਦਾ ਮਤਲਬ ਜਿਹੜੇ ਤਗਮੇ ਬਹਾਦਰੀ ਦੇ ਮਿਲਦੇ ਹਨ, ਪੀਸ ਟਾਈਮ ਵਿੱਚ ਵੀ ਮਿਲਦੇ ਹਨ, 1971 ਦੀ ਜੰਗ ਤੋਂ ਬਾਅਦ ਕਾਰਗਿਲ ਦੀ ਜੰਗ ਹੋਈ ਹੈ। ਜਦੋਂ ਬੰਦਾ ਸ਼ਹੀਦ ਹੋ ਜਾਂਦਾ ਹੈ ਔਰ ਇਹ ਜ਼ਿੰਦਾ ਸ਼ਹੀਦ ਤਾਂ ਬਹੁਤ ਥੋੜ੍ਹੇ ਰਹਿ ਜਾਂਦੇ ਹਨ। ਉਨ੍ਹਾਂ ਦਾ ਜਿਹੜਾ ਪੰਜਾਬ ਵੱਲੋਂ ਅਲਾਉਂਸ ਮਿਲਦਾ ਹੈ, ਸੀ.ਐਮ. ਸਾਹਿਬ, I tried very hard, ਉਨ੍ਹਾਂ ਸਬੰਧੀ ਮੈਨੂੰ ਅਜੇ ਤੱਕ ਕੋਈ ਤਜਵੀਜ਼ ਨਹੀਂ ਆਈ, but ਜੋ ਉਨ੍ਹਾਂ ਨੂੰ ਮਿਲ ਰਿਹਾ ਹੈ, ਕਿੰਨਾ ਇਜ਼ਾਫਾ ਕਰਨਾ ਹੈ, reply ਤੋਂ ਪਹਿਲਾਂ-ਪਹਿਲਾਂ ਜੋ ਤੁਸੀਂ ਕਹਿ ਦੇਵੋਗੇ, ਮੈਂ ਬਜਟ ਵਿੱਚ ਦਰਜ ਕਰ ਲਵਾਂਗਾ। (ਥੰਪਿੰਗ)

### ਕਿਰਤ ਭਲਾਈ

114. ਸਾਡੀ ਸਰਕਾਰ ਰਾਜਦੇ ਕਿਰਤੀਆਂ ਦੀ ਸੁਰੱਖਿਆ, ਸਿਹਤ ਅਤੇ ਭਲਾਈ ਨੂੰ ਯਕੀਨੀ ਬਣਾਉਣ ਲਈ ਵਚਨਬੱਧ ਹੈ ਅਤੇ ਈ-ਲੇਬਰ ਪੰਜਾਬ ਪੋਰਟਲ ਨੂੰ ਦੇਸ਼ ਦੇ ਸਭ ਤੋਂ ਵਧੀਆ ਈ-ਗਰਵਨੈਂਸ ਪਲੇਟਫਾਰਮ ਵਜੋਂ ਘੋਸ਼ਿਤ ਕੀਤਾ ਗਿਆ ਸੀ। ਇਹ ਪੋਰਟਲ ਭਾਰਤ ਸਰਕਾਰ ਦੇ ਸ਼੍ਰਮ ਸੁਵਿਧਾ ਪੋਰਟਲ ਨਾਲ ਵੀ ਏਕੀਕ੍ਰਿਤ ਕੀਤਾ ਗਿਆ ਹੈ।

115. ਸ੍ਰੀਮਾਨ ਜੀ, ਮੇਰੀ ਸਰਕਾਰ ਨੇ ਸਾਰੇ ਉਸਾਰੀ ਕਾਮਿਆਂ ਨੂੰ ਉਨ੍ਹਾਂ ਦੇ ਬੁਢਾਪੇ ਦੌਰਾਨ3,000 ਰੁਪਏ ਦੀ ਨਿਸ਼ਚਿਤ ਜ਼ਰੂਰੀ ਮਾਸਿਕ ਵਿੱਤੀ ਸਹਾਇਤਾ ਮੁਹੱਈਆ ਕਰਵਾਉਣ ਦਾ ਫੈਸਲਾ ਕੀਤਾ ਹੈ ਅਤੇ ਪ੍ਰਧਾਨ ਮੰਤਰੀ ਸ਼੍ਰਮ ਯੋਗੀ ਮਨ ਧਨ ਯੋਜਨਾ (ਪੀ ਐਮ ਐਸ ਵਾਈ ਐਮ) ਦੇ ਅਨੁਕੂਲ ਉਨ੍ਹਾਂ ਦੇ ਜੀਵਨ ਸਾਥੀਆਂ ਨੂੰ 1500 ਰੁਪਏ ਮਹੀਨਾ ਵਿੱਤੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਹੈ। ਇਹ ਸਕੀਮ 3.5 ਲੱਖ ਉਸਾਰੀ ਕਾਮਾ ਪਰਿਵਾਰਾਂ ਨੂੰ ਲਾਭ ਪਹੁੰਚਾਏਗੀ।

### ਪ੍ਰਵਾਸੀ ਮਾਮਲੇ

116. ਵਿਦੇਸ਼ਾਂ ਵਿਚ ਪੰਜਾਬੀ ਪ੍ਰਵਾਸੀਆਂ ਦਾ ਇਕ ਵੱਡਾ ਤਬਕਾ ਹੈ ਜਿਨ੍ਹਾਂ ਨੇ ਆਪਣੀ ਸਖ਼ਤ ਮਿਹਨਤ ਅਤੇ ਦ੍ਰਿੜ ਇਰਾਦੇ ਨਾਲ ਆਪਣੀ ਅਤੇ ਆਪਣੇ ਦੇਸ਼ ਦੀ ਇਕ ਵੱਖਰੀ ਪਹਿਚਾਣ ਬਣਾਈ ਹੈ।

ਪ੍ਰਵਾਸੀ ਭਾਰਤੀਆਂ ਦੁਆਰਾ ਵਿਦੇਸ਼ਾਂ ਤੋਂ ਭੇਜੀਆਂ ਰਕਮਾਂ ਨੇ ਉਨ੍ਹਾਂ ਦੇ ਜੱਦੀ ਪਿੰਡਾਂ ਅਤੇ ਰਾਜ ਦੀਆਂ ਸੰਪਤੀਆਂ ਅਤੇ ਬੁਨਿਆਦੀ ਢਾਂਚੇ ਦੀ ਤਰੱਕੀ ਲਈ ਵੱਡਾ ਯੋਗਦਾਨ ਪਾਇਆ ਹੈ।

117. ਸਰਕਾਰ ਨੇ ਪੰਜਾਬ ਦੇ ਵਿਕਾਸ ਵਿਚ ਪੰਜਾਬੀ ਮੂਲ ਦੇ ਗ਼ੈਰ-ਪ੍ਰਵਾਸੀ ਭਾਰਤੀਆਂ ਦੀ ਸ਼ਮੂਲੀਅਤ ਕਰਨ ਲਈ ਇਕ ਨਵਾਂ ਪ੍ਰੋਗਰਾਮ "ਫਰੈਂਡਜ਼ ਆਫ਼ ਪੰਜਾਬ" ਸ਼ੁਰੂ ਕੀਤਾ ਹੈ। ਇਹ "ਫਰੈਂਡਜ਼ ਆਫ਼ ਪੰਜਾਬ" ਰਾਜ ਸਰਕਾਰ ਦੀ ਸਰਗਰਮ ਭਾਗੀਦਾਰੀ ਅਤੇ ਸਹਾਇਤਾ ਨਾਲ ਪੇਂਡੂ ਅਤੇ ਸ਼ਹਿਰੀ ਖੇਤਰਾਂ ਵਿੱਚ ਸਥਾਨਕ ਲੋਕਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨਗੇ।

118. ਪੰਜਾਬ ਦੇ ਵਿਕਾਸ ਵਿਚ ਪ੍ਰਵਾਸੀ ਭਾਰਤੀਆਂ ਦੀ ਸ਼ਮੂਲੀਅਤ ਨੂੰ ਉਤਸ਼ਾਹਤ ਕਰਨ ਅਤੇ ਪੰਜਾਬ ਵਿਚ ਉਨ੍ਹਾਂ ਦੀਆਂ ਜੜ੍ਹਾਂ ਨਾਲ ਆਪਣੇ ਰਿਸ਼ਤੇ ਨੂੰ ਮੁੜ ਸਥਾਪਿਤ ਕਰਨ ਲਈ, ਸਾਡੀ ਸਰਕਾਰ ਨੇ 'ਆਪਣੀਆਂ ਜੜਾਂ ਨਾਲ ਜੁੜੋ' ਪ੍ਰੋਗਰਾਮ ਸ਼ੁਰੂ ਕੀਤਾ ਹੈ। 16-22 ਸਾਲ ਦੀ ਉਮਰ ਸਮੂਹ ਵਿਚ ਬ੍ਰਿਟਿਸ਼ ਨੌਜਵਾਨਾਂ ਦੇ ਤਿੰਨ ਸਮੂਹ ਪਹਿਲਾਂ ਹੀ ਪੰਜਾਬ ਦਾ ਦੌਰਾ ਕਰ ਚੁੱਕੇ ਹਨ ਅਤੇ ਇਸ ਗੱਲ ਦਾ ਪਤਾ ਲਗਾਇਆ ਗਿਆ ਹੈ ਕਿ ਰਾਜ ਨੇ ਪਿਛਲੇ ਦੋ ਸਾਲਾਂ ਦੌਰਾਨ ਕਿਵੇਂ ਵਿਕਾਸ ਕੀਤਾ ਹੈ। ਇਹ ਨੌਜਵਾਨ ਹੁਣ ਬ੍ਰਾਂਡ ਅੰਬੈਸਡਰ ਹਨ ਕਿਉਂਕਿ ਉਨ੍ਹਾਂ ਦੇ ਦਿਮਾਗ ਵਿਚੋਂ ਵੱਡੀ ਪੱਧਰ ਤੇ ਚਿੰਤਾਵਾਂ ਅਤੇ ਭੁਲੇਖੇ ਦੂਰ ਹੋਏ ਹਨ।

## ਖੁਰਾਕ, ਸਿਵਲ ਸਪਲਾਈ ਅਤੇ ਖਪਤਕਾਰ ਮਾਮਲੇ

119. ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਹਮੇਸ਼ਾਂ ਹੀ ਬੇਰੋਕ ਖਰੀਦ ਲਈ ਜਾਣੀ ਜਾਂਦੀ ਹੈ ਅਤੇ ਪਿਛਲੀਆਂ ਛੇ ਫ਼ਸਲਾਂ ਦੌਰਾਨ ਅਸੀਂ ਸਖ਼ਤੀ ਨਾਲ 48 ਘੰਟੇ ਦੇ ਅੰਦਰ ਫ਼ਸਲਾਂ ਨੂੰ ਚੁੱਕਣ ਅਤੇ ਕਿਸਾਨਾਂ ਨੂੰ ਉਨ੍ਹਾਂ ਦੀਆਂ ਫ਼ਸਲਾਂ ਲਈ ਸਮੇਂ ਸਿਰ ਅਦਾਇਗੀ ਕਰਨ ਦਾ ਕੰਮ ਕੀਤਾ ਹੈ।

120. ਰਾਜ ਸਰਕਾਰ ਸਮਾਰਟ ਰਾਸ਼ਨ ਕਾਰਡ ਸਕੀਮ ਰਾਹੀਂ ਆਰਥਿਕ ਤੌਰ 'ਤੇ ਕਮਜ਼ੋਰ ਵਰਗਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਵਚਨਬੱਧ ਹੈ। ਕੁੱਲ 35,55,040 ਪਰਿਵਾਰਾਂ ਵਿਚੋਂ 31,63,640 ਪਰਿਵਾਰਾਂ (88.99%) ਨੂੰ 100% ਆਨਲਾਈਨ ਟ੍ਰਾਂਜੈਕਸ਼ਨਾਂ ਨਾਲ 1517 ਈ-ਪੋਸ਼ ਮਸ਼ੀਨਾਂ ਰਾਹੀਂ ਕਣਕ ਦੀ ਵੰਡ ਕੀਤੀ ਗਈ।

121. ਮੈਂ ਇਸ ਅਜ਼ੀਮ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਖਪਤਕਾਰਾਂ ਨੂੰ ਵਧੀਆ ਸੇਵਾਵਾਂ ਪ੍ਰਦਾਨ ਕਰਨ ਲਈ, ਸਾਡੀ ਸਰਕਾਰ ਨੇ ਨਵੀਆਂ ਪ੍ਰਚੂਨ ਦੁਕਾਨਾਂ/ਪੈਟਰੋਲ ਪੰਪ ਸਥਾਪਤ ਕਰਨ ਲਈ ਸਿੰਗਲ ਵਿੰਡੋ ਪ੍ਰਣਾਲੀ ਲਾਗੂ ਕੀਤੀ ਹੈ।

## ਪੇਂਡੂ ਵਿਕਾਸ ਅਤੇ ਪੰਚਾਇਤਾਂ

122. ਪੇਂਡੂ ਪੰਜਾਬ ਵਿਚ ਜੀਵਨ ਪਰਿਸਥਿਤੀਆਂ ਨੂੰ ਸੁਧਾਰਨਾ ਇਸ ਸਰਕਾਰ ਦਾ ਵਿਲੱਖਣ ਉਦੇਸ਼ ਰਿਹਾ ਹੈ। ਮੌਜੂਦਾ ਬੁਨਿਆਦੀ ਢਾਂਚੇ ਨੂੰ ਬਿਹਤਰ ਬਣਾਉਣ ਅਤੇ ਨਵਾਂ ਪੇਂਡੂ ਬੁਨਿਆਦੀ ਢਾਂਚਾ ਬਣਾਉਣ ਲਈ ਮੈਂ ਸਾਲ 2020-21 ਦੌਰਾਨ ਪੇਂਡੂ ਵਸੋਂ ਵਿਚ ਸਮਾਜਿਕ ਅਤੇ ਆਰਥਿਕ ਸੁਧਾਰ ਲਈ 3,830 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ ।

## ਸਮਾਰਟ ਵਿਲੇਜ ਮੁਹਿੰਮ

123. ਪੇਂਡੂ ਖੇਤਰਾਂ ਵਿਚ ਸਰਕਾਰੀ ਸਕੀਮਾਂ ਰਾਹੀਂ ਬੁਨਿਆਦੀ ਢਾਂਚੇ ਨੂੰ ਉਸਾਰਨ ਅਤੇ ਮਨਰੇਗਾ ਦੇ ਸਹਿਯੋਗ ਨਾਲ, ਸਿਹਤ, ਸਿੱਖਿਆ ਅਤੇ ਵਾਤਾਵਰਣ ਵਿਚ ਜ਼ਰੂਰੀ ਸਹੂਲਤਾਂ ਮੁਹੱਈਆ ਕਰਨ ਦੇ ਮੰਤਵ ਨਾਲ ਪੰਜਾਬ ਵਿਚ ਇੱਕ ਸਮਾਰਟ ਵਿਲੇਜ ਮੁਹਿੰਮ ਸ਼ੁਰੂ ਕੀਤੀ ਗਈ ਹੈ। ਇਸ ਮੁਹਿੰਮ ਅਧੀਨ ਇਕ ਮੋਬਾਈਲ ਐਪਲੀਕੇਸ਼ਨ ਦਾ ਆਰੰਭ ਜਨਤਕ ਖੇਤਰ ਵਿਚ ਪਿੰਡਾਂ ਵਿਚ ਕੀਤੇ ਜਾ ਰਹੇ ਵਿਕਾਸ ਕਾਰਜਾਂ ਦੀ ਜਾਣਕਾਰੀ ਦੇਣ ਦੇ ਉਦੇਸ਼ ਨਾਲ ਕੀਤਾ ਗਿਆ ਹੈ, ਇਸ ਤਰ੍ਹਾਂ ਇਹ ਨਾਗਰਿਕਾਂ ਨੂੰ ਰਾਜ ਪ੍ਰਬੰਧ ਵਿਚ ਭਾਈਵਾਲ ਬਣਾਉਣ ਅਤੇ ਉਨ੍ਹਾਂ ਦੇ 'ਸਮਾਰਟ ਵਿਲੇਜ਼' ਦੇ ਨਿਰਮਾਣ ਲਈ ਮਹੱਤਵਪੂਰਣ ਸਾਧਨ ਦਾ ਕਾਰਜ ਕਰੇਗਾ।

124. ਸਾਲ 2019-20 ਦੌਰਾਨ ਇਸ ਮੁਹਿੰਮ ਅਧੀਨ ਪੰਜਾਬ ਦੇ ਪਿੰਡਾਂ ਨੂੰ ਸਵੈ-ਨਿਰਭਰ ਬਣਾਉਣ ਦੇ ਮੰਤਵ ਨਾਲ ਸਮਰੱਥ ਵਾਤਾਵਰਣ ਪ੍ਰਦਾਨ ਕਰਕੇ ਛੱਪੜਾਂ ਦਾ ਨਵੀਨੀਕਰਨ, ਸਟਰੀਟ ਲਾਈਟਾਂ, ਪਾਰਕਾਂ, ਜਿਮਨੇਜ਼ੀਅਮ, ਕਮਿਊਨਿਟੀ ਹਾਲ, ਪੀਣਯੋਗ ਪਾਣੀ ਦੀ ਸਪਲਾਈ, ਮਾਡਲ ਆਂਗਣਵਾੜੀ ਕੇਂਦਰ, ਸਮਾਰਟ ਸਕੂਲ ਅਤੇ ਠੋਸ ਕੂੜੇਦੇ ਪ੍ਰਬੰਧ ਵਰਗੇ 18,570 ਕੰਮਾਂ ਦੀ ਪ੍ਰਵਾਨਗੀ ਦਿੱਤੀ ਗਈ ਹੈ। ਇਨ੍ਹਾਂ ਵਿਚੋਂ 4768 ਕੰਮ ਮੁਕੰਮਲ ਹੋ ਚੁੱਕੇ ਹਨ। ਅਗਲੇ ਦੋ ਸਾਲਾਂ ਲਈ 3,000 ਕਰੋੜ ਰੁਪਏ ਦਾਖ਼ਰਚ ਰਾਖਵਾਂ ਕੀਤਾ ਗਿਆ ਹੈ ਪ੍ਰੰਤੂ ਸਾਲ 2020-21 ਲਈ 20,440 ਕੰਮਾਂ ਨੂੰ ਮੁਕੰਮਲ ਕਰਨ ਲਈ 600 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ ਹੈ; ਲੋੜ ਅਨੁਸਾਰ ਬਾਕੀ ਫੰਡ ਆਉਣ ਵਾਲੇ ਸਮੇਂ ਵਿਚ ਮੁਹੱਈਆ ਕਰਵਾਏ ਜਾਣਗੇ।

125. ਸਪੀਕਰ ਸਾਹਿਬ, ਬ੍ਰਹਮ ਗਿਆਨੀ 108 ਸੰਤ ਸਰਵਣ ਦਾਸ ਜੀ ਮਹਾਰਾਜ ਡੇਰਾ ਸੱਚਖੰਡ ਬੱਲਾਂ ਵਾਸਤੇ ਔਰ ਚੌਧਰੀ ਸਾਹਿਬ ਮੇਰੇ ਕੋਲ ਆਏ ਸੀ, ਉਨ੍ਹਾਂ ਦੀ ਆਸਥਾ ਜੁੜੀ ਹੋਈ ਹੈ। ਉਸ ਡੇਰੇ ਦੀਆਂ ਅਪਰੋਚ ਰੋਡਜ਼, ਕੁਝ ਪਾਰਕਜ਼, ਸਟ੍ਰੀਟ ਲਾਈਟਜ਼ ਵਗੈਰਾ ਸਾਰਾ ਕੁਝ ਕਿਉਂਕਿ ਇਲਾਕਾ ਬੇਸਿੱਕਲੀ ਪਿੰਡ ਹੈ, ਸਪੀਕਰ ਸਾਹਿਬ, ਉਸ ਪਿੰਡ ਨੂੰ ਖ਼ੂਬਸੂਰਤ ਬਣਾਉਣ ਵਾਸਤੇ One Time Settlement Grant of 5 Crore to that Village. (ਥੰਪਿੰਗ) ਮੈਂ ਜਲੰਧਰ ਜ਼ਿਲ੍ਹੇ ਵਿਚ ਪਿੰਡ ਬੱਲਾਂ ਦੀਆਂ ਪਹੁੰਚ ਸੜਕਾਂ ਅਤੇ ਆਲੇ ਦੁਆਲੇ ਦੇ ਸੁੰਦਰੀਕਰਨ ਲਈ 5 ਕਰੋੜ ਰੁਪਏ ਦੇ ਵਿਸ਼ੇਸ਼ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

## ਮਹਾਤਮਾ ਗਾਂਧੀ ਰਾਸ਼ਟਰੀ ਦਿਹਾਤੀ ਰੁਜ਼ਗਾਰ ਗਰੰਟੀ ਯੋਜਨਾ (ਆਰ.ਈ.ਜੀ.ਐਸ.)

ਜਨਾਬ ਸਪੀਕਰ ਸਾਹਿਬ

126. ਮੈਂ ਅਜ਼ੀਮ ਸਦਨ ਨੂੰ ਇਹ ਦੱਸਦਿਆਂ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਪਿਛਲੇ ਦੋ ਸਾਲਾਂ (2017-19) ਦੌਰਾਨ 423 ਲੱਖ ਮਨੁੱਖੀਕਾਰਜੀ ਦਿਨਾਂ ਦੀ ਸਿਰਜਣਾ ਕੀਤੀ ਗਈ, ਜਦੋਂ ਕਿ ਪਿਛਲੀ ਸਰਕਾਰ ਦੇ ਇਸੇ ਸਮੇਂ (2015-17) ਦੌਰਾਨ 301 ਲੱਖ ਮਨੁੱਖੀਕਾਰਜੀ ਦਿਨ ਸਨ, ਜੋ ਕਿ ਪਿਛਲੀ ਸਰਕਾਰ ਦੇ ਮੁਕਾਬਲੇ 40% ਦਾ ਵਾਧਾ ਹੈ। ਇਸ ਤੋਂ ਇਲਾਵਾ ਸਾਲ 2017-19 ਦੌਰਾਨ 1,307 ਕਰੋੜ ਰੁਪਏ ਦੇ ਕਾਰਜ ਮੁਕੰਮਲ ਕੀਤੇ ਗਏ ਹਨ, ਜਦੋਂਕਿ ਇਸ ਦੇ ਮੁਕਾਬਲੇ ਸਾਲ 2015-17 ਦੌਰਾਨ 838 ਕਰੋੜ ਰੁਪਏ ਦੇ ਕਾਰਜ ਕੀਤੇ ਗਏ ਸਨ ਜੋ ਕਿ 57% ਵਾਧਾ ਹੈ। ਇਸ ਸਕੀਮ ਅਧੀਨ ਮੌਜੂਦਾ ਸਾਲ ਦੇ ਦੌਰਾਨ 6.94 ਲੱਖ ਪਰਿਵਾਰਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਵੇਂ ਪ੍ਰਕਾਸ਼ ਉਤਸਵ ਦੌਰਾਨ ਜੰਗਲਾਤ ਵਿਭਾਗ ਦੇ ਸਹਿਯੋਗ ਨਾਲ ਰੁੱਖ ਲਗਾਉਣ ਦੀ ਇੱਕ ਵਿਸ਼ੇਸ਼ ਮੁਹਿੰਮ ਮੁਕੰਮਲ ਕੀਤੀ ਗਈ ਹੈ ਅਤੇ ਪਿੰਡਾਂ ਵਿੱਚ 76 ਲੱਖ ਬੂਟੇ ਲਗਾਏ ਗਏ ਹਨ। ਮੈਂ ਇਸ ਯੋਜਨਾ ਨੂੰ ਲਾਗੂ ਕਰਨ ਲਈ ਇਸ ਸਾਲ 230 ਲੱਖ ਮਨੁੱਖੀ ਕਾਰਜੀ ਦਿਨ ਸਿਰਜਣ ਲਈ 320 ਕਰੋੜ ਰੁਪਏ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

## ਮਹਾਤਮਾ ਗਾਂਧੀ ਸਰਬੱਤ ਵਿਕਾਸ ਯੋਜਨਾ (ਐਮਜੀਐਸਵੀਵਾਈ)

127. ਮਹਾਤਮਾ ਗਾਂਧੀ ਸਰਬੱਤ ਵਿਕਾਸ ਯੋਜਨਾ (ਐਮਜੀਐੱਸਵੀਵਾਈ) ਸਰਕਾਰ ਦੇ ਸਰਵਪੱਖੀ ਵਿਕਾਸ ਦੇ ਦ੍ਰਿਸ਼ਟੀਕੋਣ ਨੂੰ ਹਕੀਕਤ ਵਿੱਚ ਬਦਲਣ ਅਤੇ ਸਮਾਜਿਕ-ਆਰਥਿਕ ਯੋਜਨਾਵਾਂ ਨੂੰ ਲੋੜਵੰਦਾਂ ਤੱਕ ਪਹੁੰਚਾਉਣ ਦੇ ਉਦੇਸ਼ ਨਾਲ ਬਣਾਈ ਗਈ ਸੀ। ਸਕੀਮ ਦੀ ਸ਼ੁਰੂਆਤ ਤੋਂ ਬਾਅਦ 37,32,819

ਬਿਨੈਪੱਤਰ ਪ੍ਰਾਪਤ ਹੋਏ ਹਨ, ਜਿਨ੍ਹਾਂ ਵਿਚੋਂ ਹੁਣ ਤੱਕ 10,78,187 ਲਾਭਪਾਤਰੀਆਂ ਦੀ ਸਹਾਇਤਾ ਕੀਤੀ ਗਈ ਹੈ।

## ਰਾਸ਼ਟਰੀ ਦਿਹਾਤੀ ਉਪਜੀਵਿਕਾ ਮਿਸ਼ਨ (ਐਨਆਰਐਲਐਮ) (ਅਜੀਵਿਕਾ)

128. ਰਾਸ਼ਟਰੀ ਦਿਹਾਤੀ ਉਪਜੀਵਿਕਾ ਮਿਸ਼ਨ ਨੈਸ਼ਨਲ ਰੂਰਲ ਲਿਵਲੀਹੁੱਡ ਮਿਸ਼ਨ ਦਾ ਉਦੇਸ਼, ਗਰੀਬ ਪਰਿਵਾਰਾਂ ਦੀਆਂ ਔਰਤਾਂ ਲਈ ਸਵੈ-ਰੁਜ਼ਗਾਰ ਦੇ ਲਾਭਦਾਇਕ ਮੌਕੇ ਪੈਦਾ ਕਰਨਾ, ਉਨ੍ਹਾਂ ਦੇ ਹੁਨਰਾਂ ਦੇ ਅਨੁਸਾਰ ਰੁਜ਼ਗਾਰ ਦੇ ਮੌਕੇ ਪੈਦਾ ਕਰਨਾ ਅਤੇ ਇਸ ਨੂੰ ਸਥਿਰ ਕਰਨ ਲਈ ਯਕੀਨੀ ਬਣਾਉਣਾ ਹੈ। ਸਾਲ 2020-21 ਦੌਰਾਨ 32 ਕਰੋੜ ਰੁਪਏ ਦੇ ਖ਼ਰਚ ਨਾਲ 11,500 ਸਵੈ-ਸਹਾਇਤਾ ਸਮੂਹਾਂ, 40 ਕਲੱਸਟਰ ਪੱਧਰਾਂ ਦੀਆਂ 860 ਪੇਂਡੂ ਸੰਸਥਾਵਾਂ ਅਤੇ 6,900 ਸਮੂਹਾਂ ਲਈ ਇੱਕ ਚਲੰਤ ਫੰਡ ਸਥਾਪਤ ਕਰਨ ਦਾ ਟੀਚਾ ਹੈ।

## ਸ਼ਿਆਮਾ ਪ੍ਰਸਾਦ ਮੁਖਰਜੀ ਰਰਬਨ ਮਿਸ਼ਨ

129. ਸ਼ਿਆਮਾ ਪ੍ਰਸਾਦ ਮੁਖਰਜੀ ਰਰਬਨ ਮਿਸ਼ਨ ਸਾਡੇ ਪੇਂਡੂ ਖੇਤਰਾਂ ਨੂੰ ਸਮਾਜਿਕ, ਆਰਥਿਕ ਅਤੇ ਵਾਸਤਵਿਕ ਤੌਰ 'ਤੇ ਸਥਾਈ ਖੇਤਰ ਬਣਾਉਣ ਦੀ ਇੱਕ ਕੋਸ਼ਿਸ਼ ਹੈ,ਜਿਸ ਨਾਲ ਰਾਜ ਵਿੱਚ ਸੰਤੁਲਿਤ ਖੇਤਰੀ ਵਿਕਾਸ ਹੋਵੇਗਾ। ਆਰਥਿਕ ਵਿਕਾਸ ਮੁਢਲੀਆਂ ਸੇਵਾਵਾਂ ਨੂੰ ਵਧਾਉਂਦਾ ਅਤੇ ਯੋਜਨਾਬੱਧ ਰਰਬਨ ਦੀ ਸਿਰਜਣਾ ਕਰਦਾ ਹੈ। ਪੰਜਾਬ ਨੂੰ 7 ਜ਼ਿਲ੍ਹਿਆਂ ਵਿੱਚ 8 ਸਮੂਹ ਕਲੱਸਟਰ ਅਲਾਟ ਕੀਤੇ ਗਏ ਹਨ ਅਰਥਾਤ ਬਠਿੰਡਾ (ਜਲਾਲ ਅਤੇ ਢਪਾਲੀ), ਅੰਮ੍ਰਿਤਸਰ (ਹਰਸ਼ਾ ਛੀਨਾ), ਲੁਧਿਆਣਾ (ਧਾਂਦਰਾ), ਫ਼ਤਿਹਗੜ੍ਹ ਸਾਹਿਬ (ਸੰਘੋਲ), ਹੁਸ਼ਿਆਰਪੁਰ (ਸੰਸਾਰਪੁਰ), ਤਰਨਤਾਰਨ (ਚੋਹਲਾ ਸਾਹਿਬ) ਅਤੇ ਗੁਰਦਾਸਪੁਰ (ਫ਼ਤਿਹਗੜ੍ਹ ਚੂੜੀਆਂ)। ਇਸ ਮਿਸ਼ਨ ਲਈ ਸਾਲ 2020-21 ਲਈ 90ਕਰੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਰੱਖੀ ਜਾ ਰਹੀ ਹੈ।

## ਰਾਸ਼ਟਰੀ ਗ੍ਰਾਮ ਸਵਰਾਜ ਅਭਿਆਨ (ਸਿਖਲਾਈ)

130. ਇਸ ਯੋਜਨਾ ਦੇ ਤਹਿਤ ਪੰਚਾਇਤੀ ਰਾਜ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਪੰਚਾਇਤੀ ਰਾਜ ਦੇ ਹੁਣ ਤੱਕ 63,368 ਨਵੇਂ ਚੁਣੇ ਗਏ ਨੁਮਾਇੰਦਿਆਂ ਨੂੰ ਸਿਖਲਾਈ ਦਿੱਤੀ ਜਾ ਚੁੱਕੀ ਹੈ।

## ਪ੍ਰਧਾਨ ਮੰਤਰੀ ਆਵਾਸ ਯੋਜਨਾ

131. ਇਸ ਸਕੀਮ ਅਧੀਨ 24000 ਲਾਭਪਾਤਰੀ ਪੰਜਾਬ ਵਿਚੋਂ ਯੋਗ ਪਾਏ ਗਏ, ਦਸੰਬਰ, 2019 ਤੱਕ 13,500 ਘਰ ਪਹਿਲਾਂ ਹੀ ਉਸਾਰੇ ਜਾ ਚੁੱਕੇ ਹਨ। ਸਰਕਾਰ 2020-21 ਦੌਰਾਨ ਬਾਕੀ ਰਹਿੰਦੇ 10,500 ਘਰਾਂ ਨੂੰ ਕਵਰ ਕਰਨ ਦਾ ਇਰਾਦਾ ਰੱਖਦੀ ਹੈ।ਸਾਲ 2020-21 ਲਈ 125 ਕਰੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਰੱਖੀ ਗਈ ਹੈ।

### ਪੰਜਾਬ ਪੇਂਡੂ ਆਵਾਸ ਯੋਜਨਾ

132. ਪੰਜਾਬ ਪੇਂਡੂ ਆਵਾਸ ਯੋਜਨਾ, ਰਾਜ ਦੇ ਪੇਂਡੂ ਖੇਤਰਾਂ ਵਿੱਚ 'ਕੱਚੇ/ਅਰਧ ਪੱਕੇ ਘਰਾਂ' ਦੇ ਮਾਲਕਾਂ ਨੂੰ 'ਪੱਕੇ ਘਰਾਂ' ਵਜੋਂ ਅਪਗ੍ਰੇਡ ਕਰਨ ਲਈ ਗਰਾਂਟ ਮੁਹੱਈਆ ਕਰਾਉਣ ਦੇ ਮੰਤਵ ਨਾਲ ਲਾਗੂ ਕੀਤੀ ਜਾਵੇਗੀ। ਸਰਕਾਰ 10,000 ਉਨ੍ਹਾਂ ਲਾਭਪਾਤਰੀਆਂ ਨੂੰ ਸ਼ਾਮਲ ਕਰਨ ਦਾ ਇਰਾਦਾ ਰੱਖਦੀ ਹੈ, ਜਿਨ੍ਹਾਂ ਦੇ 'ਕੱਚੇ/ਅਰਧ ਪੱਕੇ ਘਰ' ਪ੍ਰਧਾਨ ਮੰਤਰੀ ਆਵਾਸ ਯੋਜਨਾ-ਗ੍ਰਾਮੀਣ ਦੇ ਅਧੀਨ ਕਵਰ ਨਹੀਂ ਕੀਤੇ ਗਏ। ਇਸ ਮੰਤਵ ਲਈ ਸਾਲ 2020-21 ਦੌਰਾਨ 500 ਕਰੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਕੀਤੀ ਗਈ ਹੈ।

## ਸਮਾਜਿਕ ਸੇਵਾਵਾਂ

### ਸਕੂਲ ਸਿੱਖਿਆ

133. ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਦੇ 5 ਸਾਲ ਮੁਕੰਮਲ ਹੋ ਗਏ, ਉਨ੍ਹਾਂ ਪੰਜ ਸਾਲਾਂ ਤੋਂ ਬਾਅਦ ਜਦੋਂ ਅਸੀਂ ਇਸ ਗੱਲ ਦੀ ਪੜਚੋਲ ਕਰਾਂਗੇ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਜਿਹੜੀ ਪੰਜ ਸਾਲ ਦੀ ਸਰਕਾਰ ਸੀ, what is the legacy, which he has left behind for Punjab? ਉਸ ਲਈ ਜੇ ਮੇਰੇ ਮਨ ਵਿੱਚ ਸਭ ਤੋਂ ਪਹਿਲਾਂ ਕੋਈ ਡਿਪਾਰਟਮੈਂਟ ਆਉਂਦਾ ਹੈ ਤਾਂ ਉਹ ਸਕੂਲ ਐਜੂਕੇਸ਼ਨ ਆਉਂਦਾ ਹੈ। ਸਪੀਕਰ ਸਾਹਿਬ, ਮਨਿਸਟਰ ਸਾਹਿਬ, ਉਨ੍ਹਾਂ ਦੇ ਸਕੱਤਰ ਸ਼੍ਰੀ ਕ੍ਰਿਸ਼ਨ ਕੁਮਾਰ ਔਰ ਉਨ੍ਹਾਂ ਦੇ ਜਿਹੜੇ ਲੱਖਾਂ ਟੀਚਰ ਹਨ, they are unsung heroes of Punjab. ਤੁਸੀਂ ਯਕੀਨ ਮੰਨਿਓ, ਸੀ.ਐਮ. ਸਾਹਿਬ ਨੇ ਵੀ ਉਸ ਦਿਨ ਚੈਪਟਰ ਪੜ੍ਹਿਆ ਕਿ ਕਿਵੇਂ ਸਰਕਾਰੀ ਸਕੂਲ ਪਰਸੈਂਟੇਜਾਂ ਵਿੱਚ ਪ੍ਰਾਈਵੇਟ ਸਕੂਲਾਂ ਨੂੰ ਪਿੱਛੇ ਛੱਡ ਗਏ ਹਨ। ਜਿਹੜੀ 2017 ਵਿੱਚ ਲਰਨਿੰਗ ਐਬਿਲਟੀ 30% ਤੇ ਸੀ, ਉਹ 79% ਤੇ ਆ ਗਈ ਹੈ। (ਥੰਪਿੰਗ) ਸਪੀਕਰ ਸਾਹਿਬ, ਗਲੀਆਂ-ਨਾਲੀਆਂ ਨਜ਼ਰ ਆ ਜਾਂਦੀਆਂ ਹਨ, ਪੁਲ ਨਜ਼ਰ ਆ ਜਾਂਦੇ ਹਨ, ਸਾਰਾ ਕੁਝ ਨਜ਼ਰ ਆ ਜਾਂਦਾ ਹੈ ਪਰ ਨਸਲਾਂ ਐਜੂਕੇਸ਼ਨ ਡਿਪਾਰਟਮੈਂਟ ਦੀਆਂ ਅਹਿਸਾਨਮੰਦ ਰਹਿਣਗੀਆਂ। They have really turned the corner,ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਸ ਗੱਲ ਦੀ ਵਧਾਈ ਦੇਣਾ ਚਾਹੁੰਦਾ ਹਾਂ ਔਰ ਸੋਨੀ ਸਾਹਿਬ, ਵਿਜੈ ਸਾਹਿਬ ਅਤੇ ਭੈਣ ਜੀ (ਸ਼੍ਰੀਮਤੀ ਅਰੁਣਾ ਚੌਧਰੀ) ਨੂੰ

ਵੀ ਵਧਾਈ ਦੇਣਾ ਚਾਹੁੰਦਾ ਹਾਂ, ਜਿਹੜਾ ਟੀਚਰਜ਼ ਦੀਆਂ ਆਨਲਾਈਨ ਟਰਾਂਸਫਰਜ਼ ਹੋਈਆਂ ਹਨ, ਇਸ ਦੇ ਨਾਲ ਇੰਪਲਾਈ ਨੂੰ ਵੀ ਜੌਬ ਸੈਟਿਸਫੈਕਸ਼ਨ ਮਿਲ ਗਈ ਹੈ ਅਤੇ ਬੱਚਿਆਂ ਦਾ ਭਵਿੱਖ ਵੀ ਸਕਿਓਰ ਹੋ ਗਿਆ ਹੈ। ਸਾਡੀ ਸਰਕਾਰ ਆਪਣੇ ਲੱਖਾਂ ਵਿਦਿਆਰਥੀਆਂ ਨੂੰ ਉਨ੍ਹਾਂ ਦੇ ਸ਼ਾਨਦਾਰ ਅਤੇ ਸਫ਼ਲ ਭਵਿੱਖ ਲਈ ਵਧੀਆ ਸਿੱਖਿਆ ਵਾਤਾਵਰਣ ਅਤੇ ਬਿਹਤਰ ਅਧਿਆਪਨ ਤਕਨੀਕਾਂ ਮੁਹੱਈਆ ਕਰਵਾਉਣ ਲਈ ਆਪਣੀ ਜ਼ਿੰਮੇਵਾਰੀ ਪ੍ਰਤੀ ਪੂਰੀ ਤਰ੍ਹਾਂ ਵਚਨਬੱਧ ਹੈ। ਮੇਰੀ ਸਰਕਾਰ ਸਰਕਾਰੀ ਸਕੂਲਾਂ ਵਿੱਚ ਬੁਨਿਆਦੀ ਢਾਂਚਾ ਸੁਵਿਧਾਵਾਂ ਦੀ ਤਰੱਕੀ ਅਤੇ ਸਿੱਖਿਆ ਦੀ ਗੁਣਵੱਤਾ ਵਿੱਚ ਵਾਧੇ ਅਤੇ ਅਧਿਆਪਕਾਂ ਦੀ ਭਰਤੀ ਲਈ ਜ਼ੋਰਦਾਰ ਯਤਨ ਕਰ ਰਹੀ ਹੈ।

134. ਜਨਾਬ ਸਪੀਕਰ ਸਾਹਿਬ, ਸਾਡੀਆਂ ਨੀਤੀਆਂ ਦੇ ਨਤੀਜੇ ਵਜੋਂ ਵਰ੍ਹਿਆਂ ਤੋਂ ਪਹਿਲੀ ਵਾਰ 10ਵੀਂ ਅਤੇ 12ਵੀਂ ਜਮਾਤ ਦੇ ਨਤੀਜਿਆਂ ਵਿੱਚ ਸਰਕਾਰੀ ਸਕੂਲਾਂ ਦੇ ਬੱਚਿਆਂ ਨੇ ਪ੍ਰਾਈਵੇਟ ਸਕੂਲਾਂ ਦੇ ਬੱਚਿਆਂ ਨੂੰ ਪਿੱਛੇ ਛੱਡਿਆ ਹੈ ਅਰਥਾਤ 10ਵੀਂ ਅਤੇ 12ਵੀਂ ਜਮਾਤ ਵਿਚ ਪਾਸ ਪ੍ਰਤੀਸ਼ਤਤਾ ਪ੍ਰਾਈਵੇਟ ਸਕੂਲਾਂ ਵਿੱਚ ਕ੍ਰਮਵਾਰ 79.51% ਅਤੇ 83.69% ਦੇ ਮੁਕਾਬਲੇ ਸਰਕਾਰੀ ਸਕੂਲਾਂ ਵਿੱਚ 88.21% ਅਤੇ 88.14% ਸੀ। ਇਸ ਤੋਂ ਇਲਾਵਾ ਪੜ੍ਹੋ ਪੰਜਾਬ, ਪੜ੍ਹਾਓ ਪੰਜਾਬ ਪ੍ਰਾਜੈਕਟ ਅਧੀਨ ਅਰਥਾਤ 2017 ਵਿੱਚ 30 ਪ੍ਰਤੀਸ਼ਤ ਤੋਂ ਘੱਟ ਦੇ ਮੁਕਾਬਲੇ ਵਿਦਿਆਰਥੀਆਂ ਵੱਲੋਂ 79% ਦੇ ਸਿਖਲਾਈ ਪੱਧਰ ਦੇ ਟੀਚੇ ਪ੍ਰਾਪਤ ਕੀਤੇ।

135. ਪਾਰਦਰਸ਼ਤਾ ਅਤੇ ਜਵਾਬਦੇਹੀ ਚੰਗੇ ਰਾਜ-ਪ੍ਰਬੰਧ ਦੇ ਮੁੱਖ ਥੰਮ ਹਨ। ਇਸ ਲਈ ਮਨੁੱਖੀ ਸਰੋਤਾਂ ਦੀ ਵੱਧ ਤੋਂ ਵੱਧ ਵੰਡ, ਵਿਦਿਆਰਥੀਆਂ ਦੇ ਅਕਾਦਮਿਕ ਹਿੱਤ ਦੀ ਸੁਰੱਖਿਆ ਅਤੇ ਕਰਮਚਾਰੀਆਂ ਵਿੱਚ ਨਿਰਪੱਖ ਅਤੇ ਪਾਰਦਰਸ਼ੀ ਢੰਗ ਨਾਲ ਨੌਕਰੀ ਦੀ ਵੱਧ ਤੋਂ ਵੱਧ ਸੰਤੁਸ਼ਟੀ ਦੇ ਉਦੇਸ਼ ਨਾਲ ਆਨਲਾਈਨ ਟਰਾਂਸਫਰ ਪਾਲਿਸੀ-2019 ਨੂੰ ਸ਼ੁਰੂ ਕੀਤਾ ਗਿਆ ਸੀ।

136. ਸ੍ਰੀਮਾਨ ਜੀ, ਕੇਵਲ ਸਕੂਲ ਸਿੱਖਿਆ ਦੀ ਤਰੱਕੀ ਲਈ ਸਾਲ 2020-21 ਦੇ ਲਈ 12,488 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜੋ ਕਿ ਕੁੱਲ ਖ਼ਰਚ ਦਾ 8% ਹੈ। ਇਸ ਸਾਲ 2016-17 ਵਿੱਚ ਇਸ ਖੇਤਰ ਵਿਚਲੇ ਬਜਟੀ ਰਾਖਵੇਂਕਰਨ ਨਾਲੋਂ 23% ਵਧੇਰੇ ਹੈ।

## ਵਧੀਕ ਕਲਾਸਰੂਮਾਂ ਦਾ ਨਿਰਮਾਣ

137. ਸਾਲ 2020-21 ਦੌਰਾਨ 4150 ਵਾਧੂ ਕਲਾਸਰੂਮਾਂ ਦੇ ਨਿਰਮਾਣ ਲਈ 100 ਕਰੋੜਰੁਪਏ ਦੀ ਰਾਸ਼ੀ ਰਾਖਵੀਂ ਕਰਨ ਦੀ ਤਜਵੀਜ਼ ਕੀਤੀ ਗਈ ਹੈ

138. ਮੇਰੇ ਵੱਡੇ ਭਰਾ (ਸ਼੍ਰੀ ਸੁਰਿੰਦਰ ਕੁਮਾਰ ਡਾਵਰ) ਨੇ ਲੁਧਿਆਣਾ ਵਿੱਚ ਕਿਦਵਈ ਨਗਰ ਵਾਸਤੇ ਹੁਕਮ ਕੀਤਾ ਹੈ ਅਤੇ ਇਨ੍ਹਾਂ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਦੇ ਨਿਰਮਾਣ ਲਈ 3 ਕਰੋੜ ਰੁਪਏ ਰੱਖੇ ਹਨ ਔਰ ਇੱਕ ਮੇਰਾ ਛੋਟਾ ਵੀਰ ਹੈ, I think the youngest MLA and the most handsome MLA, Mr. Angad, ਉਨ੍ਹਾਂ ਦੇ ਹਲਕੇ ਵਿੱਚ ਐਸ.ਬੀ.ਐਸ ਨਗਰ ਵਿਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਵਿਖੇ ਇੱਕ ਨਵੇਂ ਬਲਾਕ ਦੇ ਨਿਰਮਾਣ ਲਈ 5 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ।

## ਅਸੁਰੱਖਿਅਤ ਇਮਾਰਤਾਂ ਦੀ ਮੁਰੰਮਤ

139. ਵਿਦਿਆਰਥੀਆਂ ਨੂੰ ਤੰਦਰੁਸਤ ਅਤੇ ਵਧੀਆ ਮਾਹੌਲ ਮੁਹੱਈਆ ਕਰਵਾਉਣ ਲਈ ਵਿਭਾਗ ਸਕੂਲੀ ਇਮਾਰਤਾਂ ਦੀ ਸਾਂਭ-ਸੰਭਾਲ ਲਈ ਸੁਹਿਰਦ ਯਤਨ ਕਰ ਰਿਹਾ ਹੈ। ਸਕੂਲ ਮੈਨੇਜਮੈਂਟ ਕਮੇਟੀ(ਐਸਐਮਸੀ) ਵੱਲੋਂ ਸਕੂਲਾਂ ਵਿੱਚ ਹਰ ਪ੍ਰਕਾਰ ਦੀ ਮੁਰੰਮਤ ਅਤੇ ਸਾਂਭ ਸੰਭਾਲ ਦੇ ਕੰਮ ਕਰਵਾਏ ਜਾ ਰਹੇ ਹਨ। ਸਾਲ 2019-20 ਦੌਰਾਨ 4,325 ਸਕੂਲਾਂ ਦੀ ਸਾਂਭ ਸੰਭਾਲ ਕੀਤੀ ਗਈ ਹੈ ਅਤੇ ਅਗਲੇ ਸਾਲ ਦੌਰਾਨ ਹੋਰ ਸਕੂਲਾਂ ਨੂੰ ਵੀ ਕਵਰ ਕੀਤਾ ਜਾਵੇਗਾ। ਸਾਲ 2020-21 ਲਈ ਇਸ ਉਦੇਸ਼ ਲਈ 75 ਕਰੋੜ ਰੁਪਏ ਦਾ ਬਜਟੀ ਉਪਬੰਧ ਤਜ਼ਵੀਜ਼ ਕੀਤਾ ਗਿਆ ਹੈ।

## ਸਮਾਰਟ ਸਕੂਲ ਅਤੇ ਡਿਜੀਟਲ ਐਜੂਕੇਸ਼ਨ

140. ਸੀਐੱਸਆਰ/ਐੱਨਜੀਓ/ਐਨਆਰਆਈ/ਚੈਰੀਟੇਬਲ ਸੰਸਥਾਵਾਂ/ ਵਿਅਕਤੀਗਤ ਯੋਗਦਾਨ ਆਦਿ ਦੀ ਸਹਾਇਤਾ ਨਾਲ 5,500 ਤੋਂ ਵਧੇਰੇ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਨੂੰ ਸਮਾਰਟ ਸਕੂਲਾਂ ਵਿੱਚ ਤਬਦੀਲ ਕੀਤਾ ਜਾ ਚੁੱਕਾ ਹੈ। ਰਾਜ ਸਰਕਾਰ ਪਹਿਲੇ ਪੜਾਅ ਵਿੱਚ 259 ਸਰਕਾਰੀ ਸੀਨੀਅਰ ਸੈਕੰਡਰੀ ਸਮਾਰਟ ਸਕੂਲਾਂ ਵਿੱਚ 10 ਕਿਲੋਵਾਟ ਦੇ ਸੋਲਰ ਪਲਾਂਟ ਸਥਾਪਿਤ ਕਰਨ ਦੀ ਇੱਛਾ ਰੱਖਦੀ ਹੈ ਅਤੇ 621 ਹੋਰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਨੂੰ ਦੂਸਰੇ ਪੜਾਅ ਵਿੱਚ ਕਵਰ ਕੀਤਾ ਜਾਵੇਗਾ।

141. ਸਾਡੀ ਸਰਕਾਰ ਪ੍ਰਾਜੈਕਟਰ ਮੁਹੱਈਆ ਕਰਵਾ ਕੇ ਹਾਈ ਸਕੂਲਾਂ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਸਾਰੇ ਕਮਰਿਆਂ ਨੂੰ ਸਮਾਰਟ ਕਮਰਿਆਂ ਵਿੱਚ ਤਬਦੀਲ ਕਰਨ ਦਾ ਯਤਨ ਕਰ ਰਹੀ ਹੈ। ਇਸ ਤੋਂ ਇਲਾਵਾ ਸਾਰੇ ਸਕੂਲਾਂ ਨੂੰ ਸਮਾਰਟ ਸਕੂਲਾਂ ਵਿੱਚ ਤਬਦੀਲ ਕਰਨ ਲਈ ਰਾਜ ਦੇ ਉਦੇਸ਼ ਦਾ ਵੀ ਮਜ਼ਬੂਤੀਕਰਨ ਕਰ ਰਹੀ ਹੈ। ਰਾਜ ਨੇ ਪਹਿਲਾਂ ਹੀ ਸਮਾਰਟ ਸਕੂਲ ਨੀਤੀ ਅਧਿਸੂਚਿਤ ਕਰ ਦਿੱਤੀ ਹੈ ਅਤੇ ਡਿਜੀਟਲ ਐਜੂਕੇਸ਼ਨ ਲਈ ਮੈਂ 100 ਕਰੋੜ ਰੁਪਏ ਦੇ ਖ਼ਰਚ ਦੀ ਤਜਵੀਜ਼ ਰੱਖਦਾ ਹਾਂ।

## ਸਕੂਲਾਂ ਵਿੱਚ ਲੜਕੀਆਂ ਲਈ ਸੁਰੱਖਿਆ ਅਤੇ ਸਵੱਸਥ ਪ੍ਰਬੰਧ

142. ਸਾਰੇ ਸਰਕਾਰੀ ਸਕੂਲਾਂ ਵਿੱਚ ਲੜਕੀਆਂ ਨੂੰ ਕਰਾਟੇ ਸਿਖਲਾਈ ਮੁਹੱਈਆ ਕਰਵਾਉਣ ਲਈ ਰਾਜ ਸਰਕਾਰ ਮਾਹਰ ਕਰਾਟੇ ਸਿਖਲਾਈਕਾਰਾਂ ਰਾਹੀਂ 50 ਸਾਲ ਤੋਂ ਹੇਠਾਂ ਦੀ ਉਮਰ ਦੀਆਂ ਸਾਰੀਆਂ ਔਰਤ ਅਧਿਆਪਕਾਂ ਨੂੰ ਸਿਖਲਾਈ ਦੇ ਰਹੀ ਹੈ। ਸਾਲ 2019-20 ਦੌਰਾਨ 261 ਔਰਤ ਅਧਿਆਪਕਾਂ ਨੂੰ ਪਹਿਲਾਂ ਹੀ ਸਿਖਲਾਈ ਦਿੱਤੀ ਜਾ ਚੁੱਕੀ ਹੈ ਅਤੇ 2020-21 ਵਿੱਚ ਵੀ ਇਹ ਪ੍ਰੋਗਰਾਮ ਜਾਰੀ ਰਹੇਗਾ। ਇਸ ਤੋਂ ਇਲਾਵਾ ਸਰਕਾਰੀ ਸਕੂਲਾਂ ਵਿੱਚ ਲੜਕੀਆਂ ਨੂੰ ਸੈਂਨਟਰੀ ਨੈਪਕਿਨ ਮੁਹੱਈਆ ਕਰਵਾਏ ਜਾ ਰਹੇ ਹਨ। ਸਾਲ 2020-21 ਦੌਰਾਨ ਇਸ ਉਦੇਸ਼ ਲਈ 13 ਕਰੋੜ ਰੁਪਏ ਦਾ ਖ਼ਰਚ ਤਜ਼ਵੀਜ ਕੀਤਾ ਗਿਆ ਹੈ।

## ਵਿਦਿਆਰਥੀਆਂ ਨੂੰ ਮੁਫ਼ਤ ਟਰਾਂਸਪੋਰਟ ਸੁਵਿਧਾ

143. ਸਾਡੀ ਸਰਕਾਰ ਨੇ ਕੈਚ ਦੈਮ ਯੰਗ (ਬਚਪਨ ਵਿੱਚ ਹੀ ਸਿਖਲਾਈ) ਦੇ ਮੋਟੋ ਦਾ ਅਨੁਸਰਣ ਕਰਦਿਆਂ ਮੁੱਢਲੀ ਸਿੱਖਿਆ ਉੱਪਰ ਵਿਸ਼ੇਸ਼ ਤੌਰ ਤੇ ਧਿਆਨ ਕੇਂਦਰਿਤ ਕੀਤਾ ਹੈ। ਰਾਜ ਵਿੱਚ ਪ੍ਰਾਇਮਰੀ ਸਿੱਖਿਆ ਉੱਪਰ ਹੋਰ ਵਧੇਰੇ ਜ਼ੋਰ ਦੇਣ ਅਤੇ ਪ੍ਰਾਇਮਰੀ ਸਕੂਲ ਤੱਕ ਪਹੁੰਚ ਵਿੱਚ ਵਾਧੇ ਦੇ ਉਦੇਸ਼ ਨਾਲ ਮੈਂ ਵਿਦਿਆਰਥੀਆਂ ਦੀ ਮੁਫ਼ਤ ਟਰਾਂਸਪੋਰਟ ਸੁਵਿਧਾ ਲਈ ਸਾਲ 2020-21 ਦੌਰਾਨ 10 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ।

## ਸਾਰੇ ਸਰਕਾਰੀ ਸਕੂਲਾਂ ਵਿੱਚ ਵਾਟਰ ਹਾਰਵੈਸਟਿੰਗ ਸਿਸਟਮ ਦੀ ਸਥਾਪਨਾ

144. ਜਦੋਂ ਕਿ ਮੇਰੀ ਸਰਕਾਰ, ਰਾਜ ਦੇ ਕੀਮਤੀ ਜਲ ਸਰੋਤਾਂ ਦੀ ਸਾਂਭ-ਸੰਭਾਲ ਲਈ ਸੰਵੇਦਨਸ਼ੀਲ ਹੈ। ਇਸ ਲਈ ਇਹ ਜ਼ਮੀਨ ਹੇਠਲੇ ਜਲ ਸਰੋਤਾਂ ਦੀ ਪੁਨਰ-ਭਰਾਈ ਲਈ ਸਾਰੇ ਮਾਰਗਾਂ ਤੇ ਨਿਰੰਤਰਣ ਦੀ ਕੋਸ਼ਿਸ਼ ਕਰ ਰਹੀ ਹੈ। ਜਲ ਸੰਭਾਲ ਪ੍ਰਤੀ ਚੇਤਨਾ ਵਿਸ਼ੇਸ਼ ਕਰਕੇ ਸਾਡੇ ਬੱਚਿਆਂ ਵਿੱਚ ਪੈਦਾ ਕਰਨਾ ਹੈ ਜੋ ਕਿ ਸਾਡਾ ਭਵਿੱਖ ਹਨ, ਸਮੇਂ ਦੀ ਜ਼ਰੂਰਤ ਹੈ। ਉਪ ਸਤਹ ਦੇ ਪਾਣੀ ਦੀ ਪੁਨਰ-ਭਰਾਈ ਅਤੇ ਨੌਜਵਾਨਾਂ ਵਿੱਚ ਜਲ ਸੰਭਾਲ ਪ੍ਰਤੀ ਚੇਤਨਾ ਪੈਦਾ ਕਰਨ ਦੇ ਦੋਹਰੇ ਉਦੇਸ਼ਾਂ ਦੀ ਪ੍ਰਾਪਤੀ ਲਈ ਸਾਰੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਜਲ ਸੰਭਾਲ ਪ੍ਰਣਾਲੀ ਦੀ ਸਥਾਪਤੀ ਲਈ 25 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦੀ ਹੈ।

## ਬਾਰ੍ਹਵੀਂ ਤੱਕ ਮੁਫ਼ਤ ਸਿੱਖਿਆ

145. ਮੌਜੂਦਾ ਸਮੇਂ, ਸਰਕਾਰ ਅੱਠਵੀਂ ਤੱਕ ਸਾਰੇ ਵਿਦਿਆਰਥੀਆਂ ਅਤੇ 10+2 ਸ਼੍ਰੇਣੀ ਤੱਕ ਸਾਰੀਆਂ ਲੜਕੀਆਂ ਨੂੰ ਮੁਫ਼ਤ ਸਿੱਖਿਆ ਮੁਹੱਈਆ ਕਰਵਾ ਰਹੀ ਹੈ। ਸਾਡੇ ਸਾਰੇ ਬੱਚਿਆਂ ਨੂੰ ਸਿੱਖਿਅਤ

ਕਰਨ ਦੇ ਸਾਡੇ ਯਤਨਾਂ ਵਜੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ 10+2 ਸ੍ਰੇਣੀ ਤੱਕ ਸਾਰੇ ਵਿਦਿਆਰਥੀਆਂ ਨੂੰ ਮੁਫ਼ਤ ਸਿੱਖਿਆ ਮੁਹੱਈਆ ਕਰਵਾਉਣ ਦਾ ਫ਼ੈਸਲਾ ਕੀਤਾ ਹੈ।(ਥੰਪਿੰਗ)

## ਉਚੇਰੀ ਸਿੱਖਿਆ

146. ਪੰਜਾਬ ਸਰਕਾਰ ਮਜ਼ਬੂਤ ਮੰਗ ਆਧਾਰਿਤ, ਗੁਣਵੱਤਾ ਚੇਤਨ, ਕੁਸ਼ਲ ਅਤੇ ਅਗਾਂਹ ਵਧੂ ਉੱਚ ਸਿਖਲਾਈ ਸੰਸਥਾਵਾਂ ਰਾਹੀਂ ਉਚੇਰੀ ਸਿੱਖਿਆ ਦੇਮਿਆਰ ਵਿੱਚ ਸੁਧਾਰ ਦੇ ਯਤਨ ਕਰ ਰਹੀ ਹੈ। ਸਰਕਾਰ ਇਨ੍ਹਾਂ ਸੰਸਥਾਵਾਂ ਵਿੱਚ ਉੱਨਤ ਬੁਨਿਆਦੀ ਢਾਂਚਾ ਅਤੇ ਬਿਹਤਰ ਸੁਵਿਧਾਵਾਂ ਮੁਹੱਈਆ ਕਰਵਾ ਕੇ ਇਸ ਯਤਨ ਨੂੰ ਜਾਰੀ ਰੱਖਣਾ ਚਾਹੁੰਦੀ ਹੈ। ਸਾਲ 2022 ਦੇ ਅੰਤ ਤੱਕ 32 ਦੇ ਕੁੱਲ ਦਾਖ਼ਲਾ ਅਨੁਪਾਤ ਨੂੰ ਪ੍ਰਾਪਤ ਕਰਨ ਦਾ ਟੀਚਾ ਹੈ ਜੋ ਮੌਜੂਦਾ ਸਮੇਂ 25.8% ਦੀ ਕੌਮੀ ਔਸਤ ਦੇ ਮੁਕਾਬਲੇ (ਸਾਲ 2018-19) 29.5% ਤੇ ਖੜ੍ਹਾ ਹੈ।

### ਰਾਸ਼ਟਰੀ ਉੱਚਤਰ ਸਿਕਸ਼ਾ ਅਭਿਆਨ

147. ਰਾਸ਼ਟਰੀ ਉੱਚਤਰ ਸਿਕਸ਼ਾ ਅਭਿਆਨ ਦਾ ਉਦੇਸ਼ ਉਚੇਰੀ ਸਿੱਖਿਆ ਦੇ ਤਿੰਨ ਪੱਖ ਅਰਥਾਤ ਮਿਆਰ, ਸਮਾਨਤਾ ਅਤੇ ਪਹੁੰਚ ਨੂੰ ਪ੍ਰਾਪਤ ਕਰਨ ਦਾ ਹੈ। ਇਸ ਸਕੀਮ ਦੇ ਦੂਜੇ ਪੜਾਅ ਅਧੀਨ ਪੰਜਾਬ ਰਾਜ ਵਿੱਚ ਉਚੇਰੀ ਸਿੱਖਿਆ ਦੇ ਸੁਧਾਰ ਲਈ 174 ਕਰੋੜ ਰੁਪਏ ਦੀ ਰਕਮ ਪ੍ਰਵਾਨ ਕੀਤੀ ਗਈ ਹੈ ਜਿਸ ਵਿੱਚੋਂ 150 ਕਰੋੜ ਰੁਪਏ ਰਾਜ ਦੀਆਂ 2 ਯੂਨੀਵਰਸਿਟੀਆਂ ਵਿੱਚ ਖੋਜ ਗਤੀਵਿਧੀਆਂ ਦੀ ਤਰੱਕੀ ਲਈ ਪ੍ਰਵਾਨ ਕੀਤੇ ਜਾ ਚੁੱਕੇ ਹਨ।

### ਸਰਕਾਰੀ ਕਾਲਜ

148. ਸਾਲ 2020-21 ਵਿੱਚ ਇਤਿਹਾਸਕ ਸਰਕਾਰੀ ਕਾਲਜ ਹੁਸ਼ਿਆਰਪੁਰ, ਪਟਿਆਲਾ, ਸੰਗਰੂਰ, ਕਪੂਰਥਲਾ, ਮਲੇਰਕੋਟਲਾ ਅਤੇ ਅੰਮ੍ਰਿਤਸਰ ਦੇ ਬੁਨਿਆਦੀ ਢਾਂਚੇ ਵਿੱਚ ਸੁਧਾਰ ਲਈ 5 ਕਰੋੜ ਰੁਪਏ ਰਾਖਵੇਂ ਕਰਨ ਦੀ ਤਜਵੀਜ਼ ਕੀਤੀ ਗਈ ਹੈ। ਸਾਲ 2020-21 ਦੌਰਾਨ ਪੰਜ ਨਵੇਂ ਡਿਗਰੀ ਕਾਲਜਾਂ ਦੇ ਨਿਰਮਾਣ ਲਈ 25 ਕਰੋੜ ਰੁਪਏ ਦਾ ਉਪਬੰਧ ਵੀ ਕੀਤਾ ਗਿਆ ਹੈ।

### ਲੜਕੀਆਂ ਦੇ ਨਵੇਂ ਹੋਸਟਲ ਦਾ ਨਿਰਮਾਣ

149. ਸਾਲ 2020-21 ਦੌਰਾਨ ਲੜਕੀਆਂ ਦੇ ਨਵੇਂ ਹੋਸਟਲਾਂ ਦੇ ਨਿਰਮਾਣ ਲਈ 15 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾ ਕੇ ਮੈਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਯਤਨਾਂ ਦਾ ਸਮਰਥਨ ਕਰਨ ਦੀ ਤਜਵੀਜ਼ ਰੱਖਦਾ ਹਾਂ।

## ਯੂਨੀਵਰਸਿਟੀਆਂ

150. ਰਾਜ ਸਰਕਾਰ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜ, ਸਰਕਾਰੀ ਆਰਟਸ ਕਾਲਜ, ਸਰਕਾਰੀ ਪ੍ਰੋਫੈਸ਼ਨਲ ਕਾਲਜ, ਸੰਸਕ੍ਰਿਤ ਮਹਾਂ ਵਿਦਿਆਲਿਆ ਵਰਗੇ ਵੱਖ-ਵੱਖ ਯੂਨੀਵਰਸਿਟੀਆਂ ਅਤੇ ਕਾਲਜਾਂ ਲਈ ਸਾਲ 2019-20 ਦੌਰਾਨ 596.53 ਕਰੋੜ ਰੁਪਏ ਦੀ ਸਹਾਇਤਾ ਰਾਸ਼ੀ ਜਾਰੀ ਕੀਤੀ ਹੈ। ਮੈਂ ਯੂਨੀਵਰਸਿਟੀਆਂ ਨੂੰ 6%ਦੇ ਵਧਾਏ ਗਏ ਸਾਲਾਨਾ ਰਾਖਵੇਂਕਰਨ ਦੇ ਵਾਅਦੇ ਦੀ ਕਦਰ ਕਰਦਾ ਹਾਂ।ਸਰਦਾਰ ਹਰਮਿੰਦਰ ਸਿੰਘ ਗਿੱਲ ਸਾਹਿਬ, ਮੈਂਬਰ ਮੈਨੂੰ ਕਹਿ ਰਹੇ ਸਨ ਕਿ 40 ਏਕੜ ਜ਼ਮੀਨ ਪੱਟੀ ਪਿੰਡ ਵਿੱਚ ਇਨ੍ਹਾਂ ਦੀ ਗ੍ਰਾਮ ਪੰਚਾਇਤ ਕੋਲ ਪਈ ਹੈ ਪਰ Speaker Sahib, I will leave it to the Higher Education department to decide the location of that.

151. ਮੇਰੀ ਸਰਕਾਰ ਨੇ ਪਟਿਆਲਾ ਵਿਖੇ 'ਜਗਤ ਗੁਰੂ ਨਾਨਕ ਦੇਵ ਪੰਜਾਬ ਸਟੇਟ ਓਪਨ ਯੂਨੀਵਰਸਿਟੀ' ਦੀ ਸਥਾਪਨਾ ਕੀਤੀ ਹੈ ਅਤੇ ਤਰਨਤਾਰਨ ਜ਼ਿਲ੍ਹੇ ਵਿੱਚ ਇੱਕ ਨਵੀਂ 'ਸ੍ਰੀ ਗੁਰੂ ਤੇਗ਼ ਬਹਾਦਰ ਸਟੇਟ ਲਾਅ ਯੂਨੀਵਰਸਿਟੀ' ਸਥਾਪਤ ਕੀਤੀ ਜਾਵੇਗੀ। ਇਸ ਸਾਲ ਉਚਿਤ ਆਰੰਭਿਕ ਰਾਖਵੇਂਕਰਨ ਕੀਤੇ ਗਏ ਹਨ ਅਤੇ ਲੋੜੀਂਦੇ ਫੰਡਾਂ ਨੂੰ ਆਉਣ ਵਾਲੇ ਸਮੇਂ ਵਿੱਚ ਮੁਹੱਈਆ ਕਰਵਾਇਆ ਜਾਵੇਗਾ।

## ਤਕਨੀਕੀ ਸਿੱਖਿਆ

152. ਰਾਜ ਕੋਲ 97 ਇੰਜੀਨੀਅਰਿੰਗ ਕਾਲਜ, 175 ਪਾਲੀਟੈਕਨਿਕ ਕਾਲਜਾਂ, 377 ਆਈਟੀਆਈਜ ਦੇ ਸਥਾਪਿਤ ਆਧਾਰ ਵਾਲਾ ਤਕਨੀਕੀ ਮਾਹਰ ਸਰੋਤਾਂ ਦਾ ਇੱਕ ਸਥਾਪਿਤ ਭੰਡਾਰ ਹੈ ਜੋ ਕਿ ਤਕਨੀਕੀ ਸਿੱਖਿਆ, ਰੁਜ਼ਗਾਰਯੋਗਤਾ ਅਤੇ ਉਦਮੀਕਰਨ ਵਿੱਚ ਵਾਧੇ ਲਈ ਸਿੱਖਿਆ ਮੁਹੱਈਆ ਕਰਵਾਉਣ ਦੇ ਯੋਗ ਹੈ। 'ਕੁਸ਼ਲਤਾ' ਨੂੰ ਰਾਜ ਵੱਲੋਂ ਉੱਚ ਤਰਜੀਹ ਦਿੱਤੀ ਗਈ ਹੈ ਕਿਉਂਕਿ ਇਹ ਵਾਧਾ

Under Print
Not for Legal/Official use

ਅਤੇ ਸਥਿਰ ਵਿਕਾਸ ਵੱਲ ਲੈ ਕੇ ਜਾਣ ਲਈ ਰੁਜ਼ਗਾਰ ਸਿਰਜਣ ਅਤੇ ਨਿਵੇਸ਼ ਵਾਧੇ ਲਈ ਇੱਕ ਮਹੱਤਵਪੂਰਨ ਤੱਥ ਹੈ।

153. ਸਕਿਲ ਸਟ੍ਰੈਂਥਿੰਗ ਫਾਰ ਇੰਡਸਟ੍ਰੀਅਲ ਵੈਲਿਊ ਐਨਹਾਂਸਮੈਂਟ (ਸਟ੍ਰਾਇਵ) ਸਕੀਮ ਅਧੀਨ ਇਸ ਸਾਲ 19 ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ ਅਤੇ ਇਕ ਪ੍ਰਾਈਵੇਟ ਉਦਯੋਗਿਕ ਸਿਖਲਾਈ ਸੰਸਥਾ ਦਾ ਨਵੀਨੀਕਰਨ ਕੀਤਾ ਜਾਵੇਗਾ। ਇਸ ਪ੍ਰਾਜੈਕਟ ਅਧੀਨ ਉਦਯੋਗ ਦੀ ਮੰਗ ਅਨੁਸਾਰ ਨਵੇਂ ਲਘੂ ਮਿਆਦ ਵਾਲੇ ਕੋਰਸ ਸ਼ੁਰੂ ਕੀਤੇ ਜਾਣਗੇ ਤਾਂ ਜੋ ਸਿਖਿਆਰਥੀਆਂ ਨੂੰ ਉਦਯੋਗਿਕ ਰੁਜ਼ਗਾਰ ਦੇ ਯੋਗ ਬਣਾਇਆ ਜਾ ਸਕੇ ਅਤੇ ਉਨ੍ਹਾਂ ਨੂੰ ਬਿਹਤਰ ਰੁਜ਼ਗਾਰ ਸੁਵਿਧਾਵਾਂ ਮੁਹੱਈਆ ਕਰਵਾਈਆਂ ਜਾ ਸਕਣ। ਇਸ ਸਕੀਮ ਅਧੀਨ ਸਾਲ 2020-21 ਦੇ ਬਜਟ ਲਈ ਮੈਂ 35 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

154. ਨਵੀਆਂ ਤਕਨਾਲੋਜੀਆਂ ਨੂੰ ਸਮੇਂ ਦੇ ਅਨੁਕੂਲ ਬਣਾਉਣ ਲਈ ਸਰਕਾਰ ਨੇ ਸਾਰੀਆਂ ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ ਦੇ ਬੁਨਿਆਦੀ ਢਾਂਚੇ ਅਤੇ ਮਸ਼ੀਨਰੀ ਨੂੰ ਉੱਨਤ ਕਰਨ ਦਾ ਫ਼ੈਸਲਾ ਕੀਤਾ ਹੈ। ਰਾਜ ਦੁਆਰਾ ਸਾਲ 2020-21 ਤੋਂ ਸਾਰੇ ਜ਼ਿਲ੍ਹਿਆਂ ਵਿੱਚ ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਕਵਰ ਕਰਨ ਲਈ 60 ਕਰੋੜ ਰੁਪਏ ਦੇ ਆਰੰਭਿਕ ਖ਼ਰਚ ਨਾਲ ਅਪੰਗ ਵਿਅਕਤੀਆਂ ਲਈ ਘੱਟੋ ਘੱਟ 1 ਕੋਰਸ ਵੀ ਸ਼ੁਰੂ ਕਰੇਗੀ।

155. ਰਾਜ ਸਰਕਾਰ ਵੱਲੋਂ 2019-20 ਦੌਰਾਨ 55 ਇਕਾਈਆਂ ਦੇ ਵੱਖ-ਵੱਖ ਟਰੇਡਾਂ ਵਿੱਚ 35 ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ ਵਿੱਚ 'ਡਿਊਲ ਸਿਸਟਮ ਆਫ਼ ਟ੍ਰੇਨਿੰਗ'(ਡੀਐਸਟੀ) ਨੂੰ ਅਮਲ ਵਿੱਚ ਲਿਆਂਦਾ ਹੈ ਅਤੇ ਸਾਲ 2020-21 ਦੌਰਾਨ ਸਾਰੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਕਵਰ ਕਰਨਾ ਚਾਹੁੰਦੀ ਹੈ ਤਾਂ ਜੋ ਸਿੱਖਿਆਰਥੀਆਂ ਨੂੰ ਆਧੁਨਿਕ ਸਿਖਲਾਈ ਪ੍ਰਾਪਤ ਕਰਨ ਦੇ ਯੋਗ ਬਣਾਇਆ ਜਾ ਸਕੇ। 645 ਸਿੱਖਿਆਰਥੀ, ਮਾਰੂਤੀ ਸੁਜ਼ੂਕੀ, ਟਯੋਟਾ, ਹਾਂਡਾ ਮੋਟਰਸਾਈਕਲ ਅਤੇ ਸਕੂਟਰ ਪ੍ਰਾਈਵੇਟ ਲਿਮਟਿਡ ਵਰਗੇ ਮਹੱਤਵਪੂਰਨ ਉਦਯੋਗਾਂ ਵਿੱਚ 'ਆਨ ਦਾ ਜਾਬ' ਸਿਖਲਾਈ ਮੁਹੱਈਆ ਕਰ ਰਹੇ ਹਨ।

156. ਮੈਂ ਇਸ ਅਜ਼ੀਮ ਸਦਨ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਲ 2020-21 ਦੌਰਾਨ ਸਰਕਾਰ 75 ਕਰੋੜ ਰੁਪਏ ਦੇ ਆਰੰਭਿਕ ਖ਼ਰਚ ਨਾਲ 19 ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਸਥਾਪਤ ਕਰਨ ਦੀ ਤਜਵੀਜ਼ ਰੱਖਦੀ ਹੈ। ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ (ਭਗੜਾਣਾ), ਫ਼ਿਰੋਜ਼ਪੁਰ (ਟਿੱਬੀ ਕਲਾਂ), ਮਾਨਸਾ (ਢੈਪਈ), ਮੋਹਾਲੀ (ਤ੍ਰਿਪੜੀ), ਐਸਬੀਐਸ ਨਗਰ (ਸਾਹਿਬਾ), ਰੋਪੜ (ਰਸੂਲਪੁਰਾ), ਤਰਨਤਾਰਨ (ਮੰਨਣਕੇ) ਅਤੇ ਗੁਰਦਾਸਪੁਰ (ਚੀਮਾ ਖੁੱਡੀ) ਵਿਖੇ ਭੂਮੀ ਪ੍ਰਾਪਤੀ ਦੀ ਪ੍ਰਕਿਰਿਆ ਮੁਕੰਮਲ

ਕੀਤੀ ਜਾ ਚੁੱਕੀ ਹੈ ਅਤੇ ਅੰਮ੍ਰਿਤਸਰ (ਰਾਮ ਤੀਰਥ), ਬਠਿੰਡਾ (ਮਹਿਰਾਜ), ਲੁਧਿਆਣਾ (ਰਾਏਕੋਟ, ਮਾਛੀਵਾੜਾ ਅਤੇ ਲੋਢੇਵਾਲ) ਪਟਿਆਲਾ (ਘਨੌਰ ਅਤੇ ਪਾਤੜਾਂ), ਜਲੰਧਰ (ਲੋਹੀਆਂ), ਗੁਰਦਾਸਪੁਰ (ਦੀਨਾਨਗਰ), ਰੋਪੜ (ਕੀਰਤਪੁਰ ਸਾਹਿਬ) ਅਤੇ ਫਤਹਿਗੜ੍ਹ (ਅਮਲੋਹ) ਦੂਸਰੇ ਬਾਕੀ ਰਹਿੰਦੇ ਜ਼ਿਲ੍ਹਿਆਂ ਵਿੱਚ ਜ਼ਮੀਨ ਤਬਦੀਲੀ ਦੀ ਪ੍ਰਕਿਰਿਆ ਪ੍ਰਗਤੀ ਅਧੀਨ ਹੈ।

157. ਇਸ ਤੋਂ ਇਲਾਵਾ, ਮੈਂ ਚਾਲੂ ਸਾਲ ਦੌਰਾਨ, ਬਟਾਲਾ, ਅੰਮ੍ਰਿਤਸਰ, ਹੁਸ਼ਿਆਰਪੁਰ, ਜੀਟੀਬੀਗੜ੍ਹ (ਮੋਗਾ) ਅਤੇ ਪਟਿਆਲਾ ਵਿਖੇ ਸਰਕਾਰੀ ਪੋਲੀਟੈਕਨਿਕ ਕਾਲਜਾਂ ਦੇ ਬੁਨਿਆਦੀ ਢਾਂਚੇ ਦੇ ਨਵੀਨੀਕਰਣ ਲਈ 41 ਕਰੋੜ ਰੁਪਏ ਰਾਖਵੇਂਕਰਨ ਦੀ ਤਜਵੀਜ਼ ਰੱਖਣੀ ਚਾਹਾਂਗਾ।

158. ਵਿਦਿਆਰਥੀਆਂ ਦੀ ਰੁਜ਼ਗਾਰਯੋਗਤਾ ਵਿੱਚ ਵਾਧੇ ਲਈ ਕੋਮਲ ਕਲਾਵਾਂ, ਸੰਚਾਰ ਕੁਸ਼ਲਤਾਵਾਂ ਆਦਿ ਮੁਹੱਈਆ ਕਰਵਾਉਣ ਲਈ ਫਿਨਿਸ਼ਿੰਗ ਸਕੂਲਾਂ ਦੀ ਸਥਾਪਤੀ ਲਈ ਇੱਕ ਆਰੰਭਿਕ ਪ੍ਰਾਜੈਕਟ ਸਾਲ 2020-21 ਦੌਰਾਨ ਇੱਕ ਸਰਕਾਰੀ ਪਾਲੀਟੈਕਨਿਕ ਵਿੱਚ ਤਜਵੀਜ਼ ਕੀਤਾ ਗਿਆ ਹੈ ਜਿਸ ਲਈ ਉੱਚਿਤ ਰਾਖਵਾਂਕਰਨ ਮੁਹੱਈਆ ਕਰਵਾਇਆ ਗਿਆ ਹੈ।

## ਸਿਹਤ ਤੇ ਪਰਿਵਾਰ ਭਲਾਈ

ਜਨਾਬ ਸਪੀਕਰ ਸਾਹਿਬ

159. 'ਇੱਕ ਤੰਦਰੁਸਤ ਸਰੀਰ ਵਿੱਚ ਹੀ ਤੰਦਰੁਸਤ ਮਨ ਨਿਵਾਸ ਕਰਦਾ ਹੈ' ਸਾਡੀ ਸਰਕਾਰ ਆਪਣੀ ਸਮੁੱਚੀ ਜਨਤਾ ਨੂੰ ਕਿਫ਼ਾਇਤੀ ਮਿਆਰੀ ਸਿਹਤ ਸੇਵਾਵਾਂ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਸ਼੍ਰੀਮਾਨ ਜੀ, ਮੈਂ 3,778 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ ਜੋ ਕਿ 2019-20(ਸੋਧੇ ਅਨੁਮਾਨਾਂ) ਦੇ ਮੁਕਾਬਲੇ 2020-21 ਵਿੱਚ ਸਿਹਤ ਅਤੇ ਪਰਿਵਾਰ ਲਈ ਰਾਖਵੇਂ ਕੀਤੇ ਬਜਟ ਨਾਲੋਂ 15% ਵਧੇਰੇ ਹੈ।

## ਆਯੂਸ਼ਮਾਨ ਭਾਰਤ ਸਰਬੱਤ ਸਿਹਤ ਬੀਮਾ ਯੋਜਨਾ

160. ਇਹ ਸਕੀਮ ਮਾਣਯੋਗ ਮੁੱਖ ਮੰਤਰੀ ਜੀ ਵੱਲੋਂ 20 ਅਗਸਤ, 2019 ਨੂੰ ਸ਼ੁਰੂ ਕੀਤੀ ਗਈ ਸੀ ਅਤੇ ਲਾਭਪਾਤਰੀਆਂ ਨੂੰ ਇਸ ਮਹੱਤਵਪੂਰਨ ਸਿਹਤ ਬੀਮਾ ਸਕੀਮ ਦੇ ਲਾਭ ਪਹੁੰਚਾਉਣ ਲਈ 39.41 ਲੱਖ ਤੋਂ ਵਧੇਰੇ ਈ-ਕਾਰਡ ਜਨਰੇਟ ਕੀਤੇ ਜਾ ਚੁੱਕੇ ਹਨ। ਹੁਣ ਤੱਕ 146.16 ਕਰੋੜ ਰੁਪਏ ਦੀ ਲਾਗਤ ਨਾਲ 1,27,619 ਮਰੀਜ਼ਾਂ ਦਾ ਇਲਾਜ ਕੀਤਾ ਜਾ ਚੁੱਕਾ ਹੈ। ਸਾਲ 2020-21 ਦੇ ਬਜਟ ਵਿੱਚ ਇਸ ਉਦੇਸ਼ ਲਈ ਮੈਂ 221 ਕਰੋੜ ਰੁਪਏ ਦੀ ਰਕਮ ਦੀ ਤਜਵੀਜ਼ ਕਰਦਾ ਹਾਂ।

## ਮੁੱਖ ਮੰਤਰੀ ਪੰਜਾਬ ਹੈਪੇਟਾਈਟਸ-ਸੀ ਰਾਹਤ ਫੰਡ

161. ਇਹ ਘੋਸ਼ਣਾ ਇੱਕ ਬਹੁਤ ਹੀ ਤਸੱਲੀ ਵਾਲੀ ਗੱਲ ਹੈ ਕਿ ਮੁੱਖ ਮੰਤਰੀ ਪੰਜਾਬ ਹੈਪੇਟਾਈਟਸ- ਸੀ ਰਾਹਤ ਫੰਡ ਸਕੀਮ ਅਧੀਨ ਰਾਜ ਦੁਆਰਾ ਹੈਪੇਟਾਈਟਸ-ਸੀ ਦੇ ਮੁਫ਼ਤ ਇਲਾਜ ਲਈ ਕੀਤੇ ਯਤਨਾਂ ਨੂੰ ਭਾਰਤ ਸਰਕਾਰ, ਡਬਲਿਊ ਐੱਚ ਓ ਅਤੇ ਦੂਸਰੇ ਅੰਤਰਰਾਸ਼ਟਰੀ ਮਾਹਿਰਾਂ ਵੱਲੋਂ ਸਰਾਹਿਆ ਗਿਆ ਹੈ ਅਤੇ ਇਸ ਨੂੰ ਨੈਸ਼ਨਲ ਵਾਇਰਲ ਹੈਪੇਟਾਈਟਸ ਪ੍ਰੋਗਰਾਮ (ਐਨ ਵੀ ਐੱਚ ਸੀ ਪੀ) ਵੱਲੋਂ ਸਮੁੱਚੇ ਦੇਸ਼ ਵਿੱਚ ਲਾਗੂ ਕੀਤਾ ਗਿਆ ਹੈ। ਹੈਪੇਟਾਈਟਸ-ਸੀ ਦੇ ਮਰੀਜ਼ਾਂ ਨੂੰ 73 ਕਰੋੜ ਰੁਪਏ ਦੀਆਂ ਮੁਫ਼ਤ ਦਵਾਈਆਂ ਮੁਹੱਈਆ ਕਰਵਾਈਆਂ ਗਈਆਂ ਹਨ।

## ਇਨਟੈਂਸਿਵ ਕੇਅਰ ਯੂਨਿਟਸ (ਆਈ ਸੀ ਯੂਜ਼)

162. ਮੇਰੀ ਸਰਕਾਰ ਇਸ ਸਾਲ 15 ਕਰੋੜ ਰੁਪਏ ਦੀ ਲਾਗਤ ਨਾਲ ਰਾਜ ਦੇ ਸਾਰੇ ਜ਼ਿਲ੍ਹਾ ਹਸਪਤਾਲਾਂ ਵਿੱਚ ਆਈ ਸੀ ਯੂਜ਼ ਦੀ ਸਥਾਪਨਾ ਕਰੇਗੀ। ਇਹ ਆਈ ਸੀ ਯੂ ਟਰੋਮਾ ਅਤੇ ਦੂਸਰੀਆਂ ਬਿਮਾਰੀਆਂ ਦੇ ਗੰਭੀਰ ਮਰੀਜ਼ਾਂ ਨੂੰ ਜ਼ਰੂਰੀ ਸਿਹਤ ਸੰਭਾਲ ਸੁਵਿਧਾਵਾਂ ਮੁਹੱਈਆ ਕਰਵਾਉਣਗੇ।

163. ਸਰਕਾਰ ਰਾਜ ਦੇ ਸਾਰੇ ਜ਼ਿਲ੍ਹਾ ਹਸਪਤਾਲਾਂ ਵਿੱਚ ਜਨਤਕ ਨਿੱਜੀ ਭਾਈਵਾਲੀ ਰਾਹੀਂ ਸੀ ਟੀ ਸਕੈਨ ਅਤੇ ਅਲਟ੍ਰਾਸਾਊਂਡ ਮਸ਼ੀਨ ਵਰਗੀਆਂ ਡਾਇਗਨੋਸਟਿਕ ਸੇਵਾਵਾਂ ਅਤੇ ਕੁਝ ਜ਼ਿਲ੍ਹਾ ਹਸਪਤਾਲਾਂ ਵਿੱਚ ਐਮ ਆਰ ਆਈ ਅਤੇ ਕੈਥ ਲੈਬ ਸਥਾਪਿਤ ਕਰਨ ਦੀ ਤਜਵੀਜ਼ ਰੱਖਦੀ ਹੈ। ਇਹ ਜਾਂਚ ਸੇਵਾਵਾਂ ਆਮ ਨਾਗਰਿਕਾਂ ਨੂੰ ਵਾਜਬ ਰੇਟਾਂ ਰਾਹੀਂ ਵੱਡੇ ਪੱਧਰ 'ਤੇ ਮੁਹੱਈਆ ਕਰਵਾਈਆਂ ਜਾਣਗੀਆਂ। ਅਸੀਂ ਸਿਹਤ ਸੈਕਟਰ ਵਿੱਚ ਪ੍ਰਾਈਵੇਟ ਭਾਈਵਾਲਾਂ ਦੁਆਰਾ 200 ਕਰੋੜ ਰੁਪਏ ਦੇ ਨਿਵੇਸ਼ ਦੀ ਆਸ ਰੱਖਦੇ ਹਾਂ।

## ਤੰਦਰੁਸਤ ਪੰਜਾਬ ਸਿਹਤ ਕੇਂਦਰ

164. ਸਾਡੀ ਸਰਕਾਰ 2022 ਤੱਕ ਸਾਰੇ 2,950 ਸਬ ਸੈਂਟਰਜ਼ ਨੂੰ ਅਪਗਰੇਡ ਕਰਨ ਦਾ ਇਰਾਦਾ ਰੱਖਦੀ ਹੈ। ਰਾਜ ਵਿੱਚ 1,372 ਸਿਹਤ ਅਤੇ ਵੈਲਨੈੱਸ ਸੈਂਟਰ ਚਾਲੂ ਕੀਤੇ ਗਏ ਹਨ ਅਤੇ 35,62,492 ਮਰੀਜ਼ਾਂ ਨੇ ਫਰਵਰੀ, 2019 ਤੋਂ ਜਨਵਰੀ, 2020 ਤੱਕ ਨਵੇਂ ਸਥਾਪਿਤ ਐੱਚ ਡਬਲਿਊ ਸੀ ਵਿਖੇ ਓ ਪੀ ਡੀ ਸੇਵਾਵਾਂ ਪ੍ਰਾਪਤ ਕੀਤੀਆਂ ਹਨ। ਮਾਰਚ, 2020 ਤੱਕ 800 ਹੋਰ ਸੰਸਥਾਵਾਂ ਨੂੰ ਤੰਦਰੁਸਤ ਪੰਜਾਬ ਸਿਹਤ ਕੇਂਦਰਾਂ ਵੱਲੋਂ ਕਾਰਜਸ਼ੀਲ ਕੀਤਾ ਜਾਵੇਗਾ ਅਤੇ 1,600 ਹੋਰ ਉਪ ਕੇਂਦਰਾਂ ਨੂੰ ਐੱਚ ਡਬਲਿਊ ਸੀ ਵਜੋਂ ਚਾਲੂ ਕਰ ਦਿੱਤਾ ਜਾਵੇਗਾ। ਇਸ ਤੋਂ ਇਲਾਵਾ ਐੱਚ ਡਬਲਿਊ ਸੀ ਵਿਚ 27 ਦਵਾਈਆਂ ਅਤੇ 6 ਜਾਂਚ ਟੈਸਟ ਉਪਲੱਬਧ ਹੋਣਗੇ।

## ਸਿਹਤ ਸੰਭਾਲ ਸਹੂਲਤਾਂ ਨਾਲ ਸਬੰਧਿਤ ਬੁਨਿਆਦੀ ਢਾਂਚੇ ਦੀ ਮੁਰੰਮਤ ਅਤੇ ਸੰਭਾਲ

165. ਸ੍ਰੀਮਾਨ ਸਪੀਕਰ ਸਾਹਿਬ, ਅਸੀਂ ਸਾਰੇ ਜਾਣਦੇ ਹਾਂ ਕਿ ਭਾਵੇਂ ਭੌਤਿਕ ਬੁਨਿਆਦੀ ਢਾਂਚੇ ਦਾ ਨਿਰਮਾਣ ਕਰਨਾ ਇੱਕ ਆਸਾਨ ਕੰਮ ਹੈ, ਪ੍ਰੰਤੂ ਇਸ ਦੀ ਦੇਖਭਾਲ ਹਮੇਸ਼ਾ ਇੱਕ ਚੁਣੌਤੀ ਹੁੰਦੀ ਹੈ। ਮੇਰੇ ਬਹੁਤ ਸਾਰੇ ਮਾਣਯੋਗ ਸਾਥੀਆਂ ਨੇ ਸਿਹਤ ਬੁਨਿਆਦੀ ਢਾਂਚੇ ਦੀ ਦੇਖਭਾਲ ਕਰਨ ਦੀ ਸਮੱਸਿਆ ਨੂੰ ਮੇਰੇ ਧਿਆਨ ਵਿੱਚ ਲਿਆਂਦਾ ਹੈ ਜਦੋਂ ਕਿ ਸਕੂਲ ਦੀ ਸੰਭਾਲ ਲਈ ਵੱਖਰਾ ਖ਼ਰਚ ਮੁਹੱਈਆ ਕਰਵਾਇਆ ਜਾ ਚੁੱਕਾ ਹੈ। ਮੈਂ ਸਾਲ 2020-21 ਦੌਰਾਨ ਸਿਹਤ ਸੰਭਾਲ ਸਹੂਲਤਾਂ ਜਿਵੇਂ ਕਿ ਸਬ-ਸੈਂਟਰ, ਪ੍ਰਾਇਮਰੀ ਸਿਹਤ ਕੇਂਦਰ (ਪੀ ਐੱਚ ਸੀਜ਼) ਅਤੇ ਕਮਿਊਨਿਟੀ ਸਿਹਤ ਕੇਂਦਰ (ਸੀ ਐੱਚ ਸੀਜ਼) ਨਾਲ ਸਬੰਧਤ ਬੁਨਿਆਦੀ ਢਾਂਚੇ ਦਾ ਨਵੀਨੀਕਰਨ, ਮੁਰੰਮਤ ਅਤੇ ਸੰਭਾਲ ਲਈ 50 ਕਰੋੜ ਰੁਪਏ ਦੇ ਵਿਸ਼ੇਸ਼ ਰਾਖਵੇਂ ਕਰਨ ਦੀ ਤਜਵੀਜ਼ ਰੱਖਦਾ ਹਾਂ।

## ਜੱਚਾ ਅਤੇ ਬੱਚਾ ਸਿਹਤ

166. ਸਾਲ 2017 ਦੀ ਐੱਚ ਆਰ ਐੱਸ ਰਿਪੋਰਟ ਅਨੁਸਾਰ ਰਾਜ ਦੀ ਬਾਲ ਮੌਤ ਦਰ 44 (2005) ਤੋਂ ਘੱਟ ਕੇ 21 ਰਹਿ ਗਈ ਹੈ ਅਤੇ ਜੱਚਾ ਦੀ ਮੌਤ ਦਰ ਅਨੁਪਾਤ ਪ੍ਰਤੀ ਇੱਕ ਲੱਖ ਸਜੀਵ ਜਨਮ ਤੇ 122 ਹੈ। ਖਰੜ, ਫਗਵਾੜਾ, ਜਗਰਾਓਂ, ਬੁੱਢਲਾਡਾ, ਮਲੋਟ ਅਤੇ ਗਿੱਦੜਬਾਹਾ ਦੇ ਸਬ-ਡਵੀਜ਼ਨਲ ਹਸਪਤਾਲਾਂ ਵਿੱਚ 38 ਕਰੋੜ ਰੁਪਏ ਦੀ ਲਾਗਤ ਨਾਲ 6 ਨਵੇਂ ਐੱਮ ਸੀ ਐਚ ਵਿੰਗਾਂ ਦੀ ਉਸਾਰੀ ਕੀਤੀ ਜਾ ਰਹੀ ਹੈ।

## ਰਾਸ਼ਟਰੀ ਬਾਲ ਸਵਾਸਥਯ ਕਾਰਿਆਕ੍ਰਮ

167. ਇਸ ਸਕੀਮ ਅਧੀਨ ਸਰਕਾਰੀ, ਸਰਕਾਰੀ ਸਹਾਇਤਾ ਪ੍ਰਾਪਤ ਸਕੂਲਾਂ ਅਤੇ ਆਂਗਣਵਾੜੀ ਕੇਂਦਰਾਂ ਵਿੱਚ 0-18 ਸਾਲ ਦੀ ਉਮਰ ਦੇ ਸਾਰੇ ਬੱਚਿਆਂ ਲਈ 31 ਰੋਗਾਂ, ਕਰੂਪਤਾ ਅਤੇ ਵਿਕਾਸ ਨੁਕਸਾਂ ਦੀ ਜਾਂਚ ਲਈ ਮੋਬਾਈਲ ਹੈਲਥ ਟੀਮਾਂ ਦੁਆਰਾ ਛੇਤੀ ਸ਼ਨਾਖ਼ਤ ਅਤੇ ਤੁਰੰਤ ਨਿਵਾਰਣ ਕੀਤਾ ਜਾਂਦਾ ਹੈ। ਐਨ ਐਚ ਐਮ ਅਧੀਨ ਸਾਲ 2020-21 ਦੌਰਾਨ ਆਰ ਬੀ ਐਸ ਕੇ ਸਕੀਮ ਲਈ ਮੈਂ 45 ਕਰੋੜ ਰੁਪਏ ਦੇ ਵਿਸ੍ਰੇਸ੍ਰ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ।

## ਏਕੀਕ੍ਰਿਤ ਆਯੂਸ਼ ਹਸਪਤਾਲ

168. ਸ੍ਰੀਮਾਨ ਜੀ, ਜ਼ੀਰਕਪੁਰ ਅਤੇ ਮੋਗਾ ਵਿਖੇ ਦੋ 50 ਬਿਸਤਰਿਆਂ ਵਾਲੇ ਏਕੀਕ੍ਰਿਤ ਆਯੂਸ਼ ਹਸਪਤਾਲਾਂ ਦੀ ਉਸਾਰੀ ਸ਼ੁਰੂ ਹੋ ਚੁੱਕੀ ਹੈ ਅਤੇ ਉਥੇ ਸਾਰੀਆਂ ਆਯੂਸ਼ ਸੇਵਾਵਾਂ ਮੁਹੱਈਆ ਕਰਵਾਈਆਂ ਜਾਣਗੀਆਂ। ਇਸ ਤੋਂ ਇਲਾਵਾ ਸਰਕਾਰੀ ਆਯੁਰਵੈਦਿਕ ਹਸਪਤਾਲ, ਅੰਮ੍ਰਿਤਸਰ ਵਿਖੇ ਆਯੁਰਵੈਦ ਦੇ

ਜਰੀਏ ਨਸ਼ਾ ਛੁਡਾਉਣ ਲਈ ਨਸ਼ਾ ਛੁਡਾਊ ਕੇਂਦਰ ਸਥਾਪਿਤ ਕੀਤੇ ਜਾ ਚੁੱਕੇ ਹਨ। ਥੈਲੇਸੀਮਿਆ ਦੇ ਮਰੀਜ਼ਾਂ ਨੂੰ ਆਯੁਰਵੈਦਿਕ ਥੈਰੇਪੀ ਪ੍ਰਦਾਨ ਕਰਨ ਲਈ ਮਾਡਲ ਗ੍ਰਾਮ, ਲੁਧਿਆਣਾ ਵਿਖੇ ਸਰਕਾਰੀ ਆਯੁਰਵੈਦਿਕ ਹਸਪਤਾਲ ਵਿੱਚ ਇਕ ਥੈਲੇਸੀਮੀਆ ਸੈਂਟਰ ਸਥਾਪਤ ਕਰਨ ਦੀ ਮਨਸ਼ਾ ਰੱਖਦਾ ਹੈ।

## ਡਾਕਟਰੀ ਸਿਹਤ ਅਤੇ ਸਿੱਖਿਆ

169. ਸ੍ਰੀਮਾਨ ਸਪੀਕਰ ਸਾਹਿਬ, ਭਾਵੇਂ ਹਸਪਤਾਲਾਂ ਅਤੇ ਪ੍ਰਾਇਮਰੀ ਸਿਹਤ ਕੇਂਦਰਾਂ ਦਾ ਨਿਰਮਾਣ ਕਰਨਾ ਆਸਾਨ ਹੈ ਪ੍ਰੰਤੂ ਇਨ੍ਹਾਂ ਨੂੰ ਚਲਾਉਣ ਲਈ ਵੱਡੀ ਚੁਣੌਤੀ ਡਾਕਟਰਾਂ ਤੇ ਸਹਿਯੋਗੀ ਸਟਾਫ ਨੂੰ ਲੱਭਣਾ ਹੈ। ਬਹੁਤ ਲੰਬੇ ਸਮੇਂ ਤੋਂ ਅਸੀਂ ਰਾਜ ਵਿੱਚ ਨਵੇਂ ਸਰਕਾਰੀ ਮੈਡੀਕਲ ਕਾਲਜਾਂ ਦੀ ਸਥਾਪਨਾ ਕਰਨ ਵਿੱਚ ਅਸਫਲ ਰਹੇ ਹਾਂ। ਇਸ ਸਰਕਾਰ ਦੇ ਸਖ਼ਤ ਯਤਨਾਂ ਸਦਕਾ ਹੀ ਮੁਹਾਲੀ (ਐਸ ਏ ਐਸ ਨਗਰ) ਵਿਖੇ ਇੱਕ ਨਵਾਂ ਮੈਡੀਕਲ ਕਾਲਜ ਸ਼ੁਰੂ ਕੀਤਾ ਜਾਵੇਗਾ ਅਤੇ 2020-21 ਦੇ ਸੈਸ਼ਨ ਤੋਂ ਕਲਾਸਾਂ ਸ਼ੁਰੂ ਹੋ ਜਾਣਗੀਆਂ। ਇਸ ਸਾਲ, ਇਸ ਦੀ ਸਥਾਪਨਾ ਅਤੇ ਉਸਾਰੀ ਪ੍ਰਕਿਰਿਆ ਲਈ 157 ਕਰੋੜ ਰੁਪਏ ਦੀ ਤਜਵੀਜ ਰੱਖਦਾ ਹਾਂ। ਇਸ ਤੋਂ ਇਲਾਵਾ ਕ੍ਰਮਵਾਰ ਕਪੂਰਥਲਾ ਅਤੇ ਹੁਸ਼ਿਆਰਪੁਰ ਵਿਖੇ ਨਵੇਂ ਮੈਡੀਕਲ ਕਾਲਜਾਂ ਦੀ ਸਥਾਪਨਾ ਲਈ ਹਰੇਕ ਨੂੰ 10 ਕਰੋੜ ਰੁਪਏ ਦੇ ਮੁੱਢਲੇ ਰਾਖਵੇਂਕਰਨ ਦੀ ਤਜਵੀਜ਼ ਰੱਖੀ ਹੈ, ਜਿਸ ਲਈ ਲੋੜੀਂਦੀਆਂ ਉਚਿਤ ਪ੍ਰਵਾਨਗੀਆਂ ਪਹਿਲਾਂ ਹੀ ਮਿਲ ਚੁੱਕੀਆਂ ਹਨ। ਇਨ੍ਹਾਂ ਕਾਲਜਾਂ ਵਿੱਚ ਟੀਚਿੰਗ ਸੈਸ਼ਨ ਕ੍ਰਮਵਾਰ 2021-22 ਅਤੇ 2022-23 ਤੋਂ ਸ਼ੁਰੂ ਕਰਨ ਦੀਆਂ ਤਜਵੀਜਾਂ ਹਨ। ਸਾਲ 2020-21 ਦੌਰਾਨ 897 ਕਰੋੜ ਰੁਪਏ ਦਾ ਰਾਖਵਾਂਕਰਨ ਕੀਤਾ ਗਿਆ ਹੈ ਜੋ 2019-20 (ਸੋਧੇ ਅਨੁਮਾਨ) ਦੇ ਮੁਕਾਬਲੇ 49% ਦਾ ਵਾਧਾ ਹੈ।

170. ਰਾਜ ਵੱਲੋਂ ਜਲਦੀ ਹੀ ਫ਼ਿਰੋਜ਼ਪੁਰ ਵਿਖੇ ਪੀ ਜੀ ਆਈ ਦੇ ਸੈਟੇਲਾਈਟ ਕੇਂਦਰ ਦੀ ਸਥਾਪਨਾ ਸ਼ੁਰੂ ਕੀਤੀ ਜਾਵੇਗੀ ਅਤੇ ਸਾਲ 2020-21 ਵਿੱਚ ਪਟਿਆਲਾ, ਅੰਮ੍ਰਿਤਸਰ ਅਤੇ ਫਰੀਦਕੋਟ ਵਿਖੇ ਮੌਜੂਦਾ ਮੈਡੀਕਲ ਕਾਲਜਾਂ ਦੇ ਨਵੀਨੀਕਰਨ ਲਈ 224 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ।

171. ਫ਼ਾਜ਼ਿਲਕਾ ਵਿਖੇ ਟਰਸ਼ਰੀ ਕੈਂਸਰ ਕੇਅਰ ਸੈਂਟਰ ਅਤੇ ਅੰਮ੍ਰਿਤਸਰ ਵਿਖੇ ਰਾਜ ਕੈਂਸਰ ਇੰਸਟੀਚਿਊਟ ਕ੍ਰਮਵਾਰ 12.34 ਕਰੋੜ ਰੁਪਏ ਅਤੇ 26.32 ਕਰੋੜ ਰੁਪਏ ਦੀ ਲਾਗਤ ਨਾਲ ਸਥਾਪਨਾ ਦਾ ਕੰਮ ਸ਼ੁਰੂ ਹੋ ਚੁੱਕਾ ਹੈ, ਜੋ 2020-21 ਵਿੱਚ ਮੁਕੰਮਲ ਹੋ ਜਾਣਗੇ। ਇਸ ਤਜਵੀਜ਼ ਲਈ 72 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ। ਮੈਂ ਸ਼੍ਰੀ ਸ਼ਾਮ ਸੁੰਦਰ ਅਰੋੜਾ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਦਾ ਕੈਂਸਰ ਹਸਪਤਾਲ ਅਨਾਊਂਸ ਹੋ ਚੁੱਕਿਆ ਸੀ, ਮੈਂ ਪੈਸੇ ਜ਼ਿਆਦਾ ਰੱਖ ਦਿੱਤੇ ਹਨ ਪਰ ਅਜੇ ਤੱਕ ਉਸ ਦੀ ਡੀ.ਪੀ.ਆਰ ਸਾਡੇ ਕੋਲ ਨਹੀਂ ਪਹੁੰਚੀ ਹੈ। ਸਾਡੇ ਕੋਲ ਪੈਸੇ ਪਏ ਹਨ, ਜਿਸ ਦਿਨ ਡੀ.ਪੀ.ਆਰ. ਪਹੁੰਚ ਗਈ, ਉਸ ਦਿਨ ਹੀ ਉਥੇ ਸ਼੍ਰੀ ਗਣੇਸ਼ ਕਰਵਾ ਦਿਆਂਗੇ। (ਥੰਪਿੰਗ)

## ਬੁਨਿਆਦੀ ਢਾਂਚਾ

### ਸਥਾਨਕ ਸਰਕਾਰ

172. ਸਰਕਾਰ ਦਾ ਉਦੇਸ਼ ਇਸ ਦੇ ਨਾਗਰਿਕਾਂ ਨੂੰ ਸਾਰੀਆਂ ਬੁਨਿਆਦੀ ਸੁਵਿਧਾਵਾਂ ਦੀ ਪੇਸ਼ਕਸ਼ ਲਈ ਲਾਭਕਾਰੀ, ਬਰਾਬਰੀ, ਸਥਾਈ, ਜੀਵੰਤ ਅਤੇ ਉੱਨਤ ਸ਼ਹਿਰਾਂ ਦਾ ਵਿਕਾਸ ਕਰਕੇ ਪੰਜਾਬ ਦੇ ਸ਼ਹਿਰਾਂ ਦੇ ਸਮੁੱਚੇ ਵਿਕਾਸ ਨੂੰ ਯਕੀਨੀ ਬਣਾਉਣਾ ਹੈ। ਸਾਡੀ ਕੋਸ਼ਿਸ਼ ਮੁੱਢਲੀਆਂ ਸੇਵਾਵਾਂ ਮੁਹੱਈਆ ਕਰਵਾ ਕੇ ਲੋਕਾਂ ਦੇ ਜੀਵਨ ਨੂੰ ਮਿਆਰੀ ਬਣਾਉਣਾ ਹੈ, ਜਿਵੇਂ ਕਿ ਜਲ ਸਪਲਾਈ ਅਤੇ ਸੈਨੀਟੇਸ਼ਨ, ਸੜਕਾਂ ਅਤੇ ਨਾਲੀਆਂ, ਸਟਰੀਟ ਲਾਈਟਾਂ, ਠੋਸ ਕੂੜਾ ਇਕੱਠਾ ਕਰਨਾ, ਸ਼ਹਿਰੀ ਟਰਾਂਸਪੋਰਟ ਅਤੇ ਗ੍ਰੀਨ ਪਾਰਕਾਂ ਅਤੇ ਗਰੀਬਾਂ ਲਈ ਕਿਫਾਇਤੀ ਮਕਾਨ ਦੇਣਾ ਹੈ।

173. ਸਰਕਾਰ ਵੱਲੋਂ ਪਹਿਲਾਂ ਹੀ 34 ਫਾਇਰ ਬ੍ਰਿਗੇਡ ਅਧਿਕਾਰੀਆਂ ਨੂੰ ਨਿਯਮਤ ਅਤੇ ਨਿਯੰਤਰਣ ਕਰਨ ਲਈ ਇੱਕ ਵੱਖਰਾ ਫਾਇਰ ਸਰਵਿਸਿਜ਼ ਦਾ ਵਿਭਾਗ ਸਥਾਪਿਤ ਕੀਤਾ ਜਾ ਚੁੱਕਾ ਹੈ, ਜੋ ਕਿ ਪਹਿਲਾਂ ਹੀ 10 ਮਿਊਂਸਪਲ ਕਾਰਪੋਰੇਸ਼ਨ ਟਾਊਨਾਂ ਅਤੇ 155 ਹੋਰ ਯੂ ਐਲ ਬੀਜ਼ ਵਿੱਚ ਸਥਾਪਿਤ ਹਨ।

### ਸਵੱਛ ਭਾਰਤ ਮਿਸ਼ਨ

174. ਸਵੱਛ ਭਾਰਤ ਮਿਸ਼ਨ, ਇੱਕ ਪ੍ਰਮੁੱਖ ਸਵੱਛਤਾ ਪ੍ਰੋਗਰਾਮ ਹੈ ਜੋ ਖੁੱਲ੍ਹੇ ਵਿੱਚ ਸ਼ੋਚ ਮੁਕਤ (ਓ ਡੀ ਐੱਫ) ਮਹੱਤਤਾ ਅਤੇ ਵਿਗਿਆਨਕ ਢੰਗ ਨਾਲ ਠੋਸ ਕੂੜਾ ਪ੍ਰਬੰਧਨ (ਐੱਸ ਡਬਲਿਊ ਐਮ) ਤੇ ਕੇਂਦਰਿਤ ਹੈ। ਸਾਡੇ ਸ਼ਹਿਰੀ ਖੇਤਰਾਂ ਵਿੱਚ ਠੋਸ ਕੂੜਾ ਪ੍ਰਬੰਧਨ ਦੀ ਸਮੱਸਿਆ ਨਾਲ ਨਜਿੱਠਣ ਲਈ ਸਰੋਤ ਤੇ ਵਖਰੇਵੇਂ ਵਾਲਾ ਇੱਕ ਵਿਕੇਂਦਰੀਕ੍ਰਿਤ ਮਾਡਲ ਸ਼ਾਮਿਲ ਕਰਨਾ, ਘਰ-ਘਰ ਵੱਖ-ਵੱਖ ਕੀਤੇ ਕੂੜੇ ਨੂੰ ਇਕੱਠਾ ਕਰਨਾ, ਕੰਪੋਸਟਿੰਗ ਅਤੇ ਵਸਤਾਂ ਦੀ ਰਿਕਵਰੀ, ਸਾਰੀਆਂ ਸਥਾਨਕ ਸੰਸਥਾਵਾਂ ਵਿੱਚ ਲਾਗੂ ਕੀਤੀ ਜਾ ਰਹੀ ਹੈ। ਮੌਜੂਦਾ ਸਮੇਂ ਰਾਜ ਵਿੱਚ 95% ਘਰ-ਘਰ ਤੋਂ ਕੂੜਾ ਇਕੱਠਾ ਕਰਨ ਅਤੇ 60% ਘਰਾਂ ਵਿੱਚ ਕੂੜੇ ਨੂੰ ਅਲੱਗ-ਅਲੱਗ ਕਰਨ ਦਾ ਕੰਮ ਕੀਤਾ ਜਾ ਰਿਹਾ ਹੈ ਅਤੇ ਬਾਕੀ ਦਾ ਕੰਮ ਪ੍ਰਗਤੀ ਅਧੀਨ ਹੈ। ਜਦੋਂ ਕਿ ਬਠਿੰਡਾ, ਪਟਿਆਲਾ ਅਤੇ ਜਲੰਧਰ ਨੂੰ ਪਹਿਲਾਂ ਹੀ ਓ ਡੀ ਐਫ++ ਅਤੇ ਲੁਧਿਆਣਾ ਓ ਡੀ ਐਫ+ ਸ਼ਹਿਰ ਘੋਸ਼ਿਤ ਕੀਤੇ ਗਏ ਹਨ, ਸਾਰੇ ਯੂ ਐਲ ਬੀ ਦੁਆਰਾ ਓ ਡੀ ਐਫ+ ਅਤੇ ਓ ਡੀ ਐਫ++ ਦਰਜਿਆਂ ਦੀ ਪ੍ਰਾਪਤੀ ਦਾ ਟੀਚਾ ਹੈ। ਸਾਲ 2020-21 ਵਿੱਚ ਸਵੱਛ ਭਾਰਤ ਮਿਸ਼ਨ ਦੀ 103 ਕਰੋੜ ਰੁਪਏ ਦੀ ਤਜਵੀਜ਼ ਰੱਖੀ ਜਾ ਰਹੀ ਹੈ ਅਤੇ ਯੂ ਐਲ ਬੀਜ਼ ਦੇ ਸਹਿਯੋਗ ਨਾਲ ਸਾਡਾ ਉਦੇਸ਼ ਇਸ ਸਾਲ ਰਾਜ ਦੇ ਸਾਰੇ ਸ਼ਹਿਰਾਂ ਨੂੰ ਕੂੜਾ ਮੁਕਤ ਬਣਾਉਣ ਦਾ ਹੈ।

## ਅਮਰੁਤ

175. ਸ੍ਰੀਮਾਨ ਜੀ, ਮੈਨੂੰ ਇਹ ਦੱਸਦੇ ਹੋਏ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਪੰਜਾਬ ਨੇ ਅਮਰੁਤ ਸਕੀਮ ਅਧੀਨ ਪੰਜਾਬ ਸੁਧਾਰਾਂ ਨੂੰ ਲਾਗੂ ਕਰਨ ਵਿੱਚ ਇੱਕ ਮੋਹਰੀ ਸੂਬਾ ਬਣ ਕੇ ਸਾਹਮਣੇ ਆਇਆ ਹੈ। ਅਸੀਂ ਸੰਵਿਧਾਨ ਅਤੇ ਮਿਊਂਸੀਪਲ ਕਾਡਰ ਦੇ ਪੇਸ਼ੇਵਾਰਾਨਾ; ਸ਼ਹਿਰੀ ਯੋਜਨਾਬੰਦੀ ਅਤੇ ਸ਼ਹਿਰੀ ਪੱਧਰ ਯੋਜਨਾਵਾਂ-ਗਰੀਨ ਐਕਸ਼ਨ ਯੋਜਨਾਵਾਂ; ਫੰਡਾਂ ਅਤੇ ਕਾਰਜਾਂ ਦੀ ਸਪੁਰਦਗੀ; ਰਾਜ ਪੱਧਰੀ ਮਿਊਂਸੀਪਲ ਟੈਕਸ ਅਤੇ ਫੀਸਾਂ ਦੇ ਸੁਧਾਰ ਵਿੱਚ ਵਿੱਤੀ ਵਿਚੋਲੇ ਦੀ ਸਥਾਪਨਾ; ਕ੍ਰੈਡਿਟ ਰੇਟਿੰਗ; ਊਰਜਾ ਅਤੇ ਜਲ ਆਡਿਟ ਦੇ ਸਬੰਧ ਵਿੱਚ ਬਹੁਤ ਜ਼ਿਆਦਾ ਸੁਧਾਰ ਕੀਤੇ ਹਨ।

176. ਮੇਰੀ ਸਰਕਾਰ, ਅਟੱਲ ਮਿਸ਼ਨ ਅਤੇ ਸ਼ਹਿਰੀ ਕਾਇਆਕਲਪ (ਅਮਰੁਤ) ਸਕੀਮ ਲਈ ਆਪਣੀ ਸਹਾਇਤਾ ਜਾਰੀ ਰੱਖੇਗੀ ਅਤੇ ਮੈਂ ਇਸ ਸਾਲ, ਇਸ ਮੰਤਵ ਲਈ 700 ਕਰੋੜ ਰੁਪਏ ਦੇ ਬਜਟ ਉਪਬੰਧ ਦੀ ਤਜਵੀਜ਼ ਰੱਖਦਾ ਹਾਂ।

## ਸਮਾਰਟ ਸਿਟੀ

177. ਸਮਾਰਟ ਸਿਟੀ ਮਿਸ਼ਨ ਅਧੀਨ ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ ਸ਼ਹਿਰਾਂ ਦੇ ਨਾਗਰਿਕਾਂ ਨੂੰ ਵਧੀਆ ਬੁਨਿਆਦੀ ਢਾਂਚਾ ਅਤੇ ਮਿਆਰੀ ਜੀਵਨ ਦੇਣ ਦੇ ਮੰਤਵ ਨਾਲ ਸਮਾਰਟ ਸਿਟੀ ਵਜੋਂ ਵਿਕਸਿਤ ਕੀਤਾ ਜਾ ਰਿਹਾ ਹੈ। ਇਸ ਮਿਸ਼ਨ ਅਧੀਨ 532 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ ਕੰਮ ਚੱਲ ਰਿਹਾ ਹੈ। ਹੋਰ ਕੰਮ ਲਈ 1,248 ਕਰੋੜ ਰੁਪਏ ਦੇ ਟੈਂਡਰ ਦਿੱਤੇ ਜਾ ਚੁੱਕੇ ਹਨ। ਮੈਂ ਸਾਲ 2020-21 ਦੌਰਾਨ ਇਸ ਮੰਤਵ ਲਈ 810 ਕਰੋੜ ਰੁਪਏ ਦੇ ਬਜਟੀ ਉਪਬੰਧ ਦੀ ਤਜਵੀਜ਼ ਰੱਖਦਾ ਹਾਂ।

178. ਪ੍ਰਦੂਸ਼ਿਤ ਆਲਾ-ਦੁਆਲਾ, ਹਵਾ ਦੀ ਗੁਣਵੱਤਾ, ਥੱਲੇ ਜਾ ਰਹੇ ਪਾਣੀ ਦੇ ਪੱਧਰ ਅਤੇ ਸਾਫ ਸਫਾਈ ਵਰਗੀਆਂ ਚੁਣੌਤੀਆਂ ਵੱਲ ਵਿਸ਼ੇਸ਼ ਧਿਆਨ ਦਿੰਦੇ ਹੋਏ ਮੈਂ ਇਸ ਮੰਤਵ ਲਈ 104 ਕਰੋੜ ਰੁਪਏ ਅਤੇ 10 ਲੱਖ ਤੋਂ ਵੱਧ ਆਬਾਦੀ ਵਾਲੇ ਸ਼ਹਿਰਾਂ ਕ੍ਰਮਵਾਰ ਲੁਧਿਆਣਾ ਅਤੇ ਅੰਮ੍ਰਿਤਸਰ ਲਈ 76 ਕਰੋੜ ਰੁਪਏ ਦੀ ਰਕਮ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

179. ਸਾਲ 2020-21 ਲਈ 15ਵੇਂ ਵਿੱਤ ਕਮਿਸ਼ਨ ਵੱਲੋਂ ਕੀਤੀ ਸਿਫਾਰਸ਼ ਅਨੁਸਾਰ ਅੰਮ੍ਰਿਤਸਰ, ਫਿਰੋਜ਼ਪੁਰ ਅਤੇ ਜਲੰਧਰ ਦੇ ਕੰਨਟੋਨਮੈਂਟ ਬੋਰਡ ਲਈ ਉਚਿਤ ਰਾਸ਼ੀ ਰਾਖਵੀਂ ਕੀਤੀ ਜਾਵੇਗੀ।

## ਬੁੱਢਾ ਨਾਲਾ ਲੁਧਿਆਣਾ ਅਤੇ ਵੱਡੀ ਅਤੇ ਛੋਟੀ ਨਦੀ ਪਟਿਆਲਾ ਦਾ ਕਾਇਆਕਲਪ

180. ਸਰਕਾਰ ਵੱਲੋਂ 650 ਕਰੋੜ ਰੁਪਏ ਦੀ ਲਾਗਤ ਨਾਲ ਲੁਧਿਆਣਾ ਦੇ ਬੁੱਢੇ ਨਾਲੇ ਦਾ ਪੜਾਅ ਵਾਰ ਢੰਗ ਨਾਲ ਸੁਧਾਰ ਹੋ ਰਿਹਾ ਹੈ। ਜਿਸ ਵਿੱਚ ਪਹਿਲੇ ਪੜਾਅ ਵਿੱਚ ਸੀਵਰੇਜ ਟਰੀਟਮੈਂਟ ਸਹੂਲਤ ਵਿਚ ਵਾਧਾ ਅਤੇ ਨਵੇਂ ਰੂਪ ਨਾਲ ਕਾਇਆਕਲਪ ਕਰਨਾ ਹੈ। ਸਾਲ 2020-21 ਦੌਰਾਨ ਪਟਿਆਲਾ ਵਿਖੇ ਛੋਟੀ ਅਤੇ ਵੱਡੀ ਨਦੀ ਦੇ ਕਿਨਾਰਿਆਂ ਦਾ ਪੁਨਰ ਸੁਧਾਰ ਹੋ ਰਿਹਾ ਹੈ। ਇਸ ਮੰਤਵ ਲਈ ਸਾਲ 2020-21 ਦੌਰਾਨ 60 ਕਰੋੜ ਰੁਪਏ ਦੀ ਰਾਸ਼ੀ ਮੁਹੱਈਆ ਕਰਵਾਈ ਜਾ ਰਹੀ ਹੈ।

## ਪੰਜਾਬ ਸ਼ਹਿਰੀ ਵਾਤਾਵਰਨ ਸੁਧਾਰ ਪ੍ਰੋਗਰਾਮ (ਪੀ ਯੂ ਈ ਆਈ ਪੀ)

181. ਪੰਜਾਬ ਦੇ ਸਾਰੇ 167 ਯੂ.ਐਲ.ਬੀਜ਼ ਵਿੱਚ ਵਾਤਾਵਰਣ ਅਤੇ ਬੁਨਿਆਦੀ ਢਾਂਚੇ ਵਿੱਚ ਸੁਧਾਰ ਦੇ ਮੰਤਵ ਨਾਲ ਇਸ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਗਈ ਹੈ। ਇਸ ਪ੍ਰੋਗਰਾਮ ਦਾ ਸਬੰਧ, ਉਸਾਰੀ, ਸੜਕਾਂ ਦੀ ਸਾਂਭ ਸੰਭਾਲ, ਗਲੀਆਂ ਅਤੇ ਡਰੇਨ, ਸਟਰੀਟ ਲਾਈਟਾਂ, ਕੂੜੇ ਕਰਕਟ ਦਾ ਨਿਪਟਾਰਾ ਅਤੇ ਪਾਰਕਾਂ ਆਦਿ ਨਾਲ ਹੈ ਅਤੇ ਇਹ ਕੰਮ ਪ੍ਰਗਤੀ ਅਧੀਨ ਹੈ। ਭਾਵੇਂ ਕਿ ਅਸੀਂ ਅਗਲੇ 2 ਸਾਲਾਂ ਵਿੱਚ ਲਗਭਗ 1,046 ਕਰੋੜ ਰੁਪਏ ਖ਼ਰਚ ਕਰਨਾ ਚਾਹੁੰਦੇ ਹਾਂ ਅਤੇ ਇਸ ਸਾਲ ਅਸੀਂ ਇਸ ਪ੍ਰੋਗਰਾਮ ’ਤੇ ਲਗਭਗ 500 ਕਰੋੜ ਰੁਪਏ ਖ਼ਰਚ ਕਰਾਂਗੇ।

## ਮਿਊਂਸਪਲ ਵਿਕਾਸ ਫੰਡ (ਐਮ.ਡੀ.ਐਫ)

182. ਰਾਜ ਸਰਕਾਰ ਸ਼ਹਿਰੀ ਕਸਬਿਆਂ ਵਿੱਚ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਮਿਊਂਸੀਪਲ ਵਿਕਾਸ ਫੰਡ (ਐਮ.ਡੀ.ਐਫ) ਅਧੀਨ ਸ਼ਹਿਰੀ ਸਥਾਨਕ ਸਰਕਾਰ ਨੂੰ ਸਹਾਇਤਾ ਮੁਹੱਈਆ ਕਰਵਾ ਰਹੀ ਹੈ। ਇਸ ਫ਼ੰਡ ਅਧੀਨ ਛੋਟੇ ਸ਼ਹਿਰੀ ਕਸਬਿਆਂ ਵਿੱਚ ਐਸ.ਟੀ.ਪੀਜ਼. ਸਥਾਪਿਤ ਕਰਨ ਲਈ ਸਾਲ 2020-21 ਲਈ 100 ਕਰੋੜ ਰੁਪਏ ਦਾ ਉਪਬੰਧ ਹੈ।

**ਮਾਨਯੋਗ ਸਪੀਕਰ:** ਆਨੰਦਪੁਰ ਸਾਹਿਬ ਦਾ ਸੀਵੇਜ ਰਹਿ ਗਿਆ ਹੈ ਜੀ।ਇਹ ਤੁਹਾਨੂੰ ਰਿਕੁਐਸਟ ਕੀਤੀ ਸੀ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਸ ਵਿੱਚ ਆ ਜਾਵੇਗਾ ਜੀ।

**ਮਾਨਯੋਗ ਸਪੀਕਰ:** ਆ ਜਾਵੇਗਾ ਜੀ?

**ਵਿੱਤ ਮੰਤਰੀ: ਹਾਂ ਜੀ,** ਸਪੀਕਰ ਸਾਹਿਬ, ਟਾਈਮ ਥੋੜ੍ਹਾ ਜ਼ਿਆਦਾ ਹੋ ਗਿਆ ਹੈ। ਇਸ ਲਈ ਮੈਂ ਡਿਟੇਲ ਨਹੀਂ ਦੱਸ ਰਿਹਾ ਹਾਂ।

**ਮਾਨਯੋਗ ਸਪੀਕਰ:** ਪਵਿੱਤਰ ਨਗਰੀ ਹੈ ਜੀ ।

**ਵਿੱਤ ਮੰਤਰੀ:** ਸਪੀਕਰ ਸਾਹਿਬ ਹੋ ਜਾਵੇਗਾ ਜੀ। ਤੁਹਾਡਾ ਹੁਕਮ ਹੀ ਚਾਹੀਦਾ ਹੈ।

## ਪ੍ਰਧਾਨ ਮੰਤਰੀ ਆਵਾਸ ਯੋਜਨਾ (ਸ਼ਹਿਰੀ)

183. ਮੇਰੀ ਸਰਕਾਰ ਨੇ ਪ੍ਰਧਾਨ ਮੰਤਰੀ ਆਵਾਸ ਯੋਜਨਾ ਤਹਿਤ ਸਾਰੇ (ਸ਼ਹਿਰੀਆਂ) ਨੂੰ ਸ਼ਹਿਰੀ ਗਰੀਬਾਂ, ਸਮੇਤ ਝੁੱਗੀ ਝੌਂਪੜੀਆਂ ਵਿੱਚ ਰਹਿਣ ਵਾਲੇ ਲੋਕਾਂ ਦੀਆਂ ਜ਼ਰੂਰਤਾਂ ਨੂੰ ਮੱਦੇਨਜ਼ਰ ਰੱਖਦੇ ਹੋਏ 1.5 ਲੱਖ ਮਕਾਨ ਮੁਹੱਈਆ ਕਰਨ ਦਾ ਟੀਚਾ ਮਿੱਥਿਆ ਹੈ। ਸਾਲ 2020-21 ਵਿਚ ਇਸ ਪ੍ਰੋਗਰਾਮ ਲਈ 249 ਕਰੋੜ ਰੁਪਏ ਦੇ ਉਪਬੰਧ ਦੀ ਤਜਵੀਜ਼ ਰੱਖੀ ਗਈ ਹੈ।

## ਮਕਾਨ ਅਤੇ ਸ਼ਹਿਰੀ ਵਿਕਾਸ

184. ਰਾਜ ਸਰਕਾਰ ਨੇ ਸ਼ਹਿਰੀ ਖੇਤਰਾਂ ਦੇ ਵਿਕਾਸ ਲਈ ਇੱਕ ਯੋਜਨਾ ਉਲੀਕੀ ਹੈ। ਵਿਸ਼ਵ ਪੱਧਰ ਦੇ ਬੁਨਿਆਦੀ ਢਾਂਚੇ ਦਾ ਵਿਕਾਸ ਅਤੇ ਭੂਮੀ ਦੀ ਯੋਗ ਵਰਤੋਂ ਕਰਨਾ ਸਰਕਾਰ ਦਾ ਮਹੱਤਵਪੂਰਨ ਟੀਚਾ ਹੈ। ਸਰਕਾਰ, ਰਾਜ ਦੇ ਪ੍ਰਮੁੱਖ ਸ਼ਹਿਰਾਂ ਵਿੱਚ ਸਾਲ 2020-21 ਦੌਰਾਨ ਪਹਿਲੇ ਪੜਾਅ ਵਿੱਚ ਗ਼ਰੀਬ ਸ਼ਹਿਰੀਆਂ ਨੂੰ ਪ੍ਰਧਾਨ ਮੰਤਰੀ ਆਵਾਸ ਯੋਜਨਾ (ਪੀ ਐਮ ਏ ਵਾਈ) ਅਧੀਨ 5,000 ਈ.ਡਬਲਿਊ.ਐਸ. ਮਕਾਨ ਮੁਹੱਈਆ ਕਰਵਾਉਣ ਦਾ ਇਰਾਦਾ ਰੱਖਦੀ ਹੈ।

185. ਰਾਜ ਸਰਕਾਰ ਨੇ ਘੱਟ ਆਮਦਨ ਵਾਲੇ ਸਮੂਹਾਂ ਨੂੰ ਮਕਾਨ ਦੇਣ ਦੀ ਸਹੂਲਤ ਦੇਣ ਲਈ "ਅਫੋਰਡੇਬਲ ਕਾਲੋਨੀ ਪਾਲਿਸੀ-2018" ਅਧਿਸੂਚਿਤ ਕੀਤੀ ਹੈ, ਹੁਣ ਤੱਕ ਜਲੰਧਰ ਅਤੇ ਲੁਧਿਆਣਾ ਵਿਖੇ ਅਜਿਹੀਆਂ ਕਾਲੋਨੀਆਂ ਨੂੰ ਸਥਾਪਤ ਕਰਨ ਲਈ 11 ਲਾਇਸੰਸ ਜਾਰੀ ਕੀਤੇ ਗਏ ਹਨ। 19 ਮਾਰਚ, 2018 ਤੋਂ ਪਹਿਲਾਂ ਬਣੀਆਂ ਅਣ-ਅਧਿਕਾਰਤ ਕਾਲੋਨੀਆਂ ਨੂੰ ਰੈਗੂਲਰ ਕਰਨ ਲਈ ਵੀ ਇੱਕ ਨੀਤੀ ਅਧਿਸੂਚਿਤ ਕੀਤੀ ਗਈ ਹੈ।

186. ਮੇਰੀ ਸਰਕਾਰ ਨੇ ਘਰ ਖਰੀਦਣ ਵਾਲੇ ਵਿਅਕਤੀਆਂ ਦੇ ਹਿੱਤਾਂ ਦੀ ਰਾਖ਼ੀ ਲਈ ਰੀਅਲ ਅਸਟੇਟ ਰੈਗੂਲੇਟਰੀ ਅਥਾਰਟੀ (ਰੇਰਾ) ਅਤੇ ਰੀਅਲ ਅਸਟੇਟ ਅਪੀਲੈਂਟ ਟ੍ਰਿਬਿਊਨਲ ਦੀ ਸਥਾਪਨਾ ਕੀਤੀ ਹੈ। ਇਸ ਤੋਂ ਇਲਾਵਾ ਰੀਅਲ ਅਸਟੇਟ ਪ੍ਰਾਜੈਕਟਾਂ ਦੀ ਸਮਾਂਬੱਧ ਪ੍ਰਵਾਨਗੀ ਲਈ 'ਬਿਲਡ ਪੰਜਾਬ' ਨਾਂ ਦੀ ਸਿੰਗਲ ਵਿੰਡੋ ਕਲੀਅਰੈਂਸ ਪ੍ਰਣਾਲੀ ਦੀ ਸਥਾਪਨਾ ਕੀਤੀ ਹੈ।

## ਮਾਸਟਰ ਯੋਜਨਾਵਾਂ ਦਾ ਡਿਜ਼ੀਟਾਈਜੇਸ਼ਨ

187. ਸ੍ਰੀਮਾਨ ਜੀ, ਪੰਜਾਬ ਰਾਜ, ਮਾਲੀਆ ਆਧਾਰਿਤ ਮਾਸਟਰ ਯੋਜਨਾਵਾਂ ਦੇ ਅਪਗ੍ਰੇਡਿੰਗ ਦੇ ਮਾਮਲੇ ਵਿੱਚ ਦੇਸ਼ ਵਿੱਚ ਮੋਹਰੀ ਸੂਬਾ ਬਣ ਗਿਆ ਹੈ ਅਤੇ ਸਾਡੀ ਸਰਕਾਰ ਸਾਰੀਆਂ ਮਾਸਟਰ ਯੋਜਨਾਵਾਂ

ਨੂੰ ਮਾਲੀਆ ਆਧਾਰਿਤ ਅਤੇ ਉਨ੍ਹਾਂ ਨੂੰ ਆਨਲਾਈਨ ਉਪਲੱਬਧ ਕਰਾਉਣ ਲਈ ਕਾਰਜ ਕਰ ਰਹੀ ਹੈ। 71 ਕਸਬਿਆਂ (168 ਵਿੱਚੋਂ) ਨੂੰ ਕਵਰ ਕਰਦੀਆਂ 43 ਮਾਸਟਰ ਯੋਜਨਾਵਾਂ ਅਧਿਸੂਚਿਤ ਕੀਤੀਆਂ ਗਈਆਂ ਹਨ ਅਤੇ 29 ਮਾਸਟਰ ਯੋਜਨਾਵਾਂ ਤਿਆਰੀ ਅਧੀਨ ਹਨ ਅਤੇ 22 ਮਾਸਟਰ ਯੋਜਨਾਵਾਂ ਜਿਹੜੀਆਂ ਕਿ ਜੀ ਆਈ ਐਸ ਮਾਲੀਆ ਆਧਾਰਤ ਹਨ, ਨੂੰ ਵੈੱਬਸਾਈਟ ਉੱਪਰ ਅਪਲੋਡ ਕੀਤਾ ਗਿਆ ਹੈ।

188. ਜਿਵੇਂਕਿ ਮਿਊਸਪਲ ਖੇਤਰਾਂ ਵਿਚਲੇ ਬੁਨਿਆਦੀ ਢਾਂਚੇ ਦਾ ਵਿਕਾਸ ਚੁਣੀਆਂ ਹੋਈਆਂ ਸਥਾਨਕ ਸੰਸਥਾਵਾਂ ਦੀ ਜ਼ਿੰਮੇਵਾਰੀ ਹੁੰਦੀ ਹੈ, ਉਥੇ ਇਨ੍ਹਾਂ ਸੀਮਾਵਾਂ ਤੋਂ ਬਾਹਰਲੇ ਸ਼ਹਿਰੀ ਬੁਨਿਆਦੀ ਢਾਂਚੇ ਦੇ ਵਿਕਾਸ ਦੀ ਜ਼ਿੰਮੇਵਾਰੀ ਵੱਖ-ਵੱਖ ਸ਼ਹਿਰੀ ਵਿਕਾਸ ਅਥਾਰਟੀ ਦੀ ਹੁੰਦੀ ਹੈ। ਰਾਜ ਦੀਆਂ ਵੱਖ-ਵੱਖ ਵਿਕਾਸ ਅਥਾਰਟੀਆਂ ਜਿਵੇਂ ਕਿ ਗਮਾਡਾ, ਗਲਾਡਾ, ਬੀ ਡੀ ਏ, ਪੀ ਡੀ ਏ, ਏ ਡੀ ਏ, ਜੇ ਡੀ ਏ ਵੱਲੋਂ ਸਾਲ 2020-21 ਦੌਰਾਨ ਸਾਡੇ ਵਿਸਤਾਰ ਕਰ ਰਹੇ ਸ਼ਹਿਰੀ ਨਗਰਾਂ ਦੇ ਯੋਜਨਾਬੱਧ ਵਿਕਾਸ ਲਈ 877 ਕਰੋੜ ਰੁਪਏ ਦੀ ਅਨੁਮਾਨਤ ਰਕਮ ਨਾਲ ਸ਼ਹਿਰੀ ਬੁਨਿਆਦੀ ਢਾਂਚਾ ਵਿਕਾਸ ਕਾਰਜ ਕੀਤੇ ਜਾਣਗੇ।

## ਬਿਜਲੀ

189. ਮੈਂ ਇਸ ਅਜ਼ੀਮ ਸਦਨ ਨੂੰ ਇਹ ਦੱਸਣਾ ਚਾਹਾਂਗਾ ਕਿ ਪੰਜਾਬ ਨੇ ਸਾਲ 2019 ਵਿੱਚ 2,999 ਐਲ ਯੂਜ਼ ਦੀ ਇੱਕ ਦਿਨ ਦੀ ਸਰਵੋਤਮ ਸਪਲਾਈ ਦੇ ਮਾਮਲੇ ਵਿੱਚ ਆਪਣਾ ਹੀ ਰਿਕਾਰਡ ਤੋੜਿਆ ਹੈ। ਬਹੁਤ ਸਾਰੇ ਸਾਲਾਂ ਵਿੱਚ ਪਹਿਲੀ ਵਾਰ ਪੀ ਐਸ ਪੀ ਸੀ ਐਲ ਨੇ ਸਾਲ 2018-19 ਵਿੱਚ 80 ਕਰੋੜ ਦਾ ਮੁਨਾਫ਼ਾ ਦਰਜ ਕੀਤਾ ਹੈ। ਇਸ ਤੋਂ ਇਲਾਵਾ ਸਖ਼ਤ ਨਿਗਰਾਨੀ ਦੇ ਸਿੱਟੇ ਵਜੋਂ ਏ ਟੀ ਅਤੇ ਸੀ ਨੁਕਸਾਨ ਸਾਲ 2016-17 ਵਿੱਚ 14.46% ਤੋਂ ਘੱਟ ਕੇ 2018-19 ਵਿੱਚ 12.04% ਰਹਿ ਗਿਆ ਹੈ।

## ਘਰੇਲੂ ਖ਼ਪਤਕਾਰਾਂ ਨੂੰ ਮੁਫ਼ਤ ਬਿਜਲੀ

190. ਸਾਡੀ ਸਰਕਾਰ, ਐਸ ਸੀ, ਬੀਸੀ, ਨਾਨ-ਐਸ ਸੀ, ਬੀ ਪੀ ਐਲ ਅਤੇ ਸੁੰਤਤਰਤਾ ਸੰਗਰਾਮੀ ਖਪਤਕਾਰਾਂ ਨੂੰ ਰਿਆਇਤੀ ਬਿਜਲੀ ਮੁਹੱਈਆ ਕਰਵਾ ਰਹੀ ਹੈ। ਸਾਲ 2020-21 ਦੌਰਾਨ ਕੁੱਲ 1,705 ਕਰੋੜ ਰੁਪਏ ਦੀ ਰਕਮ ਰਾਖਵੀਂ ਕਰਨ ਦੀ ਤਜਵੀਜ਼ ਕੀਤੀ ਜਾ ਰਹੀ ਹੈ।

## ਗੁਣਵੱਤਾ ਵਾਲੀ ਅਤੇ ਯਕੀਨੀ ਬਿਜਲੀ

191. ਰਾਜ ਸਰਕਾਰ ਮਜ਼ਬੂਤ ਸੰਚਾਰ ਅਤੇ ਵੰਡ ਪ੍ਰਣਾਲੀ ਦੁਆਰਾ ਆਪਣੇ ਨਾਗਰਿਕਾਂ ਨੂੰ ਗੁਣਵੱਤਾ ਯੁਕਤ ਅਤੇ ਯਕੀਨੀ ਬਿਜਲੀ ਮੁਹੱਈਆ ਕਰਵਾਉਣ ਪ੍ਰਤੀ ਵਚਨਬੱਧ ਹੈ। ਨੈਸ਼ਨਲ ਗਰਿੱਡ ਨਾਲ ਕੁਨੈਕਟਿਡ ਸਟੇਟ ਵਾਈਡ 400 ਕੇ ਵੀ ਰਿੰਗ ਮੇਨ ਟਰਾਂਸਮਿਸ਼ਨ ਸਿਸਟਮ, ਜੋ ਕਿ ਰਾਜ ਨੂੰ ਸਿੱਧੇ ਰੂਪ

ਵਿੱਚ 220/132 ਕੇ ਵੀ ਸਿਸਟਮ ਸਪਲਾਈ ਮੁਹੱਈਆ ਕਰਦਾ ਹੈ, ਨੂੰ ਪਹਿਲਾਂ ਹੀ ਸਥਾਪਿਤ ਕੀਤਾ ਗਿਆ ਹੈ। ਸਾਲ 2022 ਵਿੱਚ 14,800 ਮੈਗਾਵਾਟ ਦੀ ਵਧੇਰੇ ਝੋਨਾ ਮੰਗ ਦੀ ਪੂਰਤੀ ਦੇ ਉਦੇਸ਼ ਲਈ ਰੋਪੜ, ਧਨਾਨਸੂ, ਰਾਜਪੁਰਾ, ਬਾਲਾਚੱਕ ਅਤੇ ਨਕੋਦਰ ਵਿਖੇ 400 ਕੇ ਵੀ ਬਿਜਲੀ ਦੀ ਸਪਲਾਈ ਲਈ ਯੋਜਨਾ ਵੀ ਬਣਾਈ ਹੈ।

192. ਸਾਲ 2020-21 ਦੌਰਾਨ 222.5 ਐਮ ਵੀ ਏ ਸਮਰੱਥਾ ਵਾਲੇ 13 ਨਵੇਂ ਸਬ ਸਟੇਸ਼ਨ ਅਤੇ 46 ਨਵੀਆਂ 66 ਕੇ ਵੀ ਲਾਈਨਾਂ 368.90 ਸਰਕਟ ਕੇ ਐਮ ਲੰਬਾਈ ਵਿੱਚ ਸ਼ਾਮਲ ਕੀਤੇ ਜਾਣ ਦੀ ਯੋਜਨਾ ਹੈ। ਇਸ ਤੋਂ ਇਲਾਵਾ 35 ਸਬ ਸਟੇਸ਼ਨਾਂ ਦਾ ਵਾਧਾ ਜੋ ਕਿ ਸਿਸਟਮ ਵਿੱਚ 325.5 ਐਮ ਬੀ ਏ ਦਾ ਵਾਧਾ ਕਰੇਗਾ ਅਤੇ 34 ਨੰ. 66 ਕੇ ਵੀ ਲਾਈਨਾਂ ਦੇ 502.16 ਸਰਕਟ ਕੇ ਐਮ ਵਾਧੇ ਦੀ ਵੀ ਯੋਜਨਾ ਹੈ।

193. ਅਸੀਂ ਐਕਸਲਰੇਟਿਡ ਪਾਵਰ ਡਿਵੈਲਮੈਂਟ ਰਿਫਾਰਮਜ਼ ਪ੍ਰੋਗਰਾਮ (ਏ ਪੀ ਡੀ ਆਰ ਪੀ) ਅਧੀਨ 30,000 ਜਾਂ ਇਸ ਤੋਂ ਉੱਪਰ ਆਬਾਦੀ ਵਾਲੇ 47 ਕਸਬਿਆਂ ਦੇ ਵੰਡ ਨੈੱਟਵਰਕ ਨੂੰ ਮਜ਼ਬੂਤ ਕਰਨ ਦੀ ਤਜਵੀਜ਼ ਰੱਖਦੇ ਹਾਂ। ਡੀ ਡੀ ਯੂ ਜੀ ਦੇ ਵਾਈ ਸਕੀਮ ਅਧੀਨ 252.06 ਕਰੋੜ ਦੀ ਲਾਗਤ ਨਾਲ ਪੇਂਡੂ ਖੇਤਰਾਂ/ਉਪ ਸ਼ਹਿਰੀ ਖੇਤਰਾਂ ਦੀ ਵੰਡ ਪ੍ਰਣਾਲੀ ਦੇ ਮਜ਼ਬੂਤੀਕਰਨ ਦੀ ਤਜਵੀਜ਼ ਹੈ।

194. ਮੇਰੀ ਸਰਕਾਰ ਨੇ ਪਹਿਲੇ ਪੜਾਅ ਵਿੱਚ 20 ਕੇ ਡਬਲਿਊ ਅਤੇ ਇਸ ਤੋਂ ਉਪਰਲੇ ਲੋਡ ਵਾਲੇ ਸਾਰੇ ਕੁਨੈਕਸ਼ਨਾਂ ਤੇ ਸਮਾਰਟ ਮੀਟਰ ਲਗਾਉਣ ਦੀ ਇਕ ਨਵੀਂ ਪਹਿਲ ਕਦਮੀ ਕੀਤੀ ਹੈ। ਸਾਡੀ ਸਰਕਾਰ ਨੇ ਹਰ ਪ੍ਰਕਾਰ ਦੀਆਂ ਸੇਵਾਵਾਂ ਲਈ ਉਪ ਮੰਡਲ ਦਫ਼ਤਰਾਂ ਵਿੱਚ ਆਉਂਦੇ ਖਪਤਕਾਰਾਂ ਦੀ ਸੁਵਿਧਾ ਲਈ 5 ਸਬ ਡਵੀਜ਼ਨਾਂ ਵਿੱਚ 1,912 ਕਾਲ ਸੈਂਟਰਾਂ ਨੂੰ ਸਾਰੀਆਂ ਸੇਵਾਵਾਂ ਨਾਲ ਲਿੰਕ ਕਰਨ ਦਾ ਮੁੱਢਲਾ ਪ੍ਰਾਜੈਕਟ ਵੀ ਸ਼ੁਰੂ ਕੀਤਾ ਹੈ। ਪਾਰਦਰਸ਼ਤਾ ਲਿਆਉਣ ਅਤੇ ਮਨੁੱਖੀ ਸ਼ਕਤੀ ਦੀ ਵੱਧ ਤੋਂ ਵੱਧ ਵਰਤੋਂ ਲਈ ਸਾਰੇ ਕੇਂਦਰੀ ਸੈਂਟਰਾਂ/ ਟਰਾਂਸਫਾਰਮਰ ਰਿਪੇਅਰ ਯਾਰਡ (ਟੀ ਆਰ ਵਾਈ) ਅਤੇ ਪੀ ਐਸ ਪੀ ਸੀ ਐਲ ਦੇ ਸਬ-ਸੈਂਟਰਾਂ ਨੂੰ ਆਨਲਾਈਨ ਕੀਤਾ ਗਿਆ ਹੈ।

## ਸ਼ਹਿਰੀ ਹਵਾਬਾਜ਼ੀ

ਜਨਾਬ ਸਪੀਕਰ ਸਾਹਿਬ,

195. ਰਾਜ ਸਰਕਾਰ ਨੇ ਖੇਤਰੀ ਜੁੜਤ ਸਕੀਮ (ਉਡਾਨ) ਨੂੰ ਸਫਲਤਾਪੂਰਵਕ ਅਮਲ ਵਿੱਚ ਲਿਆਂਦਾ ਹੈ। ਰਾਜ ਵਿੱਚ ਹਵਾਬਾਜ਼ੀ ਅੱਡਿਆਂ ਦੀ ਦੇਸ਼ ਵਿੱਚ ਸਭ ਤੋਂ ਵੱਧ ਘਣਤਾ ਹੈ ਅਤੇ ਰਾਜ ਇਸ ਸਕੀਮ ਅਧੀਨ ਆਰ ਸੀ ਐਸ ਉਡਾਣਾਂ ਲਈ ਵਿਵਹਾਰਕਤਾ ਗੈਪ ਫੰਡਾਂ ਦਾ 20% ਦਾ ਯੋਗਦਾਨ ਪਾਉਂਦਾ

ਹੈ। ਇਸ ਸਕੀਮ ਅਧੀਨ ਬਠਿੰਡਾ, ਲੁਧਿਆਣਾ, ਪਠਾਨਕੋਟ ਅਤੇ ਆਦਮਪੁਰ ਦੇ ਹਵਾਈ ਅੱਡਿਆਂ ਤੇ ਹੁਣ ਨਿਰੰਤਰ ਉਡਾਣਾਂ ਆ ਜਾ ਰਹੀਆਂ ਹਨ।

196. ਰਾਜ ਸਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਟੈਕਨੀਕਲ ਯੂਨੀਵਰਸਿਟੀ, ਬਠਿੰਡਾ ਦੇ ਕੰਸਟੀਚਿਊਐਂਟ ਕਾਲਜ ਵਜੋਂ ਪੰਜਾਬ ਸਟੇਟ ਐਰੋਨੌਟੀਕਲ ਕਾਲਜ, ਪਟਿਆਲਾ ਦੀ ਸਥਾਪਨਾ ਕੀਤੀ ਹੈ ਅਤੇ ਕਲਾਸਾਂ ਪਹਿਲਾਂ ਹੀ ਸ਼ੁਰੂ ਹੋ ਚੁੱਕੀਆਂ ਹਨ।

197. ਸਾਡੀ ਸਰਕਾਰ ਪਟਿਆਲਾ ਹਵਾਬਾਜ਼ੀ ਕੰਪਲੈਕਸ (ਪੀਏਸੀ) ਵਿਖੇ ਸਿਵਲ ਅਤੇ ਮਿਲਟਰੀ ਏਅਰਕ੍ਰਾਫਟ, ਇੰਜਨ - ਏਅਰਕ੍ਰਾਫਟ / ਇੰਜਣ ਦੇ ਹਿੱਸਿਆਂ ਅਤੇ ਏਵੀਓਨਿਕ ਹਿੱਸਿਆਂ ਦੇ ਇਲੈਕਟ੍ਰਾਨਿਕ ਅਤੇ ਮਕੈਨੀਕਲ ਸਮੂਹਾਂ ਦੀ ਸਾਂਭ-ਸੰਭਾਲ, ਮੁਰੰਮਤ ਅਤੇ ਓਵਰਹਾਲ (ਐਮ.ਆਰ.ਓ.) ਲਈ ਸਥਾਪਿਤ ਕੀਤੇ ਗਏ ਤਕਨੀਕੀ ਹੱਬ ਦੁਆਰਾ ਇਕ “ਸੈਂਟਰ ਆਫ਼ ਐਕਸੀਲੈਂਸ” ਵਿਕਸਤ ਕਰਨਾ ਚਾਹੁੰਦੀ ਹੈ।

198. ਉਦਯੋਗ ਨੂੰ ਹੁਲਾਰਾ ਦੇਣ ਅਤੇ ਅੰਤਰਰਾਸ਼ਟਰੀ/ਘਰੇਲੂ ਬਾਜ਼ਾਰਾਂ ਵਿਚ ਬਿਹਤਰ ਪਹੁੰਚ ਪ੍ਰਦਾਨ ਕਰਨ ਲਈ ਏਅਰ-ਕਾਰਗੋ ਦੀਆਂ ਸਹੂਲਤਾਂ ਨੂੰ ਵਧਾਉਣ ਦੇ ਯਤਨ ਵੀ ਕੀਤੇ ਜਾ ਰਹੇ ਹਨ। ਜਲਦੀ ਹੀ, ਏਅਰ ਕਾਰਗੋ ਸਹੂਲਤਾਂ ਚੰਡੀਗੜ੍ਹ ਅਤੇ ਅੰਮ੍ਰਿਤਸਰ ਦੋਵਾਂ ਅੰਤਰਰਾਸ਼ਟਰੀ ਹਵਾਈ ਅੱਡਿਆਂ ਤੋਂ ਸ਼ੁਰੂ ਕਰ ਦਿੱਤੀਆਂ ਜਾਣਗੀਆਂ।

### ਸੜਕਾਂ ਅਤੇ ਪੁਲ

199. ਸ਼੍ਰੀਮਾਨ ਸਪੀਕਰ ਸਾਹਿਬ, ਜਦੋਂ ਤੁਸੀਂ ਇੱਕ ਸੜਕ ਬਣਾਉਂਦੇ ਹੋ, ਤਾਂ ਤੁਸੀਂ ਇੱਕ ਸੜਕ ਬਣਾਉਣ ਤੋਂ ਕਿਤੇ ਜ਼ਿਆਦਾ ਹੋਰ ਵੀ ਕੁਝ ਕਰਦੇ ਹੋ - ਤੁਸੀਂ ਇਸ ਖੇਤਰ ਦੇ ਭਵਿੱਖੀ ਵਿਕਾਸ ਦਾ ਨਿਰਮਾਣ ਕਰ ਰਹੇ ਹੋ। ਇਸ ਸਾਲ ਲਈ ਨਵੀਆਂ ਸੜਕਾਂ, ਪੁਲਾਂ ਅਤੇ ਇਮਾਰਤਾਂ ਦੀ ਉਸਾਰੀ ਅਤੇ ਰੱਖ-ਰਖਾਅ ਲਈ ਖਰਚੇ 1,352 ਕਰੋੜ (2019-20 ਸੋਧੇ ਅਨੁਮਾਨ) ਰੁਪਏ ਤੋਂ ਵਧਾ ਕੇ 2,276 ਕਰੋੜ (2020-21 ਬਜਟ ਅਨੁਮਾਨ) ਰੁਪਏ ਕਰ ਦਿੱਤੇ ਗਏ ਹਨ। ਸਾਲ 2020-21 ਵਿਚ ਮੈਂ ਰਾਜ ਵਿਚ ਸੜਕਾਂ ਅਤੇ ਪੁਲਾਂ ਦੇ ਨਵੀਨੀਕਰਨ, ਨਿਰਮਾਣ ਅਤੇ ਮੁਰੰਮਤ ਲਈ 380 ਕਰੋੜ ਰੁਪਏ ਮਖਸੂਸ ਕੀਤੇ ਹਨ ਜਿਸ ਨਾਲ ਰਾਜ ਦੀਆਂ 405 ਕਿਲੋਮੀਟਰ ਲੰਬੀਆਂ ਸੜਕਾਂ ਨੂੰ ਲਾਭ ਹੋਵੇਗਾ। ਬਿਆਸ ਤੋਂ ਬਾਬਾ ਬਕਾਲਾ, ਬਟਾਲਾ ਅਤੇ ਡੇਰਾ ਬਾਬਾ ਨਾਨਕ ਪ੍ਰਕਾਸ਼ ਪੁਰਬ ਮਾਰਗ ਦੇ ਨਵੀਨੀਂਕਰਨ ਦਾ ਕੰਮ ਸਾਲ 2020-21 ਵਿੱਚ ਸ਼ੁਰੂ ਹੋ ਜਾਵੇਗਾ। ਬਠਿੰਡਾ, ਪਠਾਨਕੋਟ ਅਤੇ ਅਹਿਮਦਗੜ ਵਿਖੇ ਆਰ.ਓ.ਬੀ. / ਆਰ.ਯੂ.ਬੀਜ਼ ਦੀ ਉਸਾਰੀ ਲਈ 55 ਕਰੋੜ ਰੁਪਏ ਰੱਖੇ ਗਏ ਹਨ। ਇਸ ਤੋਂ ਇਲਾਵਾ, ਨਾਬਾਰਡ ਦੀ ਸਹਾਇਤਾ ਨਾਲ 71 ਦਿਹਾਤੀ ਸੜਕਾਂ ਅਤੇ 4 ਪੁਲਾਂ ਦੇ ਨਵੀਨੀਕਰਨ ਲਈ 100 ਕਰੋੜ ਰੁਪਏ ਰੱਖੇ ਗਏ ਹਨ।

200. 4,166 ਕਰੋੜ ਰੁਪਏ ਦੀ ਲਾਗਤ ਨਾਲ, ਰਾਸ਼ਟਰੀ ਰਾਜ ਮਾਰਗਾਂ (ਐਨਐਚਐਸ) ਦੀ 172 ਕਿਲੋਮੀਟਰ ਲੰਬੀ 4-ਮਾਰਗੀ ਵਿਚੋਂ 160 ਕਿਲੋਮੀਟਰ ਮੁਕੰਮਲ ਹੋ ਗਈ ਹੈ; ਅਤੇ 234 ਕਿਲੋਮੀਟਰ ਦੇ 5 ਰਾਸ਼ਟਰੀ ਰਾਜਮਾਰਗਾਂ ਅਤੇ 8 ਆਰ ਓ ਬੀ ਦੇ ਅਪਗ੍ਰੇਡੇਸ਼ਨ ਦਾ ਕਾਰਜ ਪ੍ਰਗਤੀ ਤੇ ਹੈ ਜਿਸ ਦਾ ਅਨੁਮਾਨ ਲਗਭਗ 2,147 ਕਰੋੜ ਰੁਪਏ ਹੈ।

201. ਉਪਰੋਕਤ ਦੀ ਲਗਾਤਾਰਤਾ ਵਿੱਚ 71 ਸੜਕਾਂ ਅਤੇ 6 ਪੁਲਾਂ ਦੇ ਪ੍ਰਾਜੈਕਟਾਂ ਨੂੰ ਅਪਗ੍ਰੇਡ ਕਰਨ ਅਤੇ ਮਜਬੂਤ ਕਰਨ ਲਈ 66 ਕਰੋੜ ਰੁਪਏ ਦੀ ਲਾਗਤ ਨਾਲ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ। 20 ਮਨਜ਼ੂਰਸ਼ੁਦਾ ਆਰ.ਓ.ਬੀ./ਆਰ.ਯੂ.ਬੀਜ਼ / ਐਚ.ਐੱਲ.ਬੀਜ਼ 'ਤੇ 734 ਕਰੋੜ ਰੁਪਏ ਦੀ ਲਾਗਤ ਨਾਲ ਡੀਪੀਆਰ ਦੀ ਤਿਆਰੀ ਮੁਕੰਮਲ ਹੋ ਚੁੱਕੀ ਹੈ ਅਤੇ ਰਾਸ਼ਟਰੀ ਰਾਜਮਾਰਗਾਂ ਤੇ 16 ਨਵੇਂ ਕੰਮਾਂ ਦੀ 436 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨੂੰ ਮਨਜ਼ੂਰੀ ਦਿੱਤੀ ਗਈ ਹੈ। ਸਾਲ 2020-21 ਦੌਰਾਨ ਨਵੀਨੀਕਰਨ ਕੀਤੀਆਂ ਜਾ ਰਹੀਆਂ ਪ੍ਰਮੁੱਖ ਸੜਕਾਂ, ਫਰੀਦਕੋਟ-ਫਿਰੋਜ਼ਪੁਰ ਰੋਡ; ਗੁਰਦਾਸਪੁਰ-ਕਾਹਨੂੰਵਾਨ-ਸ੍ਰੀ ਹਰਿਗੋਬਿੰਦਪੁਰ ਰੋਡ, ਫਿਲੌਰ-ਰਾਹੋਂ ਰੋਡ, ਚੰਡੀਗੜ੍ਹ-ਲਾਂਡਰਾਂ-ਚੂੰਨੀ-ਸਰਹਿੰਦ-ਪਟਿਆਲਾ ਰੋਡ, ਅੰਮ੍ਰਿਤਸਰ-ਫਤਿਹਗੜ੍ਹ ਚੂੜੀਆਂ-ਡੇਰਾ ਬਾਬਾ ਨਾਨਕ ਆਦਿ ਹਨ।

202. ਸਰਕਾਰ ਨੇ ਪਠਾਨਕੋਟ ਵਿਖੇ ਐਲੀਵੇਟਡ ਟ੍ਰੈਕ ਬਣਾਉਣ ਦਾ ਇਕ ਮਹੱਤਵਪੂਰਨ ਪ੍ਰੋਜੈਕਟ ਆਪਣੇ ਹੱਥ ਵਿਚ ਲਿਆ ਹੈ। ਜਿਸ ਨਾਲ 9 ਰੇਲਵੇ ਕਰਾਸਿੰਗ ਖਤਮ ਹੋਣਗੇ ਜੋ ਸ਼ਹਿਰ ਦੀ ਭੀੜ-ਭਾੜ ਨੂੰ ਘੱਟ ਕਰਨ ਵਿਚ ਵੀ ਸਹਾਇਤਾ ਕਰਨਗੇ। ਮੈਂ ਪਿੰਡ ਨੂਰਮਹਿਲ-ਧਗਾੜਾ, ਜਲੰਧਰ ਤੋਂ ਪਿੰਡ ਭੂੰਦੜੀ, ਲੁਧਿਆਣਾ ਅਤੇ ਜੰਡਿਆਲਾ ਗੁਰੂ, ਅੰਮ੍ਰਿਤਸਰ ਵਿਖੇ ਇਕ ਬਾਈਪਾਸ ਦੀ ਤਜਵੀਜ਼ ਵੀ ਰੱਖਦਾ ਹਾਂ।ਸਾਲ 2020-21 ਦੌਰਾਨ ਮੋਰਿੰਡਾ-ਚਮਕੌਰ ਸਾਹਿਬ, ਬੇਲਾ ਪਨਿਆਲੀ ਸੜਕ ਦੇ ਚੌੜਾ ਕਰਨ ਤੋਂ ਇਲਾਵਾ ਦਰਿਆ ਸਤਲੁਜ ਉਪਰ ਬੇਲਾ ਵਿਖੇ ਇਕ ਪੁਲ ਦੇ ਨਿਰਮਾਣਕਾਰਜ ਨੂੰ ਵੀ ਹੱਥ ਵਿਚ ਲਿਆ ਜਾਵੇਗਾ।ਹੁਸੈਨੀਵਾਲਾ, ਫਿਰੋਜ਼ਪੁਰ ਵਿਖੇ ਇਸ ਸਾਲ ਪੁਰਾਤਨ ਮਹਾਰਾਜਾ ਪੁਲ ਦੇ ਨਿਰਮਾਣ ਅਤੇ ਸੁਧਾਰ ਲਈ ਉਚਿਤ ਰਾਖਵਾਂਕਰਨ ਵੀ ਮੁਹੱਈਆ ਕਰਵਾਇਆ ਗਿਆ ਹੈ। ਫਤਹਿਗੜ੍ਹ ਸਾਹਿਬ ਦੀ ਧਾਰਮਿਕ ਮਹੱਤਤਾ ਨੂੰ ਮੱਦੇਨਜ਼ਰ ਰੱਖਦੇ ਹੋਏ ਸਰਹੰਦ ਤੋਂ ਬੱਸੀ ਪਠਾਣਾਂ ਤੱਕ ਇਕ ਆਫਟੇਕ ਬਾਈਪਾਸ ਦਾ ਨਿਰਮਾਣ ਕਰਨ ਦੀ ਵੀ ਤਜਵੀਜ਼ ਹੈ।

## ਲਿੰਕ ਸੜਕਾਂ ਅਤੇ ਪੁਲੀਆਂ

203. ਮੇਰੀ ਸਰਕਾਰ ਵੱਲੋਂ 28,765 ਕਿਲੋਮੀਟਰ ਸੜਕਾਂ ਦੀ ਮੁਰੰਮਤ ਲਈ 3,227 ਕਰੋੜ ਰੁਪਏ ਖ਼ਰਚ ਕੀਤੇ ਗਏ ਹਨ, ਜਿਸ ਵਿਚੋਂ 20,934 ਕਿਲੋਮੀਟਰ ਲਿੰਕ ਸੜਕਾਂ ਦੀ ਮੁਰੰਮਤ ਹੋ ਚੁੱਕੀ ਹੈ,

ਜਦੋਕਿ ਰਹਿੰਦੀਆਂ 7,831 ਕਿਲੋਮੀਟਰ ਸੜਕਾਂ ਦੀ ਮੁਰੰਮਤ 30.06.2020 ਤੱਕ ਮੁਕੰਮਲ ਕਰ ਲਈ ਜਾਵੇਗੀ। ਇਸ ਤੋਂ ਇਲਾਵਾ, ਇਸ ਸਾਲ ਦੌਰਾਨ 215 ਕਰੋੜ ਰੁਪਏ ਦੀ ਲਾਗਤ ਨਾਲ ਇਨ੍ਹਾਂ ਸੜਕਾਂ ’ਤੇ 960 ਪੁਲੀਆਂ ਦੀ ਮੁਰੰਮਤ ਵੀ ਕੀਤੀ ਜਾਵੇਗੀ ਅਤੇ ਸਾਲ 2020-21 ਦੌਰਾਨਰਾਜ ਵਿੱਚ 834 ਕਰੋੜ ਰੁਪਏ ਦੀ ਲਾਗਤ ਨਾਲ ਹੋਰ 6,162 ਕਿਲੋਮੀਟਰ ਲੰਮੀਆਂ ਸੜਕਾਂ ਦੀ ਮੁਰੰਮਤ ਕੀਤੀ ਜਾਵੇਗੀ। ਅਸੀਂ ਉਨ੍ਹਾਂ ਪਿੰਡਾਂ ਵਿੱਚ ਵੀ ਨਵੀਆਂ ਲਿੰਕ ਸੜਕਾਂ ਦੇ ਨਿਰਮਾਣ ਦੇ ਵਿਕਲਪ ਲੱਭ ਰਹੇ ਹਾਂ ਜਿਨ੍ਹਾਂ ਪਿੰਡਾਂ ਵਿੱਚ ਮੌਜੂਦਾ ਸਮੇਂ ਅਜਿਹੀਆਂ ਸੜਕਾਂ ਨਹੀਂ ਹਨ।

204. ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ (ਪੀ.ਐੱਮ.ਜੀ.ਐੱਸ.ਵਾਈ.)-III ਦੇ ਅਧੀਨ ਆਉਣ ਵਾਲੇ 4 ਸਾਲਾਂ ਵਿੱਚ 2,500 ਕਰੋੜ ਰੁਪਏ ਦੀ ਅੰਦਾਜਨ ਲਾਗਤ ਨਾਲ 3,300 ਕਿਲੋਮੀਟਰ ਲੰਮੀਆਂ ਸੜਕਾਂ ਦੇ ਨਵੀਨੀਕਰਨ ਦੀ ਮੁੱਖ ਯੋਜਨਾ ਉਲੀਕੀ ਗਈ ਹੈ। ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ (ਪੀ.ਐੱਮ.ਜੀ.ਐੱਸ.ਵਾਈ.)-III ਦੇ ਅਧੀਨ 750 ਕਿਲੋਮੀਟਰ ਲੰਮੀਆਂ ਸੜਕਾਂ ਦੇ ਨਿਰਮਾਣ ਨੂੰ ਅਪਗ੍ਰੇਡ ਕਰਨ ਲਈ 250 ਕਰੋੜ ਰੁਪਏ ਰਾਖਵੇਂ ਕੀਤੇ ਗਏ ਹਨ। ਕੇਂਦਰੀ ਸੜਕ ਫੰਡ ਯੋਜਨਾ ਤਹਿਤ 300 ਕਿਲੋਮੀਟਰ ਸੜਕਾਂ ਨੂੰ ਲਾਭ ਪਹੁੰਚਾਉਣ ਵਾਲੇ ਵੱਖ-ਵੱਖ ਕੰਮਾਂ ਲਈ 350 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਰਾਜ, ਫਿਰਨੀਆਂ ਨੂੰ ਵੀ ਪੱਕੀਆਂ ਸੜਕਾਂ ਵਿਚ ਬਦਲ ਦੇਵੇਗਾ, ਜਿਸ ਲਈ 2020-21 ਦੌਰਾਨ 200 ਕਰੋੜ ਰੁਪਏ ਦਾ ਇਕ ਵਿਸ਼ੇਸ਼ ਪ੍ਰਾਜੈਕਟ ਸ਼ੁਰੂ ਕੀਤਾ ਜਾਵੇਗਾ।

205. ਸ਼੍ਰੀਮਾਨ ਜੀ, ਪੱਟੀ ਨੂੰ ਮੱਖੂ ਅਤੇ ਫਿਰੋਜ਼ਪੁਰ ਨਾਲ ਜੋੜਨਾ ਇਸ ਖੇਤਰ ਦੇ ਲੋਕਾਂ ਦੀ ਲੰਬੇ ਸਮੇਂ ਤੋਂ ਚੱਲੀ ਆ ਰਹੀ ਮੰਗ ਹੈ। ਪੱਟੀ-ਮੱਖੂ ਰੇਲ ਲਿੰਕ ਲਈ ਜ਼ਮੀਨ ਪ੍ਰਾਪਤੀ ਦੇ ਮਕਸਦ ਨਾਲ, ਮੈਂ ਇਸ ਸਾਲ 50 ਕਰੋੜ ਰੁਪਏ ਦੀ ਰਕਮ ਦੇ ਰਾਖਵੇਂਕਰਨ ਦਾ ਪ੍ਰਸਤਾਵ ਰੱਖਦਾ ਹਾਂ। ਇਹ ਲਿੰਕ ਰੇਲਵੇ ਮੰਤਰਾਲੇ ਦੁਆਰਾ ਬਣਾਇਆ ਜਾਵੇਗਾ।

206. ਇਸ ਤੋਂ ਇਲਾਵਾ, 2020-21 ਦੇ ਦੌਰਾਨ, ਰਾਜਪੁਰਾ ਤੋਂ ਲੁਧਿਆਣਾ ਤੱਕ ਸਮਰਪਿਤ ਫਰੇਟ ਕੋਰੀਡੋਰ ਰੇਲ ਲਾਈਨ ਲਈ ਭੋਂ ਪ੍ਰਾਪਤੀ ਅਤੇ ਆਰ.ਓ.ਬੀ. / ਆਰ.ਯੂ.ਬੀਜ਼ ਦੀ ਉਸਾਰੀ ਲਈ 35 ਕਰੋੜ ਰੁਪਏ ਨਿਰਧਾਰਤ ਕੀਤੇ ਗਏ ਹਨ ਜੋ ਖੇਤਰ ਵਿੱਚ ਆਰਥਿਕ ਗਤੀਵਿਧੀਆਂ ਨੂੰ ਉਤਸ਼ਾਹਤ ਕਰਨਗੇ।

## ਬੁਨਿਆਦੀ ਢਾਂਚੇ ਦੀ ਸਾਂਭ ਸੰਭਾਲ

207. ਜਿਵੇਂ ਕਿ ਭਰੋਸਾ ਦਵਾਇਆ ਗਿਆ ਸੀ ਸਰਕਾਰ ਨੇ ਸਾਲ 2019-20 ਵਿਚ ਸਰਕਾਰੀ ਰਿਹਾਇਸ਼ਾਂ ਅਤੇ ਇਮਾਰਤਾਂ ਦੀ ਮੁਰੰਮਤ ਅਤੇ ਸੰਭਾਲ ਤੇ 30 ਕਰੋੜ ਰੁਪਏ ਖ਼ਰਚ ਕੀਤੇ ਹਨ। ਇਸ ਤੋਂ ਇਲਾਵਾ, ਇਸ ਸਿਲਸਿਲੇ ਨੂੰ ਜਾਰੀ ਰੱਖਦੇ ਹੋਏ ਮੈਂ ਸਾਲ 2020-21 ਵਿਚ ਸਰਕਾਰੀ ਘਰਾਂ ਅਤੇ

ਇਮਾਰਤਾਂ ਦੀ ਮੁਰੰਮਤ ਅਤੇ ਸੰਭਾਲ ਲਈ 60 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ, ਜਿਸ ਵਿਚ ਗਰੁੱਪ ਸੀ ਅਤੇ ਡੀ ਕਰਮਚਾਰੀਆਂ ਵੱਲੋਂ ਕਿਰਾਏ 'ਤੇ ਲਏ ਗਏ ਘਰਾਂ ਦੀ ਮੁਰੰਮਤ ਲਈ 23 ਕਰੋੜ ਰੁਪਏ ਦਾ ਵਿਸ਼ੇਸ਼ ਰਾਖਵਾਂਕਰਨ ਸ਼ਾਮਲ ਹੈ।

## ਟ੍ਰਾਂਸਪੋਰਟ

208. ਸ਼ਹਿਰੀਕਰਨ ਨੇ ਸ਼ਹਿਰੀ ਖੇਤਰਾਂ ਵਿਚ ਨਾ ਸਿਰਫ ਆਬਾਦੀ ਦੀ ਘਣਤਾ ਵਿਚ ਵਾਧਾ ਕੀਤਾ ਹੈ ਸਗੋਂ ਟ੍ਰੈਫਿਕ ਦੀ ਸਮੱਸਿਆ ਨੂੰ ਵੀ ਜਨਮ ਦਿੱਤਾ ਹੈ। ਨਾਗਰਿਕਾਂ ਨੂੰ ਲੋੜੀਂਦੀਆਂ ਜਨਤਕ ਆਵਾਜਾਈ ਸਹੂਲਤਾਂ ਪ੍ਰਦਾਨ ਕਰਨਾ ਸਮੇਂ ਦੀ ਲੋੜ ਹੈ। ਸਰਹੰਦ ਅਤੇ ਸੁਲਤਾਨਪੁਰ ਲੋਧੀ ਵਿਖੇ ਅਤਿ ਆਧੁਨਿਕ ਸਹੂਲਤਾਂ ਨਾਲ ਲੈਸ ਦੋ ਬੱਸ ਅੱਡਿਆਂ ਦੀ ਉਸਾਰੀ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ ਅਤੇ ਪਟਿਆਲਾ ਵਿਖੇ ਸਾਰੀਆਂ ਆਧੁਨਿਕ ਸਹੂਲਤਾਂ ਨਾਲ ਲੈਸ ਇਕ ਨਵਾਂ ਬੱਸ ਅੱਡਾ ਬਣਾਉਣ ਦੀ ਤਜਵੀਜ਼ ਹੈ।

209. ਵਾਹਨਾਂ ਦੀ ਇੱਕ ਆੱਨਲਾਈਨ ਰਜਿਸਟ੍ਰੇਸ਼ਨ ਅਤੇ ਵਾਹਨ ਡਰਾਈਵਿੰਗ ਲਾਇਸੈਂਸ ਜਾਰੀ ਕਰਨ ਲਈ – ਵਾਹਨ 4.0 ਅਤੇ ਸਾਰਥੀ 4.0 ਨੂੰ ਪੂਰੇ ਰਾਜ ਵਿੱਚ ਲਾਗੂ ਕਰ ਦਿੱਤਾ ਗਿਆ ਹੈ ਅਤੇ ਸਾਰੀਆਂ ਅਦਾਇਗੀਆਂ ਅਰਥਾਤ ਟੈਕਸਾਂ ਦੀ ਵਸੂਲੀ ਅਤੇ ਹੋਰ ਅਦਾਇਗੀਆਂ ਆੱਨਲਾਈਨ ਕਰ ਦਿੱਤੀਆਂ ਗਈਆਂ ਹਨ। ਇਸ ਦੇ ਨਾਲ ਹੀ ਪੀਆਰਟੀਸੀ ਦੀਆਂ ਸਾਰੀਆਂ ਬੱਸਾਂ ਨੂੰ ਇਲੈਕਟ੍ਰਾਨਿਕ ਟਿਕਟ ਮਸ਼ੀਨਾਂ ਮੁਹੱਈਆ ਕਰਵਾਈਆਂ ਗਈਆਂ ਹਨ।

210. ਸੰਚਾਲਨ ਕੁਸ਼ਲਤਾ ਵਧਾਉਣ, ਭਰੋਸੇਯੋਗਤਾ ਵਧਾਉਣ ਅਤੇ ਇਸਤਰੀਆਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ, ਸਾਰੀਆਂ ਸਰਕਾਰੀ ਅਤੇ ਪ੍ਰਾਈਵੇਟ ਬੱਸਾਂ ਵਿਚ ਵਾਹਨਾਂ ਦੇ ਟਰੈਕਿੰਗ ਸਿਸਟਮ / ਯਾਤਰੀਆਂ ਦੀ ਜਾਣਕਾਰੀ ਪ੍ਰਣਾਲੀ (ਵੀਟੀਐਸ / ਪੀਆਈਐਸ) ਲਗਾਈ ਜਾਵੇਗੀ।

## ਸਰਹੱਦੀ ਅਤੇ ਕੰਡੀ ਖੇਤਰ ਵਿਕਾਸ ਬੋਰਡ

ਜਨਾਬ ਸਪੀਕਰ ਸਾਹਿਬ,

211. ਮੈਨੂੰ ਇਹ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ ਮੇਰੀ ਸਰਕਾਰ ਨੇ ਆਪਣੇ ਇਕ ਹੋਰ ਵਾਅਦੇ ਨੂੰ ਪੂਰਾ ਕੀਤਾ ਹੈ ਭਾਵ ਸਰਹੱਦ ਅਤੇ ਕੰਢੀ ਖੇਤਰਾਂ ਦੇ ਵਿਕਾਸ ਅਤੇ ਤਰੱਕੀ ਨੂੰ ਯਕੀਨੀ ਬਣਾਉਣ ਲਈ ਅਤੇ ਉਨ੍ਹਾਂ ਨੂੰ ਰਾਜ ਦੇ ਹੋਰ ਹਿੱਸਿਆਂ ਵਿਚ ਉਪਲੱਬਧ ਸਹੂਲਤਾਂ ਦਿਵਾਉਣ ਲਈ ਮਾਨਯੋਗ ਮੁੱਖ ਮੰਤਰੀ,

ਪੰਜਾਬ ਜੀ ਦੀ ਪ੍ਰਧਾਨਗੀ ਹੇਠ "ਸਰਹੱਦੀ ਅਤੇ ਕੰਢੀ ਖੇਤਰ ਵਿਕਾਸ ਬੋਰਡ" ਦਾ ਗਠਨ ਕੀਤਾ ਗਿਆ ਹੈ। ਬੋਰਡ ਇਨ੍ਹਾਂ ਖੇਤਰਾਂ ਦੇ ਵਿਕਾਸ ਲਈ ਯੋਜਨਾਵਾਂ ਬਣਾਉਣ ਵਿਚ ਮਹੱਤਵਪੂਰਣ ਭੂਮਿਕਾ ਅਦਾ ਕਰੇਗਾ ਅਤੇ ਇਨ੍ਹਾਂ ਖੇਤਰਾਂ ਦੇ ਏਕੀਕ੍ਰਿਤ ਅਤੇ ਸਰਬਪੱਖੀ ਵਿਕਾਸ ਨੂੰ ਯਕੀਨੀ ਬਣਾਉਣ ਲਈ ਖੇਤਰੀ ਯੋਜਨਾਬੰਦੀ ਵੀ ਕਰੇਗਾ। ਮੈਂ ਸਾਲ 2020-21 ਵਿੱਚ ਸਰਹੱਦੀ ਖੇਤਰ ਵਿਕਾਸ ਲਈ 100 ਕਰੋੜ ਰੁਪਏ ਅਤੇ ਕੰਢੀ ਖੇਤਰ ਵਿਕਾਸ ਲਈ ਵੀ 100 ਕਰੋੜ ਰੁਪਏ ਦੇਰਾਖਵੇਂਕਰਨ ਦਾ ਪ੍ਰਸਤਾਵ ਰੱਖਦਾ ਹਾਂ।

## ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ

212. ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ, ਅੰਤਰਰਾਸ਼ਟਰੀ ਸਰਹੱਦ ਦੇ ਨੇੜੇ ਸਥਿਤ ਦੂਰ ਦੁਰਾਡੇ ਅਤੇ ਪਹੁੰਚ ਤੋਂ ਬਾਹਰ ਵਾਲੇ ਖੇਤਰਾਂ ਵਿਚ ਰਹਿੰਦੇ ਲੋਕਾਂ ਦੀਆਂ ਵਿਸ਼ੇਸ਼ ਵਿਕਾਸ ਜਰੂਰਤਾਂ ਅਤੇ ਭਲਾਈ ਦੀ ਪੂਰਤੀ ਲਈ ਇਕ ਵੱਡੀ ਸਾਲਸੀ ਹੈ। ਸਰਹੱਦੀ ਪਿੰਡਾਂ ਨੂੰ ਸਿਹਤ, ਸਿੱਖਿਆ, ਬੁਨਿਆਦੀ ਢਾਂਚਾ ਅਤੇ ਸਮਾਜਿਕ ਸੁਰੱਖਿਆ ਆਦਿ ਵਰਗੇ ਮਹੱਤਵਪੂਰਨ ਸੈਕਟਰਾਂ ਵਿਚ ਜ਼ਰੂਰੀ ਬੁਨਿਆਦੀ ਢਾਂਚੇ ਦੀ ਸਹੂਲਤ ਪ੍ਰਦਾਨ ਕਰਨ ਲਈ, ਇਸ ਪ੍ਰੋਗਰਾਮ ਅਧੀਨ ਸਾਲ 2020-21 ਲਈ 100 ਕਰੋੜ ਰੁਪਏ ਦੇ ਬਜਟੀ ਉਪਬੰਧ ਦੀ ਤਜ਼ਵੀਜ ਹੈ।

## ਜਲ ਸਪਲਾਈ ਅਤੇ ਸੈਨੀਟੇਸ਼ਨ

213. ਮੇਰੀ ਸਰਕਾਰ ਦਾ ਜ਼ਿਆਦਾ ਜ਼ੋਰ ਪੀਣ ਵਾਲੇ ਪਾਣੀ ਦੀ ਗੁਣਵੱਤਾ ਵਿੱਚ ਸੁਧਾਰ ਲਿਆਉਣ 'ਤੇ ਹੈ। ਸਾਡਾ ਟੀਚਾ ਹੈ ਕਿ ਪੀਣ ਯੋਗ ਪਾਣੀ ਸਪਲਾਈ ਸਕੀਮਾਂ ਨੂੰ ਵਿਅਕਤੀਗਤ ਘਰੇਲੂ ਕੁਨੈਕਸ਼ਨਾਂ ਨਾਲ ਜੋੜ ਕੇ ਪੇਂਡੂ ਪਰਿਵਾਰਾਂ ਦੀ 100% ਕਵਰੇਜ ਨੂੰ ਯਕੀਨੀ ਬਨਾਉਣਾ ਅਤੇ ਰਾਜ ਵਿਚ ਹੁਣ ਤੱਕ 12,284 ਮੁੱਖ ਬਸਤੀਆਂ ਵਿਚੋਂ 99.98% ਕਵਰ ਕੀਤੀਆਂ ਜਾ ਚੁੱਕੀਆਂ ਹਨ। ਇਸ ਤਰ੍ਹਾਂ ਸਾਰੀ 99.99% ਪੇਂਡੂ ਆਬਾਦੀ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਗਈ ਹੈ, ਜਦੋਂ ਕਿ 63.21% ਪੇਂਡੂ ਪਰਿਵਾਰਾਂ ਨੂੰ ਵਿਅਕਤੀਗਤ ਘਰੇਲੂ ਪਾਣੀ ਦੇ ਕੁਨੈਕਸ਼ਨ ਦਿੱਤੇ ਗਏ ਹਨ। ਸਾਲ 2020-21 ਦੌਰਾਨ ਜਲ ਸਪਲਾਈ ਅਤੇ ਸੈਨੀਟੇਸ਼ਨ ਤਹਿਤ 2029 ਕਰੋੜ ਰੁਪਏ ਦੀ ਰਾਸ਼ੀ ਮੁਹੱਈਆ ਕਰਵਾਈ ਗਈ ਹੈ ਜੋ 2019-20 (ਸੋਧੇ ਅਨੁਮਾਨ) ਵਿੱਚ 128% ਦਾ ਵਾਧਾ ਹੈ।

214. ਮੌਜੂਦਾ ਜਲ ਸਪਲਾਈ ਸਕੀਮਾਂ ਦੇ ਵਾਧੇ ਲਈ, ਸਰਕਾਰ 2020-21 ਦੌਰਾਨ 886 ਕਰੋੜ ਰੁਪਏ ਦੇ ਅਨੁਮਾਨਤ ਖਰਚੇ ਨਾਲ 600 ਬਸਤੀਆਂ (ਸਲਿੱਪਡ ਬੈਕ 350 + ਗੁਣਵੱਤਾ ਪ੍ਰਭਾਵਿਤ 250) ਨੂੰ ਕਵਰ ਕਰਨ ਦਾ ਇਰਾਦਾ ਰੱਖਦੀ ਹੈ।

215. ਰਾਜ ਸਰਕਾਰ ਨੇ ਹੁਣ ਤੱਕ ਪੇਂਡੂ ਖੇਤਰਾਂ ਵਿਚ 2,327 ਰਿਵਰਸ ਓਸਮੋਸਿਸ (ਆਰ.ਓ.) ਪ੍ਰਣਾਲੀਆਂ ਸਥਾਪਤ ਕੀਤੀਆਂ ਹਨ। ਇੱਕ 229 ਕਰੋੜ ਰੁਪਏ ਦੀ ਲਾਗਤ ਵਾਲਾ ਪ੍ਰਾਜੈਕਟ ਜ਼ਿਲ੍ਹਾ ਮੋਗਾ ਦੇ 85 ਯੂਰੇਨੀਅਮ ਅਤੇ ਹੋਰ ਭਾਰੀ ਧਾਤਾਂ ਤੋਂ ਪ੍ਰਭਾਵਿਤ ਪਾਣੀ ਵਾਲੇ ਪਿੰਡਾਂ ਵਿੱਚ ਨਹਿਰੀ ਅਧਾਰਤ ਜਲ ਸਪਲਾਈ ਸਕੀਮਾਂ ਰਾਹੀਂ ਪੀਣਯੋਗ ਸਾਫ ਪਾਣੀ ਮੁਹੱਈਆ ਕਰਵਾਉਣ ਲਈ ਲਗਾਇਆ ਜਾ ਰਿਹਾ ਹੈ, ਜਿਸ ਵਿੱਚ 165 ਕਰੋੜ ਰੁਪਏ ਦੀ ਲਾਗਤ ਨਾਲ 87% ਕੰਮ ਪੂਰਾ ਹੋ ਚੁਕਿਆ ਹੈ ਅਤੇ ਇਹ ਯੋਜਨਾ ਅਪ੍ਰੈਲ, 2020 ਵਿਚ ਲਾਗੂ ਕੀਤੀ ਜਾਵੇਗੀ।

216. ਰਾਸ਼ਟਰੀ ਜਲ ਗੁਣਵੱਤਾ ਸਬ-ਮਿਸ਼ਨ ਪ੍ਰੋਗਰਾਮ ਦੇ ਤਹਿਤ, ਲੰਬੇ ਸਮੇਂ ਦੇ ਸਥਾਈ ਉਪਾਵਾਂ ਨੂੰ ਪ੍ਰਦਾਨ ਕਰਨ ਲਈ 777 ਆਰਸੈਨਿਕ ਅਤੇ ਫਲੋਰਾਈਡ ਪ੍ਰਭਾਵਿਤ ਅਬਾਦੀਆਂ ਨੂੰ ਕਵਰ ਕੀਤਾ ਜਾਵੇਗਾ। 1,032 ਕਰੋੜ ਰੁਪਏ ਦੀ ਲਾਗਤ ਵਾਲੇ 10 ਪ੍ਰਾਜੈਕਟਾਂ ਨੂੰ ਜ਼ਿਲ੍ਹਾ ਪਟਿਆਲਾ, ਫ਼ਤਿਹਗੜ੍ਹ ਸਾਹਿਬ, ਗੁਰਦਾਸਪੁਰ, ਅੰਮ੍ਰਿਤਸਰ, ਅਤੇ ਤਰਨਤਾਰਨ ਦੀਆਂ 1,021 ਆਰਸੈਨਿਕ / ਫਲੋਰਾਈਡ ਪ੍ਰਭਾਵਿਤ ਅਤੇ ਰਸਤੇ ਵਿਚ ਪੈਂਦੀਆਂ ਅਬਾਦੀਆਂ ਵਿੱਚ ਸਤਹੀ ਅਧਾਰਤ ਜਲ ਸਪਲਾਈ ਸਕੀਮਾਂ ਰਾਹੀਂ ਪੀਣਯੋਗ ਪਾਣੀ ਦੀ ਸਪਲਾਈ ਲਈ ਪ੍ਰਵਾਨਗੀ ਦਿੱਤੀ ਗਈ ਹੈ।

217. ਇਸ ਤੋਂ ਇਲਾਵਾ, ਲੋੜੀਂਦੀ ਮਾਤਰਾ ਅਤੇ ਗੁਣਵੱਤਾਯੁਕਤ ਪਾਣੀ ਮੁਹੱਈਆ ਕਰਾਉਣ ਲਈ, ਸੰਗਰੂਰ ਜ਼ਿਲ੍ਹੇ ਦੇ ਪਿੰਡਾਂ ਵਿੱਚ ਸਤਹੀ ਜਲ ਸਪਲਾਈ ਪ੍ਰਾਜੈਕਟ ਸ਼ੁਰੂ ਕੀਤੇ ਜਾਣਗੇ, ਜਿਸ ਦੌਰਾਨ ਭਾਰੀ ਧਾਤਾਂ, ਟੀਡੀਐਸ, ਫਲੋਰਾਈਡ ਆਦਿ ਕਾਰਨ ਪਾਣੀ ਦੀ ਗੁਣਵੱਤਾ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਜਿਸ ਲਈ ਸਾਲ ਦੌਰਾਨ ਉਚਿਤ ਉਪਬੰਧ ਦਾ ਰਾਖਵਾਂਕਰਨ ਕੀਤਾ ਜਾਵੇਗਾ।

218. ਕੰਢੀ ਖੇਤਰਾਂ ਵਿਚ ਜਲ ਸਪਲਾਈ ਸਕੀਮਾਂ ਦੀ ਮੁਰੰਮਤ ਅਤੇ ਸਾਂਭ-ਸੰਭਾਲ ਉਤੇ ਵਿਸ਼ੇਸ਼ ਜ਼ੋਰ ਦਿੱਤਾ ਜਾ ਰਿਹਾ ਹੈ। ਮੌਜੂਦਾ ਸਮੇਂ 211 ਆਬਾਦੀਆਂ ਨੂੰ ਕਵਰ ਕਰਦੇ ਹੋਏ 10.46 ਕਰੋੜ ਰੁਪਏ ਦੀ ਲਾਗਤ ਵਾਲੇ 74 ਸਕੀਮਾਂ ਉਤੇ ਕਾਰਜ ਚਲ ਰਹੇ ਹਨ। ਸਰਕਾਰ ਸਾਲ 2020-21 ਵਿਚ ਕੰਢੀ ਖੇਤਰ ਦੀਆਂ ਸਕੀਮਾਂ ਸਮੇਤ ਸਾਰੀਆਂ ਜਲ ਸਪਲਾਈ ਸਕੀਮਾਂ ਦੀ ਮੁਰੰਮਤ ਅਤੇ ਸਾਂਭ-ਸੰਭਾਲ ਜਾਰੀ ਰੱਖੇਗੀ। ਸਾਲ 2020-21 ਵਿਚ ਇਸ ਮੰਤਵ ਲਈ 30 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ ਫਰੀਦਕੋਟ ਸ਼ਹਿਰ ਵਿਚ ਜਲ ਸਪਲਾਈ ਦੀ ਸਾਂਭ-ਸੰਭਾਲ ਦੇ ਕਾਰਜ ਲਈ 8 ਕਰੋੜ ਰੁਪਏ ਦੇ ਵਿਸ਼ੇਸ਼ ਰਾਖਵੇਂਕਰਨ ਦੀ ਤਜਵੀਜ਼ ਹੈ।

219. ਪੇਂਡੂ ਸਵੱਛਤਾ ਪ੍ਰੋਗਰਾਮ ਦੇ ਤਹਿਤ 100% ਪੇਂਡੂ ਪਰਿਵਾਰਾਂ ਨੂੰ ਪਹਿਲਾਂ ਹੀ ਵਿਅਕਤੀਗਤ ਘਰੇਲੂ ਪਖਾਨਿਆਂ ਦੀ ਸਹੂਲਤ ਲਈ ਪਹੁੰਚ ਮੁਹੱਈਆ ਕਰਵਾਈ ਗਈ ਹੈ, ਜਿਸ ਨਾਲ ਪੂਰੇ ਰਾਜ (ਦਿਹਾਤੀ ਖੇਤਰ) ਨੂੰ ਖੁੱਲ੍ਹੇ ਵਿਚ ਸ਼ੌਚ ਮੁਕਤ ਬਣਾਇਆ ਗਿਆ ਹੈ। ਅਕਤੂਬਰ, 2019 ਦੇ ਰਾਸ਼ਟਰੀ

ਟੀਚੇ ਦੇ ਮੁਕਾਬਲੇ ਮਾਰਚ, 2018 ਵਿੱਚ ਹੀ ਇਹ ਸਥਿਤੀ ਪ੍ਰਾਪਤ ਕਰ ਲਈ ਗਈ ਹੈ। ਰਾਜ ਨੇ ਓਡੀਐਫ ਪਿੰਡਾਂ ਦੀ ਦੂਜੇ ਪੱਧਰ ਦੀ ਤਸਦੀਕ ਪੂਰੀ ਕਰ ਲਈ ਹੈ ਅਤੇ ਸਰਕਾਰ ਖੁੱਲੇ ਵਿੱਚ ਸ਼ੌਚ ਮੁਕਤ ਸਥਿਤੀ ਨੂੰ ਕਾਇਮ ਰੱਖਣ ਲਈ ਸੁਚੇਤ ਯਤਨ ਕਰ ਰਹੀ ਹੈ। ਇਸ ਦੇ ਨਾਲ ਹੀ, ਪੰਚਾਇਤੀ ਰਾਜ ਸੰਸਥਾਵਾਂ (ਪੀ ਆਰ ਆਈਜ਼) ਪੇਂਡੂ ਪਰਿਵਾਰਾਂ ਵਿਚ 100% ਆਈ.ਐੱਚ.ਐੱਚ.ਐੱਲ. ਦੇ ਨਿਰਮਾਣ ਨੂੰ ਨਿਸ਼ਚਤ ਕਰਨ ਲਈ ਸਰਗਰਮੀ ਨਾਲ ਸ਼ਾਮਲ ਹੋਈਆਂ ਹਨ ਤਾਂ ਜੋ ਸਮੇਂਬੱਧ ਤੌਰ ’ਤੇ ਪਿੰਡਾਂ ਨੂੰ ਖੁੱਲ੍ਹੇ ਵਿਚ ਸ਼ੌਚ ਮੁਕਤ ਬਣਾਇਆ ਜਾ ਸਕੇ।

220. ਅੰਮ੍ਰਿਤਸਰ ਵਿੱਚ 6 ਕਰੋੜ ਰੁਪਏ ਦੀ ਲਾਗਤ ਨਾਲ ਇੱਕ ਹਾਈ-ਟੈਕ ਮਲਟੀ-ਜ਼ਿਲ੍ਹਾ ਲੈਬ ਦਾ ਨਿਰਮਾਣ ਉਸਾਰੀ ਅਧੀਨ ਹੈ ਅਤੇ ਹੁਸ਼ਿਆਰਪੁਰ, ਮੋਗਾ, ਸੰਗਰੂਰ ਅਤੇ ਐਸ.ਏ.ਐਸ. ਨਗਰ ਵਿਖੇ 3.50 ਕਰੋੜ ਦੀ ਲਾਗਤ ਨਾਲ ਚਾਰ ਮਲਟੀ-ਜ਼ਿਲ੍ਹਾ ਜਲ ਪਰੀਖਣ ਲੈਬ ਸਥਾਪਤ ਕਰਨ ਦੀ ਤਜਵੀਜ਼ ਹੈ।

## ਜਲ ਸਰੋਤ

221. ਪਾਣੀ ਬੜੀ ਤੇਜ਼ੀ ਨਾਲ ਸਭ ਤੋਂ ਦੁਰਲਭ ਅਤੇ ਕੀਮਤੀ ਸਰੋਤ ਬਣਦਾ ਜਾ ਰਿਹਾ ਹੈ ਅਤੇ ਜਲ ਸਰੋਤਾਂ ਦੇ ਪ੍ਰਬੰਧ ਦੀਆਂ ਚੁਣੌਤੀਆਂ ਵੱਲ ਪੂਰਾ ਧਿਆਨ ਦੇਣ ਦੀ ਜ਼ਰੂਰਤ ਹੈ ਤਾਂ ਜੋ ਸੀਮਤ ਜਲ ਸਰੋਤਾਂ ਨੂੰ ਤੇਜ਼ੀ ਨਾਲ ਹੋ ਰਹੇ ਵਿਕਾਸ ਦੀਆਂ ਮੰਗਾਂ ਪੂਰੀਆਂ ਕਰਨ ਦੇ ਯੋਗ ਬਣਾਇਆ ਜਾ ਸਕੇ। ਮੇਰੀ ਸਰਕਾਰ ਧਰਤੀ ਹੇਠਲੇ ਪਾਣੀ ਦੇ ਘੱਟ ਰਹੇ ਪੱਧਰ ਬਾਰੇ ਬਹੁਤ ਚਿੰਤਤ ਹੈ ਅਤੇ ਰਾਜ ਦੇ ਘੱਟ ਪਾਣੀ ਦੇ ਸਰੋਤਾਂ ਦੇ ਬਿਹਤਰ ਪ੍ਰਬੰਧ, ਸੰਭਾਲ ਅਤੇ ਬਚਤ ਨੂੰ ਯਕੀਨੀ ਬਣਾਉਣ ਲਈ ਕਦਮ ਚੁੱਕ ਰਹੀ ਹੈ। ਰਾਜ ਸਰਕਾਰ ਨੇ ਰਾਜ ਦੇ ਨਾਜ਼ੁਕ ਜਲ ਸਰੋਤਾਂ ਦੀ ਨਿਆਂਪੂਰਨ, ਉਚਿਤ ਅਤੇ ਸਥਾਈ ਵਰਤੋਂ ਅਤੇ ਪ੍ਰਬੰਧ ਨੂੰ ਯਕੀਨੀ ਬਣਾਉਣ ਲਈ “ਪੰਜਾਬ ਜਲ ਸਰੋਤ (ਪ੍ਰਬੰਧ ਅਤੇ ਵਿਨਿਯਮ) ਐਕਟ” ਬਣਾਇਆ ਹੈ।

222. ਰਾਜ ਦੇ ਨਹਿਰੀ ਸਿੰਚਾਈ ਬੁਨਿਆਦੀ ਢਾਂਚੇ ਵਿੱਚ 14,500 ਕਿਲੋਮੀਟਰ ਲੰਬਾਈ ਦਾ ਨੈੱਟਵਰਕ ਸ਼ਾਮਲ ਹੈ, ਜਿਸ ਵਿੱਚ 29.96 ਲੱਖ ਹੈਕਟੇਅਰ ਰਕਬਾ ਸਿੰਜਾਈ ਅਧੀਨ ਹੈ। 100 ਕਰੋੜ ਰੁਪਏ ਦੀ ਲਾਗਤ ਨਾਲ 18 ਕਿਲੋਮੀਟਰ ਦਾ ਸਰਹਿੰਦ ਫੀਡਰ ਦੀ ਰੀਲਾਈਨਿੰਗ ਦਾ ਕੰਮ ਪੂਰਾ ਹੋ ਗਿਆ ਹੈ। ਸਾਲ 2020-21 ਦੌਰਾਨ 30 ਕਿਲੋਮੀਟਰ ਰਾਜਸਥਾਨ ਫੀਡਰ ਅਤੇ 10 ਕਿਲੋਮੀਟਰ ਸਰਹਿੰਦ ਫੀਡਰ ਦੀ 300 ਕਰੋੜ ਰੁਪਏ ਅਤੇ 50 ਕਰੋੜ ਰੁਪਏ ਦੀ ਲਾਗਤ ਨਾਲ ਕੰਮ ਸ਼ੁਰੂ ਕੀਤਾ ਜਾਵੇਗਾ।

223. ਅਗਸਤ 2019 ਵਿਚ ਸਤਲੁਜ ਦਰਿਆ ਵਿਚ ਆਏ ਭਾਰੀ ਹੜ੍ਹਾਂ ਕਾਰਨ ਧੁੱਸੀ ਬੰਨ੍ਹ ਨੇ 30 ਤੋਂ ਵੱਧ ਥਾਵਾਂ ’ਤੇ ਜੰਗੀ ਪੱਧਰ’ ਤੇ ਪਲੱਗਿੰਗ ਕੀਤੀ ਸੀ, ਜਿਸ ਦੀ ਭਰਪਾਈ ਲਈ 14.92 ਕਰੋੜ ਰੁਪਏ ਖ਼ਰਚ ਕੀਤੇ ਗਏ। ਇਸ ਤੋਂ ਇਲਾਵਾ 550ਵੇਂ ਸਮਾਰੋਹਾਂ ਦੌਰਾਨ ਕਾਲੀ / ਪਵਿੱਤਰ ਵੇਈਂ ਦੀ

ਲਾਈਨਿੰਗ, ਕੰਡਿਆਲੀ ਤਾਰ ਅਤੇ ਮਜ਼ਬੂਤੀ ਦੇ ਕੰਮਾਂ ਲਈ 11ਕਰੋੜ ਰੁਪਏ ਖ਼ਰਚ ਕੀਤੇ ਗਏ। ਸਾਲ 2020-21 ਦੌਰਾਨ ਨਾਲਿਆਂ ਦੀ ਸਫਾਈ, ਹੜ੍ਹਾਂ ਦੀ ਰੋਕਥਾਮ ਦੇ ਕੰਮਾਂ ਅਤੇ ਜਲ ਨਿਕਾਸੀ ਦੇ ਕੰਮਾਂ ਲਈ 100 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

224. ਮੌਜੂਦਾ ਸਾਲ 2019-20 ਦੌਰਾਨ ਕੋਟਲਾ-2 ਪ੍ਰਾਜੈਕਟ ਨੂੰ 477.19 ਕਰੋੜ ਰੁਪਏ ਦੀ ਲਾਗਤ ਨਾਲ 4,280 ਕਿਲੋਮੀਟਰ ਜਲ ਮਾਰਗਾਂ ਦੀ ਲਾਈਨਿੰਗ ਲਈ ਪ੍ਰਵਾਨਗੀ ਦਿੱਤੀ ਗਈ ਹੈ, ਜਿਸ ਦੇ ਨਾਲ ਬਰਨਾਲਾ, ਮਾਨਸਾ, ਬਠਿੰਡਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਕੁੱਲ ਕਵਰ ਕੀਤਾ ਖੇਤਰ 1,42,658 ਹੈਕਟੇਅਰ ਹੋਵੇਗਾ।

225. ਰਾਜ ਨੇ ਸਾਲ 2019-20 ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ, ਸ਼ਹੀਦ ਭਗਤ ਸਿੰਘ ਨਗਰ, ਰੂਪਨਗਰ ਅਤੇ ਐਸ.ਏ.ਐਸ.ਨਗਰ ਵਿਖੇ 53 ਕਰੋੜ ਰੁਪਏ ਦੀ ਲਾਗਤ ਨਾਲ 72 ਨੰਬਰ ਬਦਲਵੇਂ ਡੂੰਘੇ ਟਿਊਬਵੈਲ ਲਗਾਉਣ ਅਤੇ ਮੁੜ ਊਰਜਾਕਰਣ ਦਾ ਕੰਮ ਸ਼ੁਰੂ ਕੀਤਾ ਹੈ ਅਤੇ ਇਹ ਬੰਜ਼ਰ ਜ਼ਮੀਨ ਦੇ 3,600 ਹੈਕਟੇਅਰ ਰਕਬੇ ਦੀ ਸਿੰਜਾਈ ਵਿੱਚ ਸਹਾਇਤਾ ਕਰੇਗਾ।

226. ਸਰਕਾਰ ਕੰਢੀ ਖੇਤਰਾਂ ਵਿਚ 175 ਕਰੋੜ ਰੁਪਏ ਦੀ ਲਾਗਤ ਨਾਲ ਡੂੰਘੇ ਟਿਊਬਵੈਲ ਲਗਾਉਣ ਦੇ ਪ੍ਰਾਜੈਕਟ ਦੇ ਵਿਸਥਾਰ ਨੂੰ ਆਪਣੇ ਹੱਥਾਂ ਵਿੱਚ ਲਵੇਗੀ। ਇਸ ਪ੍ਰੋਜੈਕਟ ਅਧੀਨ ਆਨੰਦਪੁਰ ਸਾਹਿਬ ਦੇ 18 ਬਲਾਕ, ਬਲਾਚੌਰ, ਭੂੰਗਾ, ਦਸੂਹਾ, ਧਾਰਕਲਾਂ, ਗੜ੍ਹਸ਼ੰਕਰ, ਹੁਸ਼ਿਆਰਪੁਰ ਅਤੇ ਹੋਰ ਬਲਾਕਾਂ ਵਿਚ 443 ਡੂੰਘੇ ਟਿਊਬਵੈਲ ਲਗਾਏ ਜਾਣਗੇ ਜੋ 46,448 ਏਕੜ ਖੇਤਰ ਨੂੰ ਕਵਰ ਕਰਨਗੇ। ਇਹ ਪ੍ਰੋਜੈਕਟ 8,860 ਪਰਿਵਾਰਾਂ ਨੂੰ ਸਿੰਜਾਈ ਮੁਹੱਈਆ ਕਰਨ ਨੂੰ ਯਕੀਨੀ ਬਣਾਵੇਗਾ। ਮੈਂ ਇਸ ਮੰਤਵ ਲਈ ਸਾਲ 2020-21 ਵਿਚ 79 ਕਰੋੜ ਦੇ ਮੁਢਲੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

227. ਇਸ ਤੋਂ ਇਲਾਵਾ ਬਠਿੰਡਾ ਬ੍ਰਾਂਚ ਅਤੇ ਭਾਖੜਾ ਮੁੱਖ-ਲਾਈਨ 'ਤੇ ਕਮਿਊਨਿਟੀ ਅਧਾਰਤ ਸੋਲਰ / ਗਰਿੱਡ ਪਾਵਰ ਮਾਈਕਰੋ ਸਿੰਚਾਈ ਪ੍ਰਣਾਲੀਆਂ ਸਥਾਪਤ ਕਰਨ ਲਈ 2 ਪਾਇਲਟ ਪ੍ਰਾਜੈਕਟ ਸ਼ੁਰੂ ਕਰਨ ਲਈ ਇਸ ਸਾਲ ਲਈ ਢੁਕਵੀਂ ਰਕਮ ਰੱਖੀ ਗਈ ਹੈ। ਇਸ ਦੇ ਨਾਲ ਹੀ ਖੇਮ ਕਰਨ, ਲਾਹੌਰ ਬ੍ਰਾਂਚ (ਗੁਰਦਾਸਪੁਰ ਅਤੇ ਅੰਮ੍ਰਿਤਸਰ), ਸੁਖਚੈਨ ਅਤੇ ਰਾਮਸਰ ਮਾਈਨਰ (ਫਾਜ਼ਿਲਕਾ) ਵਿਖੇ 6 ਨਹਿਰੀ ਪ੍ਰਾਜੈਕਟਾਂ ਦੇ ਪੁਨਰਵਾਸ, ਪੁਨਰ ਨਿਰਮਾਣ ਅਤੇ ਆਧੁਨਿਕੀਕਰਨ ਅਤੇ ਨਿਜਾਮਵਾਹਾ ਡਿਸਟ੍ਰੀਬਿਊਟਰੀ(ਫਾਜ਼ਿਲਕਾ) ਦੇ ਰਾਣਾ ਲਿੰਕ ਚੈਨਲ ਦੀ ਉਸਾਰੀ ਅਤੇ ਚੱਕ ਸੋਹੇਲੇਵਾਲਾ (ਫਾਜ਼ਿਲਕਾ)ਦੀ ਉਸਾਰੀ ਲਈ ਲੋੜੀਂਦੇ ਪ੍ਰਬੰਧ ਕੀਤੇ ਗਏ ਹਨ।

### ਵਣ ਅਤੇ ਜੰਗਲੀ ਜੀਵਣ

228. ਆਉਣ ਵਾਲੀਆਂ ਪੀੜ੍ਹੀਆਂ ਲਈ "ਧਰਤੀ" ਮਾਂ ਨੂੰ ਹਰਿਆ ਭਰਿਆ ਅਤੇ ਸੁਰੱਖਿਅਤ ਛੱਡਣਾ ਸਾਡਾ ਸਭ ਦਾ ਪਵਿੱਤਰ ਫਰਜ਼ ਬਣਦਾ ਹੈ ਅਤੇ ਇਸ ਉਦੇਸ਼ ਨੂੰ ਪ੍ਰਾਪਤ ਕਰਨ ਲਈ, ਰਾਜ ਸਰਕਾਰ 2030 ਤੱਕ ਜੰਗਲਾਂ ਅਤੇ ਰੁੱਖਾਂ ਦੇ ਕਵਰ ਨੂੰ 6.8% ਤੋਂ ਵਧਾ ਕੇ 7.5% ਕਰਨ ਦਾ ਇਰਾਦਾ ਰੱਖਦੀ ਹੈ। ਸਰਕਾਰ ਦੇ ਵੱਖ ਵੱਖ ਉਪਾਵਾਂ ਰਾਹੀਂ ਅਪ੍ਰੈਲ, 2017 ਤੋਂ ਜੰਗਲਾਤ ਦੇ ਖੇਤਰ ਵਿੱਚ 11,363 ਹੈਕਟੇਅਰ ਦਾ ਵਾਧਾ ਹੋਇਆ ਹੈ ਅਤੇ ਨਾਲ ਹੀ ਜੰਗਲਾਤ ਦੇ 6,000 ਹੈਕਟੇਅਰ ਤੋਂ ਵੀ ਵੱਧ ਨਜਾਇਜ਼ ਕਬਜ਼ਿਆਂ ਨੂੰ ਹਟਾ ਦਿੱਤਾ ਹੈ।

229. ਜਨਾਬ ਸਪੀਕਰ ਸਾਹਿਬ, ਸਾਲ 2018-19 ਦੌਰਾਨ ਸ਼ੁਰੂ ਕੀਤੀ ਗਈ ਘਰ-ਘਰ ਹਰਿਆਲੀ ਸਕੀਮ ਤਹਿਤ ਹੁਣ ਤੱਕ ਵੱਖ-ਵੱਖ ਸੰਸਥਾਵਾਂ ਅਤੇ ਜਨਤਾ ਨੂੰ ਤਕਰੀਬਨ 97 ਲੱਖ ਦਰੱਖਤ ਦੇ ਬੂਟੇ ਮੁਫਤ ਸਪਲਾਈ ਕੀਤੇ ਜਾ ਚੁੱਕੇ ਹਨ। ਸਾਲ 2020-21 ਦੌਰਾਨ ਪਨਕਾਮਪਾ ਫੰਡਾਂ ਲਈ 57 ਲੱਖ ਪੌਦੇ ਲਗਾਉਣ ਲਈ 180 ਕਰੋੜ ਰੁਪਏ ਦੀ ਰਾਸ਼ੀ ਵੀ ਨਿਰਧਾਰਤ ਕੀਤੀ ਗਈ ਹੈ। ਰਾਜ ਵਿਚ ਜੰਗਲੀ ਜੀਵਣ ਦੇ ਪ੍ਰਬੰਧਨ ਅਤੇ ਵਿਕਾਸ ਲਈ 6 ਕਰੋੜ ਰੁਪਏ ਦੀ ਤਜਵੀਜ਼ ਰੱਖੀ ਗਈ ਹੈ।

230. ਸਰਕਾਰ ਨੇ ਗ੍ਰੀਨ ਪੰਜਾਬ ਮਿਸ਼ਨ ਅਤੇ ਪਨਕਾਮਪਾ (PUNCAMPA) ਅਧੀਨ 8000 ਹੈਕਟੇਅਰ ਰਕਬੇ 'ਤੇ ਪੌਦੇ ਲਗਾਉਣ ਅਤੇ 'ਸਬ-ਮਿਸ਼ਨ ਆਨ ਐਗਰੋ-ਫ਼ਾਰੈਸਟਰੀ' ਤਹਿਤ ਕਿਸਾਨਾਂ ਵੱਲੋਂ 50 ਲੱਖ ਪੌਦੇ ਲਗਾਉਣ ਦਾ ਵੀ ਪ੍ਰਸਤਾਵ ਰੱਖਿਆ ਹੈ।

231. ਛੱਤ ਬੀੜ ਚਿੜ੍ਹੀਆ ਘਰ, ਜ਼ੀਰਕਪੁਰ ਨੂੰ ਸੈਲਾਨੀ ਸਥਾਨ ਵਜੋਂ ਵਿਕਸਿਤ ਕਰਨ ਲਈ ਮੈਂ 10 ਕਰੋੜ ਰੁਪਏ ਬੁਨਿਆਦੀ ਢਾਂਚੇ ਦੇ ਵਿਕਾਸ ਦੀਆਂ ਗਤੀਵਿਧੀਆਂ ਜਿਵੇਂ ਜ਼ਮੀਨਦੋਜ਼, ਪਾਣੀ ਪਾਈਪ, ਬਿਜਲਈ ਕੇਬਲਾਂ ਅਤੇ ਸੀਵਰੇਜ ਨੈੱਟਵਰਕ ਪ੍ਰਣਾਲੀ ਆਦਿ ਲਈ ਸਾਲ 2020-21 ਦੌਰਾਨ ਵਿਸ਼ੇਸ਼ ਰਾਖਵੇਂਕਰਨ ਦੀ ਤਜਵੀਜ਼ ਕਰਦਾ ਹਾਂ।

## ਸੁਤੰਤਰਤਾ ਸੰਗਰਾਮੀ

232. ਰਾਜ ਸਰਕਾਰ ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਸਕੀਮ ਅਧੀਨ ਆਜ਼ਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਯੋਗ ਪਰਿਵਾਰਕ ਮੈਂਬਰਾਂ ਨੂੰ ਪ੍ਰਤੀ ਮਹੀਨਾ 7,500/- ਰੁਪਏ ਪੈਨਸ਼ਨ ਪ੍ਰਦਾਨ ਕਰ ਰਹੀ ਹੈ ਅਤੇ ਘਰੇਲੂ ਸ਼੍ਰੇਣੀ ਦੇ ਬਿਜਲੀ ਕੁਨੈਕਸ਼ਨਾਂ ਵਾਸਤੇ ਇੱਕ ਕਿੱਲੋ ਵਾਟ ਤੱਕ ਦੀ ਮਨਜ਼ੂਰਸ਼ੁਦਾ ਲੋਡ ਨਾਲ 300 ਯੂਨਿਟ ਤੱਕ ਮੁਫ਼ਤ ਬਿਜਲੀ ਵਧਾ ਦਿੱਤੀ ਗਈ ਹੈ।

233. ਮੇਰੀ ਸਰਕਾਰ ਨੇ ਆਜ਼ਾਦੀ ਘੁਲਾਟੀਆਂ ਦੇ ਪਰਿਵਾਰਾਂ ਲਈ ਵਾਰੀ ਦੇ ਅਧਾਰ ਤੇ ਟਿਊਬਵੈਲ ਕੁਨੈਕਸ਼ਨ ਦੇਣ ਦੀ ਨੀਤੀ ਅਧਿਸੂਚਿਤ ਕੀਤੀ ਹੈ ਅਤੇ ਪੁੱਡਾ, ਗਮਾਡਾ ਦੁਆਰਾ ਘਰ

ਅਲਾਟਮੈਂਟ ਵਿਚ ਰਿਜ਼ਰਵੇਸ਼ਨ 2% ਤੋਂ ਵਧਾ ਕੇ 3% ਕਰ ਦਿੱਤੀ ਗਈ ਹੈ ਅਤੇ ਅਜ਼ਾਦੀ ਘੁਲਾਟੀਆਂ ਨੂੰ ਰਾਜ ਮਾਰਗਾਂ ਤੇ ਟੋਲ ਟੈਕਸ ਭੁਗਤਾਨ ਕਰਨ ਤੋਂ ਵੀ ਛੋਟ ਦਿੱਤੀ ਹੈ।

## ਸਥਿਰ ਵਿਕਾਸ

### ਵਿਗਿਆਨ, ਤਕਨਾਲੌਜੀ ਅਤੇ ਵਾਤਾਵਰਣ

234. ਮੇਰੀ ਸਰਕਾਰ ਨੇ ਵਾਤਾਵਰਣ ਅਤੇ ਜਲਵਾਯੂ ਪਰਿਵਰਤਨ ਦਾ ਇਕ ਵੱਖਰਾ ਡਾਇਰੈਕਟੋਰੇਟ ਸਥਾਪਤ ਕੀਤਾ ਹੈ, ਜਿਸ ਵਿਚ ਪਰਾਲੀ ਸਾੜਨ ਤੋਂ ਬਚਣ ਦੇ ਨਾਲ ਨਾਲ ਪ੍ਰਦੂਸ਼ਣ ਦੇ ਖਤਰੇ ਦੀ ਰੋਕਥਾਮ ਕਰਨਾ ਸ਼ਾਮਲ ਹੈ। ਇਸ ਤੋਂ ਇਲਾਵਾ, ਰਾਜ ਦੀ ਖੁਰਾਕ ਸੁਰੱਖਿਆ ਪ੍ਰਯੋਗਸ਼ਾਲਾ ਨੂੰ ਵੀ ਆਧੁਨਿਕ ਅਤੇ ਅਤਿ-ਆਧੁਨਿਕ ਟੈਸਟਿੰਗ ਉਪਕਰਣਾਂ ਨਾਲ 15 ਕਰੋੜ ਰੁਪਏ ਦੀ ਲਾਗਤ ਨਾਲ ਅਪਗ੍ਰੇਡ ਕੀਤਾ ਗਿਆ ਹੈ।

235. ਪਲਾਸਟਿਕ ਅਤੇ ਇਲੈਕਟ੍ਰਾਨਿਕ ਕੂੜੇ ਦੇ ਜਾਇਜ਼ ਨਿਪਟਾਰੇ ਲਈ 340 ਕਿਲੋਮੀਟਰ ਸੜਕਾਂ ਦੀ ਬਹੁ-ਪਰਤੀ ਰੀ-ਕਾਰਪੈਟਡ ਪਲਾਸਟਿਕ ਦੀ ਵਰਤੋਂ ਨਾਲ ਦੁਬਾਰਾ ਕੀਤੀ ਗਈ ਹੈ ਅਤੇ 135.52 ਮੀਟਰਕ ਟਨ ਈ-ਕੂੜਾ ਇਕੱਠਾ ਕੀਤਾ ਗਿਆ ਅਤੇ ਵਿਗਿਆਨਕ ਤੌਰ ’ਤੇ ਅਧਿਕਾਰਤ ਈ-ਕੂੜਾ ਸਹੂਲਤਾਂ ਰਾਹੀਂ ਇਸ ਦਾ ਨਿਪਟਾਰਾ ਕੀਤਾ ਗਿਆ।

236. ਸਰਕਾਰ ਨੇ ਤੰਦਰੁਸਤ ਪੰਜਾਬ ਮਿਸ਼ਨ ਤਹਿਤ ਸਬ-ਸਟੈਂਡਰਡ ਖਾਣ ਪੀਣ ਵਾਲੀਆਂ ਵਸਤਾਂ ਜਿਵੇਂ ਮਿਲਾਵਟੀ ਦੁੱਧ, ਕੈਲਸ਼ੀਅਮ ਕਾਰਬਾਈਡ ਨਾਲ ਪੱਕੇ ਫਲ ਆਦਿ ਦੇ ਵਿਰੁੱਧ ਮੁਹਿੰਮਾਂ ਵੀ ਚਲਾਈਆਂ ਹਨ; ਇਸ ਤੋਂ ਇਲਾਵਾ ਦੁੱਧ ਅਤੇ ਦੁੱਧ ਦੇ ਉਤਪਾਦਾਂ ਦੀ ਮੌਕੇ ’ਤੇ ਜਾਂਚ ਕਰਨ ਲਈ 10 ਮੋਬਾਈਲ ਫੂਡ ਟੈਸਟਿੰਗ ਵੈਨਾਂ ਅਤੇ ਹੋਰ ਖਾਧ ਪਦਾਰਥਾਂ ਦੀ ਜਾਂਚ ਲਈ 2 ਮੋਬਾਈਲ ਫੂਡ ਟੈਸਟਿੰਗ ਵੈਨਾਂ ਪ੍ਰਦਾਨ ਕੀਤੀਆਂ ਗਈਆਂ ਹਨ।

237. ਸਾਲ 2021 ਤੱਕ ਘੱਗਰ, ਬਿਆਸ ਅਤੇ ਸਤਲੁਜ ਦਰਿਆਵਾਂ ਦੇ ਪਾਣੀ ਦੀ ਗੁਣਵੱਤਾ ਨੂੰ ਯਕੀਨੀ ਬਣਾਉਣ ਲਈ ਸਰਕਾਰ ਨੇ ਇਕ ਵਿਆਪਕ ਕਾਰਜ ਯੋਜਨਾ ਤਿਆਰ ਕੀਤੀ ਹੈ। ਸੀਵਰੇਜ ਟਰੀਟਮੈਂਟ ਪਲਾਂਟ ਅਤੇ ਪ੍ਰਭਾਵਸ਼ਾਲੀ ਟ੍ਰੀਟਮੈਂਟ ਪਲਾਂਟਾਂ ਦੇ ਕੰਮ ਵਿਚ ਸੁਧਾਰ ਹੋਇਆ ਹੈ। ਰੰਗਾਈ ਉਦਯੋਗ ਲਈ 3 ਕਾਮਨ ਐਫੂਲੈਂਟ ਟਰੀਟਮੈਂਟ ਪਲਾਂਟਾਂ ਵਿਚੋਂ, ਬਹਾਦੁਰ-ਕੇ ਰੋਡ ’ਤੇ ਇਕ 15 ਐਮਐਲਡੀ ਸੀਈਟੀਪੀ ਮੁਕੰਮਲ ਹੋ ਚੁੱਕੀ ਹੈ ਅਤੇ ਬਾਕੀ ਦੋ ਰਹਿੰਦੀਆਂ ਮਾਰਚ, 2020 ਅਤੇ ਜੂਨ, 2020 ਤੱਕ ਮੁਕੰਮਲ ਹੋ ਜਾਣਗੀਆਂ।

238. ਹਵਾ ਦੀ ਗੁਣਵੱਤਾ ਵਿੱਚ ਸੁਧਾਰ ਲਿਆਉਣ ਲਈ ਨਿਰਧਾਰਤ ਮਾਪਦੰਡਾਂ ਅਨੁਸਾਰ ਟੀਚਾ ਰਹਿਤ ਨੌਂ ਸ਼ਹਿਰਾਂ ਜਿਵੇਂ ਕਿ ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਪਟਿਆਲਾ, ਖੰਨਾ, ਗੋਬਿੰਦਗੜ, ਡੇਰਾਬੱਸੀ, ਨਯਾ ਨੰਗਲ ਅਤੇ ਡੇਰਾ ਬਾਬਾ ਨਾਨਕ ਲਈ ਸਿਟੀ ਸਪੈਸੀਫਿਕ ਐਕਸ਼ਨ ਪਲਾਨ ਤਿਆਰ ਕੀਤੇ ਗਏ ਹਨ। ਸਰਕਾਰ ਇੱਟਾਂ ਦੇ ਭੱਠਿਆਂ ਨੂੰ ਪੁਰਾਣੀ ਟੈਕਨਾਲੋਜੀ ਤੋਂ ਨਵੀਂ ਜ਼ਿੱਗ-ਜ਼ੈਗ ਤਕਨਾਲੋਜੀ ਵਿਚ ਤਬਦੀਲ ਕਰਨ ਦੀ ਪਹਿਲ ਕਰੇਗੀ; ਸਨਅਤੀ ਭੱਠੀਆਂ ਸਾਈਡ-ਹੁੱਡ ਸਕਸ਼ਨ ਅਤੇ ਸੀਐਨਜੀ / ਪੀ ਐਨ ਜੀ ਦਾ ਕੋਲਾ ਅਤੇ ਹੋਰ ਰਵਾਇਤੀ ਬਾਲਣਾਂ ਤੋਂ ਪਰਿਵਰਤਨ ਸ਼ਾਮਲ ਹਨ।

239. ਸਾਲ 2020-21 ਵਿੱਚ, ਪੁਸ਼ਪਾ ਗੁਜਰਾਲ ਸਾਇੰਸ ਸਿਟੀ ਵਿਖੇ ਇਕ ਇਨੋਵੇਸ਼ਨ ਹੱਬ ਖੋਲ੍ਹਿਆ ਜਾਵੇਗਾ ਜੋ ਵਿਦਿਆਰਥੀਆਂ ਅਤੇ ਆਮ ਲੋਕਾਂ ਨੂੰ ਉਨ੍ਹਾਂ ਦੀ ਸਮੱਸਿਆ ਨਿਵਾਰਣ, ਹੁਨਰ ਨੂੰ ਵਿਕਸਤ ਕਰਨ ਅਤੇ ਨਵੀਨ ਵਿਚਾਰ ਅਪਣਾਉਣ ਨੂੰ ਇੱਕ ਮੰਚ ਪ੍ਰਦਾਨ ਕਰੇਗਾ।

240. ਰਾਜ ਸਰਕਾਰ ਨੇ ਖੇਤੀਬਾੜੀ, ਖੁਰਾਕ, ਪਾਣੀ, ਵਾਤਾਵਰਣ ਅਤੇ ਸਹਿਯੋਗੀ ਖੇਤਰਾਂ ਨੂੰ ਅਤਿ-ਆਧੁਨਿਕ ਵਿਸ਼ਵ ਪੱਧਰੀ ਅੰਤਰਰਾਸ਼ਟਰੀ ਪੱਧਰ ਤੇ ਮਾਨਤਾ ਪ੍ਰਾਪਤ ਵਿਸ਼ਲੇਸ਼ਣ ਸੇਵਾਵਾਂ ਮੁਹੱਈਆ ਕਰਾਉਣ ਲਈ ਨਾਲੇਜ ਸਿਟੀ, ਮੁਹਾਲੀ ਵਿਖੇ ਇੱਕ ਪੰਜਾਬ ਬਾਇਓਟੈਕਨਾਲੋਜੀ ਇੰਕੂਬੇਟਰ ਸਥਾਪਤ ਕੀਤਾ ਹੈ। ਮੌਜੂਦਾ ਸਮੇਂ 1500 ਤੋਂ ਵੱਧ ਹਿੱਸੇਦਾਰ ਸੇਵਾਵਾਂ ਦੀ ਵਰਤੋਂ ਕਰ ਰਹੇ ਹਨ।

## ਨਵੀਂ ਅਤੇ ਨਵਿਆਉਣਯੋਗ ਊਰਜਾ ਸਰੋਤ

241. ਮੇਰੀ ਸਰਕਾਰ, ਨਵਿਆਉਣਯੋਗ ਊਰਜਾ ਸਰੋਤਾਂ ਤੋਂ ਊਰਜਾ ਦੇ ਉਤਪਾਦਨ ਨੂੰ ਵਧਾਉਣ ਲਈ ਵਚਨਬੱਧ ਹੈ। ਫੋਟੋਵੋਲਟਾਈਕ ਰੂਫ਼ ਟਾੱਪ ਸੋਲਰ ਪਲਾਂਟ, ਕੈਨਾਲ ਟਾੱਪ ਸੋਲਰ ਪਲਾਂਟ, ਗਰਾਉਂਡ ਮਾਊਂਟਿਡ ਸੋਲਰ ਪਲਾਂਟ, ਸੋਲਰ ਬਾਇਓਮਾਸ ਹਾਈਬ੍ਰਿਡ ਪਲਾਂਟ ਅਤੇ ਹੋਰ ਨਵੀਂ ਨਵਿਆਉਣਯੋਗ ਊਰਜਾ ਟੈਕਨਾਲੋਜੀ ਦੇ ਜ਼ਰੀਏ ਊਰਜਾ ਪੈਦਾ ਕਰਨ ਤੇ ਜ਼ਿਆਦਾ ਜ਼ੋਰ ਦਿੱਤਾ ਜਾ ਰਿਹਾ ਹੈ। ਰਾਜ ਵਿਚ ਨਵਿਆਉਣਯੋਗ ਊਰਜਾ ਪ੍ਰਾਜੈਕਟਾਂ ਦੀ ਕੁਲ ਸਥਾਪਤ ਸਮਰੱਥਾ 1616 ਮੈਗਾਵਾਟ ਹੈ। ਸਾਲ 2020-21 ਦੇ ਦੌਰਾਨ 300 ਮੈਗਾਵਾਟ ਦੀ ਸਮਰੱਥਾ ਦੇ ਵੱਖ ਵੱਖ ਨਵਿਆਉਣਯੋਗ ਊਰਜਾ ਪ੍ਰਾਜੈਕਟ ਸਥਾਪਤ ਕਰਨ ਦੀ ਯੋਜਨਾ ਹੈ।

242. ਸਾਲ 2019-20 ਵਿਚ, ਬਿਜਲੀ ਦੇ ਖਪਤਕਾਰਾਂ ਨੂੰ ਵੀ ਊਰਜਾ ਦੇ ਉਤਪਾਦਕ ਬਣਾਉਣ ਲਈ ਨੈੱਟ ਮੀਟਰਿੰਗ ਸਕੀਮ ਤਹਿਤ 3,000 ਸੋਲਰ ਵਾਟਰ ਪੰਪ, 41 ਮੈਗਾਵਾਟ ਸਮਰੱਥਾ ਦੇ ਰੂਫ਼ ਟਾੱਪ ਸੋਲਰ ਪ੍ਰਾਜੈਕਟ ਲਗਾਏ ਗਏ ਹਨ। ਇਸ ਤੋਂ ਇਲਾਵਾ, ਰਾਜ ਦੇ ਪਿੰਡਾਂ ਵਿੱਚ 86,792 ਐਸਪੀਵੀ ਸਟ੍ਰੀਟ ਲਾਈਟਾਂ ਲਗਾਈਆਂ ਗਈਆਂ ਹਨ ਜਿਸਦਾ ਉਦੇਸ਼ ਪਿੰਡਾਂ ਵਿੱਚ ਵਸਨੀਕਾਂ ਦੀ ਸੁਰੱਖਿਆ ਅਤੇ ਜੀਵਨ ਪੱਧਰ ਨੂੰ ਸੁਧਾਰਨਾ ਹੈ।

Under Print
Not for Legal/Official use

243. ਸਾਡੇ ਪਿੰਡਾਂ ਦੀ ਸੁਰੱਖਿਆ ਵਧਾਉਣ ਦੇ ਉਦੇਸ਼ ਨਾਲ ਸੋਲਰ ਸਟ੍ਰੀਟ ਲਾਈਟਾਂ ਲਗਾਉਣ ਲਈ ਇਸ ਸਾਲ ਇੱਕ ਵਿਸ਼ੇਸ਼ ਯੋਜਨਾ ਚਲਾਈ ਜਾਵੇਗੀ। ਮੈਂ ਇਸ ਮੰਤਵ ਲਈ 10 ਕਰੋੜ ਰੁਪਏ ਦੇ ਰਾਖਵੇਂਕਰਨ ਦੀ ਤਜਵੀਜ਼ ਰੱਖਦਾ ਹਾਂ।

244. ਵਰਤਮਾਨ ਸਮੇਂ ਪ੍ਰਤੀ ਸਾਲ 1.10 ਮਿਲੀਅਨ ਟਨ ਝੋਨੇ ਦੀ ਪਰਾਲੀ ਦੀ ਵਰਤੋਂ ਲਈ 73.50 ਮੈਗਾਵਾਟ ਦੇ 10 ਬਾਇਓਮਾਸ ਪਾਵਰ ਪ੍ਰੋਜੈਕਟ ਅਤੇ 36 ਮੈਗਾਵਾਟ ਦੇ 2 ਝੋਨੇ ਦੀ ਪਰਾਲੀ ਅਧਾਰਤ ਬਾਇਓਮਾਸ ਪਾਵਰ ਪ੍ਰੋਜੈਕਟ ਸ਼ੁਰੂ ਕੀਤੇ ਗਏ ਹਨ। ਇਸ ਤੋਂ ਇਲਾਵਾ, 437 ਮੈਗਾਵਾਟ ਦੇ ਬਾਇਓਮਾਸ / ਬਾਗਾਸ ਆਧਾਰਿਤ ਸਹਿ-ਉਤਪਾਦਨ ਪ੍ਰੋਜੈਕਟ ਵੀ ਕਾਰਜਸ਼ੀਲ ਹਨ। ਆਉਣ ਵਾਲੇ ਸਾਲਾਂ ਵਿੱਚ ਝੋਨੇ ਦੀ ਪਰਾਲੀ ਨੂੰ ਬਾਇਓ-ਮਾਸ ਬਿਜਲੀ, ਸਹਿ-ਉਪਾਦਨ, ਬਾਇਓ-ਮੀਥੇਨੇਸ਼ਨ ਅਤੇ ਬਾਇਓ-ਐਥੇਨੌਲ ਅਤੇ ਬਾਇਓ-ਸੀਐਨਜੀ ਦੇ ਉਤਪਾਦਨ ਲਈ ਨਵੀਂ ਤਕਨਾਲੋਜੀ 'ਤੇ ਧਿਆਨ ਕੇਂਦਰਤ ਕਰਦਿਆਂ ਨਿੱਜੀ ਨਿਵੇਸ਼ਕਾਂ ਨੂੰ ਸਹੂਲਤ ਦਿੱਤੀ ਜਾ ਰਹੀ ਹੈ।

## ਗ੍ਰਹਿ ਮਾਮਲੇ ਅਤੇ ਨਿਆਂ

245. ਰਾਜ ਸਰਕਾਰ ਨੇ ਐੱਸ.ਏ.ਐੱਸ ਨਗਰ (ਮੁਹਾਲੀ) ਵਿਖੇ 48 ਵਰਕ ਸਟੇਸ਼ਨਾਂ ਦੀ ਸਹੂਲਤ ਅਤੇ 26 ਜ਼ਿਲ੍ਹਾ ਤਾਲਮੇਲ ਕੇਂਦਰਾਂ ਵਾਲਾ ਇਕ ਰਾਜ-ਪੱਧਰੀ ਸੈਂਟਰਲਾਈਜ਼ਡ ਕਾਲ ਟੇਕਿੰਗ ਸੈਂਟਰ (ਸੀ.ਸੀ.ਟੀ.ਸੀ.) ਸਥਾਪਤ ਕੀਤਾ ਹੈ। "ਜ਼ੀਰੋ" ਐਫਆਈਆਰ ਦਰਜ ਕਰਨ ਲਈ ਕ੍ਰਾਈਮ ਕੰਟਰੋਲ ਟ੍ਰੈਕਿੰਗ ਨੈਟਵਰਕ ਪ੍ਰਣਾਲੀ ਨੂੰ ਅਪਗ੍ਰੇਡ ਕੀਤਾ ਜਾ ਰਿਹਾ ਹੈ ਜਿਸ ਤਹਿਤ ਅਧਿਕਾਰ ਖੇਤਰ ਤੋਂ ਬਾਹਰ ਵਾਲੇ ਕਿਸੇ ਵੀ ਥਾਣੇ ਵਿੱਚ ਐਫਆਈਆਰ ਦਰਜ ਕੀਤੀ ਜਾ ਸਕਦੀ ਹੈ ਅਤੇ ਬਾਅਦ ਵਿੱਚ ਇਸ ਨੂੰ ਟ੍ਰਾਂਸਫ਼ਰ ਕੀਤਾ ਜਾ ਸਕਦਾ ਹੈ।

246. ਸਰਕਾਰ ਨੇ ਆਪਣੀ ਵਚਨਬੱਧਤਾ ਅਨੁਸਾਰ ਡਾਇਲ 112 ਪ੍ਰਾਜੈਕਟ ਵੀ ਸ਼ੁਰੂ ਕੀਤਾ ਹੈ ਜੋ ਕਿ ਹੁਣ ਪੂਰੇ ਪੰਜਾਬ ਰਾਜ ਵਿੱਚ ਕਾਰਜਸ਼ੀਲ ਹੈ।

## ਫਾਰੈਂਸਿਕ ਸਾਇੰਸ ਲੈਬ ਅਤੇ ਕੈਮੀਕਲ ਪ੍ਰੀਖਿਅਕ ਲੈਬ

247. ਰਾਜ ਸਰਕਾਰ ਦੀ ਫੋਰੈਂਸਿਕ ਸਾਇੰਸ ਲੈਬ ਨੂੰ ਅਤਿ ਆਧੁਨਿਕ ਉਪਕਰਣਾਂ ਦੇ ਨਾਲ 5.50 ਕਰੋੜ ਰੁਪਏ ਦੀ ਲਾਗਤ ਨਾਲ ਅਪਗ੍ਰੇਡ ਕੀਤਾ ਜਾ ਰਿਹਾ ਹੈ ਅਤੇ ਵਿਸਰਾ ਦੇ ਨਮੂਨਿਆਂ ਦੇ ਵਿਸ਼ਲੇਸ਼ਣ ਦੀ ਲੋੜੀਂਦੀ ਸ਼ੁੱਧਤਾ ਅਤੇ ਤੇਜੀ ਪ੍ਰਾਪਤ ਕਰਨ ਲਈ ਸੀਈਐਲ ਦੀ ਕੁਸ਼ਲਤਾ ਨੂੰ ਬਿਹਤਰ ਬਣਾਉਣ ਲਈ ਆਧੁਨਿਕ ਅਤੇ ਤਕਨੀਕੀ ਉਪਕਰਣ ਖਰੀਦੇ ਜਾ ਰਹੇ ਹਨ। ਸਾਲ 2020-21 ਵਿਚ ਜਲੰਧਰ ਅਤੇ ਬਰਨਾਲਾ ਵਿਖੇ ਦੋ ਹੋਰ ਰਸਾਇਣਕ ਪਰੀਖਣ ਲੈਬਾਰਟਰੀਆਂ ਸਥਾਪਤ ਕੀਤੀਆਂ ਜਾਣਗੀਆਂ।

## ਪੁਲਿਸ ਫੋਰਸਾਂ ਦਾ ਆਧੁਨਿਕੀਕਰਨ

248. ਨਵੀਂ ਉੱਭਰ ਰਹੀਆਂ ਚੁਣੌਤੀਆਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਨਜਿੱਠਣ ਲਈ ਸਰਕਾਰ ਦੀ ਤਰਜੀਹ ਪੁਲਿਸ ਫੋਰਸ ਦਾ ਆਧੁਨਿਕੀਕਰਣ ਕਰਨਾ ਹੈ। 2020-21 ਦੌਰਾਨ ਕਾਨੂੰਨ ਵਿਵਸਥਾ ਦੀ ਮਸ਼ੀਨਰੀ ਨੂੰ ਮਜ਼ਬੂਤ ਕਰਨ ਲਈ ਵੱਖ-ਵੱਖ ਯੋਜਨਾਵਾਂ ਤਹਿਤ 132 ਕਰੋੜ ਰੁਪਏ ਦੀ ਰਾਸ਼ੀ ਮੁਹੱਈਆ ਕਰਵਾਈ ਜਾ ਰਹੀ ਹੈ।

## ਜੇਲ੍ਹਾਂ ਵਿੱਚ ਸਿਹਤ ਬੁਨਿਆਦੀ ਢਾਂਚੇ ਦਾ ਸੁਧਾਰ

249. ਜੇਲ੍ਹਾਂ ਵਿੱਚ ਸਿਹਤ ਸੇਵਾਵਾਂ ਨੂੰ ਬਿਹਤਰ ਬਣਾਉਣ ਲਈ ਸਰਕਾਰ ਕੇਂਦਰੀ ਜੇਲ੍ਹ, ਹੁਸ਼ਿਆਰਪੁਰ ਵਿਖੇ ਇੱਕ ਨਵਾਂ ਹਸਪਤਾਲ ਬਣਾਏਗੀ ਅਤੇ ਰਾਜ ਦੀਆਂ 5 ਜੇਲ੍ਹਾਂ ਵਿੱਚ ਨਸ਼ਾ ਛੁਡਾਊ ਕੇਂਦਰ ਸਥਾਪਤ ਕੀਤੇ ਜਾਣਗੇ।

## ਜੇਲ੍ਹ ਸੁਰੱਖਿਆ ਅਤੇ ਨਿਗਰਾਨੀ ਪ੍ਰਣਾਲੀਆਂ ਵਿੱਚ ਵਾਧਾ

250. ਜੇਲ੍ਹ ਸੁਰੱਖਿਆ ਅਤੇ ਨਿਗਰਾਨੀ ਪ੍ਰਣਾਲੀਆਂ ਲਈ ਛੇਤੀ ਚਿਤਾਵਨੀ ਅਤੇ ਹਦਾਇਤਾਂ ਦੀ ਖੋਜ ਦੇ ਸੁਧਾਰ ਲਈ ਜੈਮਰ, ਬਾਡੀ ਸਕੈਨਰ, ਨਾਨ ਲੀਨੀਅਰ ਜੰਕਸ਼ਨ ਡਿਟੈਕਟਰ, ਦੰਗਾ ਵਿਰੋਧੀ ਕਿੱਟਸ, ਲਾਈਵ ਵਾਇਰ ਫੈਨਸਿੰਗ, ਬੋਲਾਰਡ ਬੂਮ ਬੈਰੀਅਰ / ਟਾਇਰ ਬੱਸਟਰਜ਼, ਆਰਟੀਫਿਸ਼ੀਅਲ ਇੰਟੈਲੀਜੈਂਸ ਯੋਗ ਸੀਸੀਟੀਵੀ ਸਿਸਟਮ ਲਈ ਸਾਲ 2020-21 ਦੌਰਾਨ 25 ਕਰੋੜ ਰੁਪਏ ਦੇ ਖ਼ਰਚ ਦੀ ਤਜ਼ਵੀਜ਼ ਕੀਤੀ ਗਈ।

## ਮਾਲੀਆ

251. ਪੰਜਾਬ ਦੇਸ਼ ਦਾ ਪਹਿਲਾ ਸੂਬਾ ਹੈ ਜਿਸ ਨੇ ਰਾਜ ਦੇ ਸਾਰੇ ਸਬ-ਰਜਿਸਟਰਾਰ ਅਤੇ ਸੰਯੁਕਤ-ਸਬ-ਰਜਿਸਟਰਾਰ ਦਫ਼ਤਰਾਂ ਵਿਚ ਦਸਤਾਵੇਜ਼ਾਂ ਦੀ ਆਨਲਾਈਨ ਰਜਿਸਟ੍ਰੇਸ਼ਨ ਲਈ ਰਾਸ਼ਟਰੀ ਜੇਨੇਰਿਕ ਦਸਤਾਵੇਜ਼ ਰਜਿਸਟਰ ਪ੍ਰਣਾਲੀ (ਐਨਜੀਡੀਆਰਐਸ) ਸ਼ੁਰੂ ਅਤੇ ਲਾਗੂ ਕੀਤੀ ਹੈ ਅਤੇ ਸਾਲ 2019-20 ਦੌਰਾਨ ਲਗਭਗ 6.20 ਲੱਖ ਦਸਤਾਵੇਜ਼ ਦਰਜ ਕੀਤੇ ਗਏ ਹਨ। ਅਸੀਂ ਰਾਜ ਦੀਆਂ 368 ਮਾਲੀਆ ਅਦਾਲਤਾਂ ਵਿੱਚ ਆਨਲਾਈਨ ਰੈਵੀਨਿਯੂ ਕੋਰਟ ਮੈਨੇਜਮੈਂਟ ਸਿਸਟਮ (ਆਰਸੀਐਮਸੀ) ਨੂੰ ਸ਼ੁਰੂ ਕਰਨ ਵਿੱਚ ਵੀ ਸਫ਼ਲ ਹੋਏ ਹਾਂ।

252. ਰਾਜ ਸਰਕਾਰ ਨੇ 5 ਜ਼ਿਲ੍ਹਿਆਂ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ ਅਤੇ ਐਸ.ਏ.ਐੱਸ. ਨਗਰ ਵਿਚ ਇਕ ਪਾਇਲਟ ਪ੍ਰਾਜੈਕਟ ਵੀ ਸ਼ੁਰੂ ਕੀਤਾ ਹੈ ਤਾਂ ਜੋ ਜ਼ਮੀਨ ਦੀ ਹੱਦ ਨੂੰ ਰਵਾਇਤੀ ਜਰੀਬ ਸਿਸਟਮ ਤੋਂ ਬਦਲ ਕੇ ਇਲੈਕਟ੍ਰਾਨਿਕ ਟੋਟਲ ਸਟੇਸ਼ਨ ਵਿਚ ਤਬਦੀਲ ਕੀਤਾ ਜਾ ਸਕੇ। ਇਸ ਤੋਂ ਇਲਾਵਾ, ਆਧੁਨਿਕ ਰਿਕਾਰਡ ਰੂਮ ਸਥਾਪਤ ਕਰਨ ਦਾ ਕੰਮ ਵੀ ਮੁਕੰਮਲ ਹੋਣ ਦੇ ਨੇੜੇ ਹੈ।

## ਗਵਰਨੈਂਸ ਸੁਧਾਰ

### ਈ-ਗਵਰਨੈਂਸ ਪ੍ਰਾਜੈਕਟ

253. ਸਾਡੀ ਸਰਕਾਰ ਨੇ ਪਾਣੀ ਅਤੇ ਸੀਵਰੇਜ ਪ੍ਰਬੰਧਨ, ਜਾਇਦਾਦ ਟੈਕਸ, ਵਪਾਰ ਲਾਇਸੈਂਸ, ਜਨਤਕ ਸ਼ਿਕਾਇਤ ਨਿਵਾਰਣ, ਫਾਇਰ ਸਰਵਿਸਿਜ਼, ਫੁਟਕਲ ਪ੍ਰਾਪਤੀਆਂ, ਬਿਲਡਿੰਗ ਪਲਾਨ ਮੈਨੇਜਮੈਂਟ ਆਦਿ ਸੇਵਾਵਾਂ ਮੁਹੱਈਆ ਕਰਵਾਉਣ ਲਈ 135 ਯੂ.ਐੱਲ.ਬੀਜ਼ ਵਿਚ ਈ-ਗਵਰਨੈਂਸ ਪ੍ਰੋਜੈਕਟ ਦੀ ਸ਼ੁਰੂਆਤ ਕੀਤੀ ਹੈ। ਜੋ ਕਿ ਰਾਜ ਵਿਚ ਜੀਵਨ ਦੀ ਸਹੂਲਤ ਨੂੰ ਸੁਧਾਰਨ ਵਿਚ ਮਦਦ ਕਰੇਗੀ। ਇਸ ਤੋਂ ਇਲਾਵਾ ਕਾਗਜ਼ ਰਹਿਤ ਅਤੇ ਵਾਤਾਵਰਣ ਦੇ ਅਨੁਕੂਲ ਬਣਾਉਣ ਦੇ ਉਦੇਸ਼ ਨਾਲ ਸਾਰੇ ਪ੍ਰਬੰਧਕੀ ਵਿਭਾਗਾਂ ਅਤੇ ਡੀ.ਸੀ.ਦਫਤਰਾਂ ਵਿੱਚ ਈ-ਦਫ਼ਤਰ ਲਾਗੂ ਕੀਤਾ ਗਿਆ ਹੈ।

### ਡਿਜੀਟਲ ਪੰਜਾਬ

254. ਰਾਜ ਸਰਕਾਰ ਸਾਰੇ ਪ੍ਰਬੰਧਕੀ ਵਿਭਾਗਾਂ ਵਿੱਚ ਡਿਜੀਟਲ ਪੰਜਾਬ ਪ੍ਰੋਗਰਾਮ ਤਹਿਤ ਪੰਜਾਬ ਐਂਟਰਪ੍ਰਾਈਜ਼ ਆਰਕੀਟੈਕਚਰ ਨੂੰ ਲਾਗੂ ਕਰਨ ਦਾ ਇਰਾਦਾ ਰੱਖਦੀ ਹੈ। ਇਸ ਤੋਂ ਇਲਾਵਾ ਆਪਣੇ ਨਾਗਰਿਕਾਂ ਨੂੰ ਸਾਰੇ ਦਸਤਾਵੇਜ਼ (ਸਰਟੀਫਿਕੇਟ, ਲਾਇਸੈਂਸ ਆਦਿ) ਆਪਣੇ ਆਨ ਲਾਈਨ ਡਿਜੀ ਲਾਕਰ ਖਾਤੇ ਵਿਚ ਪਹੁੰਚਾਉਣ ਲਈ ਰਾਜ ਵਿਚ ਡਿਜੀ ਲਾਕਰ ਲਾਗੂ ਕੀਤੇ ਜਾ ਰਹੇ ਹਨ। ਸਾਲ 2020-21 ਦੌਰਾਨ ਵੱਖ-ਵੱਖ ਈ-ਗਵਰਨੈਂਸ ਪ੍ਰਾਜੈਕਟਾਂ ਨੂੰ ਸ਼ੁਰੂ ਕਰਨ ਲਈ 68 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ।

## ਕਰਮਚਾਰੀਆਂ ਦੀ ਭਲਾਈ

255. ਰਾਜ ਸਰਕਾਰ ਨੇ ਹਾਲ ਹੀ ਵਿੱਚ ਮਿਤੀ 01.04.2019 ਤੋਂ ਇਸ ਦੇ ਸਾਰੇ ਐਨਪੀਐਸ ਤਹਿਤ ਆਉਂਦੇ ਕਰਮਚਾਰੀਆਂ ਨੂੰ ਸਰਕਾਰ ਦੇ ਹਿੱਸੇ ਵੱਜੋਂ ਯੋਗਦਾਨ ਨੂੰ 10% ਤੋਂ ਵਧਾ ਕੇ 14% ਕਰਨ ਸਬੰਧੀਅਧਿਸੂਚਨਾ ਜਾਰੀ ਕੀਤੀ ਹੈ। ਰਾਜ ਨੇ ਐਨਪੀਐਸ ਅਧੀਨ ਕਰਮਚਾਰੀਆਂ ਦੇ ਆਸ਼੍ਰਿਤਾਂ ਨੂੰ ਵੀ ਐਕਸ ਗ੍ਰੇਸ਼ੀਆ ਅਤੇ ਡੈੱਥ-ਕਮ-ਰਿਟਾਇਰਮੈਂਟ ਗ੍ਰੇਚੂਟੀ ਦੇ ਉਪਬੰਧ ਲਾਗੂ ਕਰਨ ਲਈ ਵੀ ਅਧਿਸੂਚਨਾ ਜਾਰੀ ਕੀਤੀ ਹੈ ਅਤੇ ਇਸ ਨੂੰ 01.01.2004 ਤੋਂ ਲਾਗੂ ਕੀਤਾ ਗਿਆ ਹੈ।

256. ਸ਼੍ਰੀਮਾਨ ਜੀ, ਸਰਕਾਰ ਨੇ ਆਪਣੀਆਂ ਡਿਜੀਟਲ ਪਹਿਲ ਕਦਮੀਆਂ ਦੇ ਇਕ ਹਿੱਸੇ ਵਜੋਂ 1 ਅਪ੍ਰੈਲ, 2018 ਤੋਂ ਰਾਜ ਦੇ ਸਾਰੇ ਸਰਕਾਰੀ ਕਰਮਚਾਰੀਆਂ ਦਾ ਸਰਵਿਸ ਰਿਕਾਰਡ ਰੱਖਣ ਵਾਲੇ ਮਨੁੱਖੀ ਸਰੋਤ ਪ੍ਰਬੰਧਨ ਪ੍ਰਣਾਲੀ (ਐਚਆਰਐਮਐਸ) ਨੂੰ ਸਫਲਤਾ ਪੂਰਵਕ ਲਾਗੂ ਕੀਤਾ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ 10 ਫਰਵਰੀ, 2020 ਨੂੰ ਆਈਐਚਆਰਐਮਐਸ ਐਪ ਵੀ ਆਰੰਭ ਕੀਤਾ ਹੈ, ਜਿਸ ਰਾਹੀਂ ਸਰਕਾਰੀ ਕਰਮਚਾਰੀ/ਅਧਿਕਾਰੀ ਉਸਦੇ ਸੇਵਾ ਰਿਕਾਰਡ ਨਾਲ ਸਬੰਧਤ ਸਾਰੇ ਵੇਰਵੇ ਇਸ ਐਪ ਰਾਹੀਂ ਵੇਖ ਸਕਦੇ ਹਨ।

## 6ਵਾਂ ਪੰਜਾਬ ਤਨਖਾਹ ਕਮਿਸ਼ਨ

257. 6ਵਾਂ ਪੰਜਾਬ ਤਨਖਾਹ ਕਮਿਸ਼ਨ ਮਿਤੀ 24.02.2016 ਨੂੰ ਇਕ ਅਧਿਸੂਚਨਾ ਰਾਹੀਂ ਬਣਾਇਆ ਗਿਆ ਸੀ ਅਤੇ ਇਹ ਨੇੜਲੇ ਭਵਿੱਖ ਵਿੱਚ ਆਪਣੀਆਂ ਸਿਫ਼ਾਰਸ਼ਾਂ ਪੇਸ਼ ਕਰੇਗਾ। ਇਸ ਦੇ ਮੱਦੇਨਜ਼ਰ, ਮੈਂ ਸਾਲ 2020-21 ਦੇ ਬਜਟ ਅਨੁਮਾਨਾਂ ਵਿਚ ਯੋਗ ਉਪਬੰਧ ਕੀਤਾ ਹੈ ਅਤੇ ਪੇਅ ਕਮਿਸ਼ਨ ਵਿੱਚ ਲਾਗੂ ਕਰ ਦਿੱਤਾ ਜਾਵੇਗਾ।

## ਆਬਕਾਰੀ ਅਤੇ ਕਰ

258. ਸਰਕਾਰ ਨੇ ਵਿੱਤੀ ਸਾਲ 2013-14 ਤੋਂ 2016-17 ਨਾਲ ਸਬੰਧਤ ਲੰਬਿਤ ਵੈਟ ਮੁਲਾਂਕਣ ਕੇਸਾਂ ਦਾ ਫ਼ੈਸਲਾ ਕਰਨ ਲਈ ਪੰਜਾਬ ਵੈਲਿਯੂ ਐਡਿਡ ਟੈਕਸ ਐਕਟ, 2005 ਦੇ ਤਹਿਤ ਇੱਕ ਨਵੀਂ ਮੁਲਾਂਕਣ ਨੀਤੀ ਨੂੰ ਅਧਿਸੂਚਿਤ ਕੀਤਾ ਹੈ। ਇਸ ਨੀਤੀ ਅਧੀਨ, ਛੋਟੇ ਵਪਾਰਕ ਅਦਾਰੇ ਮੁਲਾਂਕਣ ਤੋਂ ਮੁਕਤ ਹੋ ਜਾਣਗੇ ਅਤੇ 8,000 ਵੱਡੇ ਵਪਾਰਕ ਅਦਾਰਿਆਂ ਨੂੰ ਸਾਲ ਵਿਚ ਵੈਟ ਅਧੀਨ ਮੁਲਾਂਕਣ ਕੀਤਾ ਜਾਵੇਗਾ। ਨਤੀਜੇ ਵਜੋਂ ਸਾਲ 2013-14 ਤੋਂ 2016-17 ਨਾਲ ਸਬੰਧਤ ਕੇਸਾਂ ਦੀ ਗਿਣਤੀ 1,24,000 ਤੋਂ ਘਟ ਕੇ ਲਗਭਗ 30,000 ਰਹਿ ਜਾਵੇਗੀ। ਸਪੀਕਰ ਸਾਹਿਬ, ਸਵਾ ਲੱਖ ਕੇਸ ਵੈਟ ਦਾ ਜਿਹੜਾ ਪੁਰਾਣਾ ਨਿਜ਼ਾਮ ਹੈ, ਉਸ ਵਿੱਚ ਚੱਲ ਰਿਹਾ ਹੈ। ਸੀ.ਐਮ. ਸਾਹਿਬ ਨੇ ਹੁਕਮ ਕੀਤਾ ਹੈ ਕਿ ਜਿਹੜੀਆਂ ਵੱਡੀਆਂ ਫਰਮਾਂ ਹਨ, ਜਿਨ੍ਹਾਂ ਦਾ 8 ਕਰੋੜ ਤੋਂ 10 ਕਰੋੜ ਰੁਪਏ ਦਾ ਬਕਾਇਆ ਹੈ, ਉਨ੍ਹਾਂ ਨੂੰ ਛੱਡ ਕੇ, ਜਿਹੜੀਆਂ ਬਾਕੀ ਫਰਮਾਂ ਹਨ, ਉਨ੍ਹਾਂ ਨੇ ਜਿਹੜਾ ਵੀ ਟੈਕਸ ਭਰਿਆ ਹੈ, ਉਸੇ ਨੂੰ ਹੀ ਕਬੂਲ ਕਰ ਲਵੋ। ਇਸ ਨਾਲ ਸਪੀਕਰ ਸਾਹਿਬ, ਸਵਾ ਲੱਖ ਕੇਸ ਵਿੱਚੋਂ ਲੱਖ ਕੇਸ ਇਸੇ ਤਰ੍ਹਾਂ ਹੀ ਨਿਕਲ ਜਾਵੇਗਾ। ਸਿਰਫ 24 ਹਜ਼ਾਰ ਕੇਸਾਂ ਦਾ ਹੀ ਬਕਾਇਆ ਰਹਿ ਜਾਵੇਗਾ।

ਸਪੀਕਰ ਸਾਹਿਬ, ਮੁਲਕ ਮੰਦੇ ਦੇ ਹਾਲ ਵਿੱਚ ਚੱਲ ਰਿਹਾ ਸੀ। ਸਾਨੂੰ ਜਿਹੜਾ ਸੈਂਟਰਲ ਟੈਕਸ ਵਿੱਚੋਂ ਸ਼ੇਅਰ ਆਉਂਦਾ ਹੈ, ਜਿਸ ਵੇਲੇ ਅਸੀਂ ਬਜਟ ਬਣਾਉਂਦੇ ਹਾਂ ਤਾਂ ਸਾਨੂੰ ਇਤਲਾਹ ਕੀਤੀ ਜਾਂਦੀ ਹੈ ਕਿ ਐਤਕੀਂ ਤੁਹਾਡਾ ਇੰਨਾ ਸ਼ੇਅਰ ਹੋਵੇਗਾ, ਕਿਉਂਕਿ ਗੌਰਮਿੰਟ ਆਫ ਇੰਡੀਆ ਦੀ ਕੁਲੈਕਸ਼ਨ ਦੇ ਵਿੱਚ

ਕਮਤਰੀ ਆ ਗਈ। ਇਸ ਸਾਲ ਗੌਰਮਿੰਟ ਆਫ ਇੰਡੀਆ ਦੇ ਜਿਹੜੇ ਟੈਕਸ ਹਨ ਉਹ ਤਕਰੀਬਨ ਸਾਨੂੰ 3 ਹਜ਼ਾਰ ਕਰੋੜ ਰੁਪਏ ਘੱਟ ਮੁਹੱਈਆ ਹੋਣਗੇ। ਇਸ ਦੇ ਬਾਵਜੂਦ ਵੀ ਅਸੀਂ ਪੰਜਾਬ ਨੂੰ ਆਪਣੇ ਪੈਰਾਂ ਸਿਰ ਖੜ੍ਹਾ ਕੀਤਾ ਹੈ। ਤੁਸੀਂ ਯਕੀਨ ਮੰਨਿਓ ਕਿ ਇਨ੍ਹਾਂ ਨੇ ਤਿੰਨ ਵਾਰੀ ਜੀਐਸਟੀ ਕੰਪਨਸੇਸ਼ਨ ਲੇਟ ਕਰ ਦਿੱਤੀ, ਜੇਕਰ ਇਹ ਲੇਟ ਨਾ ਹੁੰਦੀ ਤਾਂ ਤੁਸੀਂ ਦੇਖਦੇ ਕਿ ਪੰਜਾਬ ਵਿੱਚ ਕਾਰੋਬਾਰ ਕਿੰਨੀ ਤੇਜ਼ੀ ਨਾਲ ਚਲਦਾ। ਮੈਂ ਕੈਪਟਨ ਅਮਰਿੰਦਰ ਸਿੰਘ ਸਾਹਿਬ ਤੋਂ ਮੁਆਫੀ ਮੰਗਦਾ ਹਾਂ, ਇਹ ਛੋਟਾ ਮੂੰਹ ਅਤੇ ਬੜੀ ਬਾਤ ਵਾਲੀ ਗੱਲ ਹੈ। ਸਪੀਕਰ ਸਾਹਿਬ, ਜੇ ਇਨ੍ਹਾਂ ਨੇ ਟੈਕਸ ਸਾਨੂੰ ਸਮੇਂ ਸਿਰ ਨਾ ਦਿੱਤਾ ਤਾਂ ਸਾਨੂੰ ਮਜਬੂਰਨ ਸੁਪਰੀਮ ਕੋਰਟ ਦਾ ਸਹਾਰਾ ਵੀ ਲੈਣਾ ਪੈਣਾ ਹੈ ਪਰ ਜਿਹੜਾ ਪੰਜਾਬ ਦਾ ਹੱਕ ਬਣਦਾ ਹੈ, ਉਹ ਹੱਕ ਅਸੀਂ ਦਿਵਾ ਕੇ ਰਹਾਂਗੇ। (ਥੰਪਿੰਗ)

259. ਜੀਐਸਟੀ ਦੇ ਅਧੀਨ ਟੈਕਸ ਦੀ ਪਾਲਣਾ ਦੇ ਉਪਾਵਾਂ ਨੂੰ ਵਧਾਉਣ ਲਈ ਕਾਰੋਬਾਰੀ ਖੁਫ਼ੀਆ ਸਾੱਫ਼ਟਵੇਅਰ ਦੀ ਵਰਤੋਂ ਨਾਲ ਇੱਕ ਨਵਾਂ ਡਾਟਾ ਮਾਈਨਿੰਗ ਸੈੱਲ ਸਥਾਪਤ ਕੀਤਾ ਗਿਆ ਹੈ ਅਤੇ ਵਿਭਾਗ ਜੀਐਸਟੀ ਨੈੱਟਵਰਕ ਰਾਹੀਂ ਭਾਰਤ ਸਰਕਾਰ ਵਲੋਂ ਸਾਂਝੀਆਂ ਕੀਤੀਆਂ ਗਈਆਂ ਰੈਡ ਫਲੈਗ ਰਿਪੋਰਟਾਂ 'ਤੇ ਨਿਰੰਤਰ ਕੰਮ ਕਰ ਰਿਹਾ ਹੈ ਤਾਂ ਜੋ ਜੀਐਸਟੀ ਦੀ ਚੋਰੀ ਨੂੰ ਰੋਕਿਆ ਜਾ ਸਕੇ ਅਤੇ ਮਾਲੀਆ ਪ੍ਰਾਪਤੀਆਂ ਵਿਚ ਵਾਧਾ ਕੀਤਾ ਜਾ ਸਕੇ।

260. ਵਿਭਾਗ ਨੇ ਅਗਲੇ ਸਾਲ ਦੇ ਦੌਰਾਨ ਈ-ਆਬਕਾਰੀ ਸਾੱਫਟਵੇਅਰ ਨੂੰ ਲਾਗੂ ਕਰਨ ਦਾ ਫੈਸਲਾ ਕੀਤਾ ਹੈ। ਇਹ ਆਈਟੀ ਅਧਾਰਤ ਸਿਸਟਮ ਇਲੈਕਟ੍ਰਾਨਿਕ ਵਿਧੀ ਨਾਲ ਆਬਕਾਰੀ ਨਾਲ ਸਬੰਧਤ ਸੇਵਾਵਾਂ ਪ੍ਰਾਪਤ ਕਰਨ ਵਿਚ ਉਪਭੋਗਤਾਵਾਂ ਦੀ ਸਹਾਇਤਾ ਤੋਂ ਇਲਾਵਾ ਪਾਲਣਾ ਨੂੰ ਬਿਹਤਰ ਬਣਾਉਣ ਵਿਚ ਵੀ ਮਦਦਗਾਰ ਹੋਵੇਗਾ।

261. ਜਨਾਬ ਸਪੀਕਰ ਸਾਹਿਬ, ਮੈਂ ਅਜ਼ੀਮ ਸਦਨ ਦਾ ਧਿਆਨ ਆਪਣੇ ਸਾਲ 2018-19 ਦੇ ਬਜਟ ਅਨੁਮਾਨਾਂ ਸਮੇਂ ਦਿੱਤੇ ਭਾਸ਼ਣ ਦੇ ਪੈਰਾ 188 ਦੇ ਹਵਾਲੇ ਵੱਲ ਦਿਵਾਉਂਦਿਆਂ ਚਾਹੁੰਦਾ ਹਾਂ:

"ਜੀਐਸਟੀ 1 ਜੁਲਾਈ, 2017 ਤੋਂ ਦੇਸ਼ ਵਿੱਚ ਲਾਗੂ ਕੀਤਾ ਗਿਆ ਹੈ, ਜਦੋਂਕਿ ਇਸ ਦੇ ਲਾਗੂਕਰਣ ਨੇ ਰਾਜ ਦੇ ਮਾਲੀਏ ਦੇ ਨਕਦ ਪ੍ਰਵਾਹ 'ਤੇ ਇਸ ਹੱਦ ਤੱਕ ਗੰਭੀਰ ਪ੍ਰਭਾਵ ਪਾਇਆ ਹੈ ਕਿ ਉਹ ਸ਼ੁਰੂਆਤੀ ਮਹੀਨਿਆਂ ਵਿੱਚ ਪ੍ਰਾਪਤੀਆਂ ਅਤੇ ਸਮੇਂ ਦੇ ਸੰਦਰਭ ਵਿੱਚ ਲਾਗੂ ਨਹੀਂ ਸਨ, ਅਸੀਂ ਉਮੀਦ ਕਰਦੇ ਹਾਂ ਕਿ ਵਿੱਤੀ ਸਾਲ ਦੇ ਅੰਤ ਤੱਕ ਰਾਜ ਨੂੰ ਆਪਣੇ ਸਾਰੇ ਭਰੋਸੇਯੋਗ ਮਾਲੀਏ ਪ੍ਰਾਪਤ ਹੋਣਗੇ। ਇਸ ਅਨਿਸ਼ਚਿਤਤਾ ਦਾ ਅਸਰ ਬੇਸ਼ੱਕ ਵਿਕਾਸ ਕਾਰਜਾਂ ਲਈ ਫੰਡ ਜਾਰੀ ਕਰਨ ਲਈ ਰਾਜ ਦੀ ਸਮਰੱਥਾ ਉੱਤੇ ਵੀ ਪਿਆ ਹੈ।"

262. ਮੇਰੀ ਇਸ ਉਮੀਦ ਨੂੰ, ਕਿ ਰਾਜ ਨੂੰ ਆਪਣੇ ਸਾਰੇ ਭਰੋਸੇਯੋਗ ਮਾਲੀਏ ਪ੍ਰਾਪਤ ਹੋਣਗੇ,

ਬਦਕਿਸਮਤੀ ਨਾਲ ਬੂਰ ਨਹੀਂ ਪਿਆ। ਭਾਰਤ ਸਰਕਾਰ, ਰਾਜਾਂ ਨਾਲ ਸਲਾਹ ਮਸ਼ਵਰੇ ਨੂੰ ਤਾਂ ਛੱਡੋ, ਬਿਨਾਂ ਕੋਈ ਜ਼ਿਕਰ ਕੀਤੇ ਕਿਸੇ ਪਛਤਾਵੇ ਦੇ ਇਕਤਰਫਾ ਹੁੰਦੇ ਹੋਏ ਜੀਐਸਟੀ ਦੇ ਸੁਚਾਰੂ ਭੁਗਤਾਨ ਨੂੰ ਯਕੀਨੀ ਬਣਾਉਣ ਦੀ ਆਪਣੀ ਮੁੱਖ ਗਾਰੰਟੀ ਤੋਂ ਹੀ ਪਲਟ ਗਈ। ਕੇਂਦਰੀ ਵਿੱਤ ਮੰਤਰੀ ਨੇ ਵਿੱਤੀ ਸਾਲ 2020-21 ਦੇ ਬਜਟ ਭਾਸ਼ਣ ਵਿਚ ਕਿਹਾ ਹੈ ਕਿ “ਇਸ ਤੋਂ ਬਾਅਦ, ਫੰਡ ਵਿਚ ਤਬਦੀਲੀ ਸਿਰਫ ਜੀਐਸਟੀ ਮੁਆਵਜ਼ਾ ਸੈੱਸ ਦੇ ਜ਼ਰੀਏ ਵਸੂਲੀ ਉਪ ਕਰ ਤੱਕ ਸੀਮਤ ਰਹੇਗੀ” ਭਾਵ ਇਸ ਦਾ ਅਰਥ ਇਹ ਹੈ ਕਿ ਭਾਰਤ ਸਰਕਾਰ ਨੇ ਮੁਆਵਜ਼ੇ ਨੂੰ ਵਧਾਉਣ ਤੇ ਕੰਮ ਕਰਨ ਦੀ ਬਜਾਏ ਇਕੱਠੀ ਕੀਤੀ ਵਸੂਲੀ ਨੂੰ ਸੀਮਤ ਕਰਨ ਦਾ ਅਸਾਨ ਤਰੀਕਾ ਅਪਣਾਇਆ ਹੈ।ਇਸ ਸਾਲ ਯਕੀਨੀ ਮਾਲੀਏ ਦੇ ਮੁਆਵਜ਼ੇ ਦੀ ਦੇਣਦਾਰੀ ਪਹਿਲਾਂ ਹੀ ਤਿੰਨ ਵਾਰ ਲੇਟ ਹੋ ਗਈ ਹੈ। ਹੋਰ ਵੀ ਨਿਰਾਸ਼ਾਜਨਕ ਗੱਲ ਇਹ ਹੈ ਕਿ ਮੈਨੂੰ ਜੋ ਖਦਸ਼ਾ ਸੀ ਕਿ ਵਿਕਾਸ ਦੀ ਕਾਰਜਾਂ ਲਈ ਫੰਡ ਜਾਰੀ ਕਰਨ ਦੀ ਰਾਜ ਦੀ ਯੋਗਤਾ 'ਤੇ ਇਸ ਅਸਪੱਸ਼ਟਤਾ ਦਾ ਗੰਭੀਰ ਪ੍ਰਭਾਵ ਪਵੇਗਾ, ਉਹ ਸੱਚ ਸਾਬਤ ਹੋਇਆ ਹੈ।

263. ਇਸ ਤੋਂ ਇਲਾਵਾ, ਕੇਂਦਰੀ ਟੈਕਸਾਂ ਵਿਚ ਸਾਡੇ ਹਿੱਸੇ ਦੇ ਸਪੁਰਦਗੀ ਦੇ ਸਬੰਧ ਵਿਚ, ਭਾਰਤ ਸਰਕਾਰ ਨੇ ਸਾਲ 2019-20 ਲਈ ਆਪਣੇ ਸੋਧੇ ਅਨੁਮਾਨਾਂ ਵਿਚ ਸਾਡੇ ਹਿੱਸੇ ਨੂੰ 2,974 ਕਰੋੜ ਰੁਪਏ ਤੱਕ ਘਟਾ ਦਿੱਤਾ ਹੈ, ਜਿਸ ਨਾਲ ਸਾਡੇ ਵਚਨਬੱਧ ਅਤੇ ਵਿਕਾਸ ਖਰਚਿਆਂ ਲਈ ਫੰਡ ਦੇਣ ਦੀਆਂ ਸਾਡੀਆਂ ਕੋਸ਼ਿਸ਼ਾਂ ਵਿਚ ਗੰਭੀਰ ਵਿਘਨ ਪੈ ਰਿਹਾ ਹੈ।

## ਬਜਟ ਇਕ ਝਲਕ

ਜਨਾਬ ਸਪੀਕਰ ਸਾਹਿਬ,

264. ਸਾਲ 2020-21 ਲਈ ਕੁੱਲ ਬਜਟ ਆਕਾਰ 1,54,805 ਕਰੋੜ ਰੁਪਏ ਹੈ ਪ੍ਰੰਤੂ ਚਾਲੂ ਸਾਲ ਲਈ ਉਪਾਅ ਅਤੇ ਸਾਧਨ ਲੈਣ ਦੇਣ ਲਈ 35,000 ਕਰੋੜ ਰੁਪਏ ਦਾ ਬਜਟੀ ਉਪਬੰਧ ਮੁਹੱਈਆ ਕਰਨ ਤੋਂ ਬਾਅਦ ਵਾਸਤਵਿਕ ਬਜਟ ਆਕਾਰ 1,19,805 ਕਰੋੜ ਰੁਪਏ ਹੈ। ਕੁੱਲ ਪ੍ਰਾਪਤੀਆਂ 1,53,048 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। ਵੇਰਵੇ ਨਿਮਨ ਅਨੁਸਾਰ ਹਨ :

| ਲੜੀ ਨੰ. | ਮੱਦ | ਸੋਧੇ ਅਨੁਮਾਨ 2019-20 (ਕਰੋੜ ਰੁਪਏ) | ਬਜਟ ਅਨੁਮਾਨ 2020-21 (ਕਰੋੜ ਰੁਪਏ) |
|---|---|---|---|
| 1. | **ਮਾਲੀਆ ਪ੍ਰਾਪਤੀਆਂ** (2+3+4+5) | **73975** | **88004** |
| 2. | ਰਾਜ ਦਾ ਆਪਣਾ ਕਰ ਮਾਲੀਆ | 33739 | 35824 |

| | | | |
|---|---|---|---|
| 3. | ਰਾਜ ਦਾ ਆਪਣਾ ਗ਼ੈਰ-ਕਰ ਮਾਲੀਆ | 7962 | 8046 |
| 4. | ਕੇਂਦਰੀ ਟੈਕਸਾਂ ਦਾ ਹਿੱਸਾ | 10346 | 14021 |
| 5. | ਕੇਂਦਰ ਤੋਂ ਗ੍ਰਾਂਟ-ਇਨ-ਏਡ | 21928 | 30113 |
| **6.** | **ਪੂੰਜੀਗਤ ਪ੍ਰਾਪਤੀਆਂ (7+8+9)** | **75010** | **65043** |
| 7. | ਉਪਾਅ ਤੇ ਸਾਧਨ ਪੇਸ਼ਗੀਆਂ ਤੋਂ ਇਲਾਵਾ ਜਨਤਕ ਕਰਜ਼ | 26947 | 29998 |
| 8. | ਉਪਾਅ ਅਤੇ ਸਾਧਨ ਪੇਸ਼ਗੀਆਂ | 32000 | 35000 |
| 9. | ਗੈਰ ਕਰਜ਼ ਪ੍ਰਾਪਤੀਆਂ | 16064 | 45 |
| 10. | **ਕੁੱਲ ਪ੍ਰਾਪਤੀਆਂ** (1+6) | **148986** | **153048** |
| 11. | **ਮਾਲੀਆ ਖ਼ਰਚ** (12+13+14+15) | **86602** | **95716** |
| 12. | ਤਨਖਾਹਾਂ ਅਤੇ ਉਜਰਤਾਂ (ਗ੍ਰਾਂਟ-ਇਨ-ਏਡ ਸਮੇਤ) | 25449 | 27639 |
| 13. | ਪੈਨਸ਼ਨ ਅਤੇ ਰਿਟਾਇਰਮੈਂਟ ਲਾਭ | 10213 | 12267 |
| 14. | ਵਿਆਜ ਅਦਾਇਗੀਆਂ | 17625 | 19075 |
| 15. | ਹੋਰ ਮਾਲੀਆ ਖ਼ਰਚ | 33315 | 36735 |
| 16. | **ਪੂੰਜੀਗਤ ਖ਼ਰਚ** | **19641** | **10280** |
| 17. | ਉਪਾਅ ਅਤੇ ਸਾਧਨ ਪੇਸ਼ਗੀਆਂ ਤੋਂ ਇਲਾਵਾ ਜਨਤਕ ਕਰਜ਼ ਦਾ ਭੁਗਤਾਨ | 12633 | 12928 |
| 18. | ਉਪਾਅ ਅਤੇ ਸਾਧਨ ਪੇਸ਼ਗੀਆਂ ਦਾ ਭੁਗਤਾਨ | 32000 | 35000 |
| 19. | ਕਰਜ਼ਾ ਪੇਸ਼ਗੀਆਂ | 821 | 882 |
| 20. | **ਕੁੱਲ ਖ਼ਰਚ** (11+16+17+18+19) | **151697** | **154805** |
| 21. | **ਮਾਲੀਆ ਘਾਟਾ** (11-1) | **12627** | **7712** |

| | | | |
|---|---|---|---|
| | ਜੀ ਐਸ ਡੀ ਪੀ ਦੀ ਪ੍ਰਤੀਸ਼ਤ ਵਜੋਂ ਮਾਲੀਆ ਘਾਟਾ | 2.20 | 1.20 |
| 22. | **ਵਿੱਤੀ ਘਾਟਾ** (21+19+16-9) | 17025 | 18828 |
| | ਜੀ ਐਸ ਡੀ ਪੀ ਦੀ ਪ੍ਰਤੀਸ਼ਤ ਵਜੋਂ ਵਿੱਤੀ ਘਾਟਾ | 2.96 | 2.92 |
| 23. | ਮੁਢਲਾ ਘਾਟਾ (+) ਮੁਢਲਾ ਵਾਧਾ (-)(22-14) | -600 | -247 |
| 24. | **ਬਕਾਇਆ ਕਰਜ਼** | 228906 | 248236 |
| | ਜੀ ਐਸ ਡੀ ਪੀ ਦੀ ਪ੍ਰਤੀਸ਼ਤ ਵਜੋਂ ਬਕਾਇਆ ਕਰਜ | 39.83 | 38.53 |
| **25.** | **ਚਲੰਤ ਕੀਮਤਾਂ ਤੇ ਜੀ. ਐੱਸ. ਡੀ.ਪੀ.** | 574760 | 644326 |

*ਅੰਕੜਿਆਂ ਨੂੰ ਪੂਰ ਕਰ ਦਿੱਤਾ ਗਿਆ ਹੈ

265. ਇਸ ਸਦਨ ਨੂੰ ਸੂਚਿਤ ਕਰਨ ਦਾ ਇਹ ਮੇਰਾ ਖ਼ੁਸਨੁਮਾ ਫਰਜ਼ ਹੈ ਕਿ ਉਹ ਰਾਜ ਜਿਹੜਾ ਸਾਲ 2006 ਤੋਂ ਬਾਅਦ ਪ੍ਰਾਇਮਰੀ ਸਰਪਲਸ ਵਿਚ ਨਹੀਂ ਸੀ ਰਿਹਾ Primary surplus ਦਾ ਮਤਲਬ ਹੈ ਕਿ ਜੇ ਤੁਸੀਂ ਆਪਣੇਕਰਜ਼ੇ ਅਤੇ ਉਸ ਦੀਆਂ ਅਦਾਇਗੀਆਂ ਨੂੰ ਅੱਡ ਛੱਡ ਦਿਓ ਤਾਂ ਤੁਹਾਡੀ ਆਮਨ ਅਤੇ ਖਰਚ ਵਿੱਚ ਖਸਾਰਾ ਕੀ ਹੈ, ਖਰਚਾ ਜ਼ਿਆਦਾ ਸੀ ਅਤੇ ਆਮਦਨ ਘੱਟ ਸੀ। ਸਪੀਕਰ ਸਾਹਿਬ, ਮੈਨੂੰ ਇਸ ਸਦਨ ਵਿੱਚ ਕਹਿੰਦੀਆਂ ਫਖਰ ਮਹਿਸੂਸ ਹੋ ਰਿਹਾ ਹੈ ਕਿ ਕਾਂਗਰਸ ਪਾਰਟੀ ਦੀ ਸਰਕਾਰ ਦੇ ਪਹਿਲੇ , ਦੂਜੇ ਅਤੇ ਤੀਜੇ ਸਾਲ ਵਿੱਚ ਪੰਜਾਬ primary surplus ਵਿੱਚ ਪਹੁੰਚ ਗਿਆ ਹੈ। (ਥੰਪਿੰਗ) ਸਾਲ 2006 ਤੋਂ ਬਾਅਦ 13 ਸਾਲ ਬਾਅਦ ਇਹ primary surplus ਹੋਇਆ ਹੈ ਅਤੇ ਸਾਲ 2020-21 (ਬਜਟ ਅਨੁਮਾਨ) ਵਿਚ ਵੀ ਅਸੀਂ ਪ੍ਰਾਇਮਰੀ ਸਰਪਲਸ ਵਿਚ ਰਹਿਣ ਦੀ ਉਮੀਦ ਰੱਖਦੇ ਹਾਂ। (ਥੰਪਿੰਗ)

266. ਆਪਣੇ ਪੁਖਤਾ ਯਕੀਨ ਨੂੰ ਅੱਗੇ ਵਧਾਉਣ ਲਈ ਮੈਂ ਤੁਹਾਡੇ ਇਜਾਜ਼ਤ ਨਾਲ ਅਜ਼ੀਮ ਹੁਕਮਰਾਨ ਤੇ ਸਾਬਕਾ ਅਮਰੀਕੀ ਸਦਰ ਫਰੈਂਕਲਿਨ ਡੀ. ਰੂਜਵਲਟ ਦਾ ਮਸਹੂਰ ਜੁਮਲਾ ਨਕਲ ਕਰਦਾ ਹਾਂ ਕਿ ਉਹ ਕਹਿੰਦੇ ਸਨ ਕਿ:

> "the only thing we have to fear is fear itself…"
> ਉਹ ਵਾਹਿਦ ਚੀਜ ਜਿਸ ਤੋਂ ਡਰਨਾ ਚਾਹੀਦਾ ਹੈ ਉਹ ਖੁਦ ਡਰ ਹੈ'

ਇਸ ਗੱਲ ਦੀ ਨਸੀਹਤ ਅਮਰੀਕਾ ਵਾਲਿਆਂ ਨੂੰ 1933 ਵਿੱਚ ਨਿਹਾਇਤ ਗ਼ਮਗੀਨ ਮਾਹੌਲ ਅਤੇ ਮੰਦੀ ਦੇ ਹਾਲਾਤ ਵਿੱਚ ਕਹੀ ਗਈ ਸੀ ਜਿਹੜੀ ਤਕਰੀਬਨ 90 ਸਾਲ ਬਾਅਦ ਪੰਜਾਬ ਦੇ ਹਾਲਾਤ ਤੇ ਸੱਚ ਸਾਬਤ ਹੁੰਦੀ ਹੈ।

267. ਸਾਡੇ ਲਈ ਸਭ ਤੋਂ ਪਹਿਲਾ ਅਤੇ ਮੁਸ਼ਕਲ ਕੰਮ ਪੰਜਾਬ ਦੇ ਕਰਜ਼ ਦੇ ਬੋਝ ਨੂੰ ਘੱਟ ਕਰਨ ਲਈ ਅਜਿਹਾ ਤਰੀਕਾ ਵਜ਼ਾਹ ਕਰਨਾ ਹੈ ਜਿਸ ਵਿੱਚ ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ ਪੰਜਾਬ ਦੇ ਆਮ ਆਦਮੀ ਤੇ ਇਸ ਅਮਲ ਦਾ ਬੋਝ ਘੱਟ ਤੋਂ ਘੱਟ ਪਵੇ। ਇਹ ਕੋਈ ਅਜਿਹਾ ਕੰਮ ਨਹੀਂ ਜਿਸ ਨੂੰ ਹੱਲ ਕਰਨਾ ਨਾ-ਮੁਮਕਿਨ ਹੋਵੇ। ਬੇਸ਼ਰਤੇ ਅਸੀਂ ਦਾਨਿਸ਼ਮੰਦੀ ਅਤੇ ਹੌਸਲੇ ਨਾਲ ਇਸ ਦਾ ਮੁਕਾਬਲਾ ਕਰੀਏ। ਇਹ ਕੰਮ ਸਿਰਫ ਇੱਕ ਮਜ਼ਬੂਤ ਔਰ ਬਾ-ਹੌਸਲਾ ਸਰਕਾਰ ਹੀ ਕਰ ਸਕਦੀ ਹੈ। ਇਸ ਮਸਲੇ ਨਾਲ ਉਸੇ ਤਰ੍ਹਾਂ ਨਿਪਟਣਾ ਹੈ ਜਿਸ ਤਰ੍ਹਾਂ ਲੋਕ ਜੰਗ ਦੇ ਹੰਗਾਮੀ ਹਾਲਾਤ ਨਾਲ ਨਿਪਟਦੇ ਹਨ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਇਹ ਕਹਾਂਗਾ ਕਿ ਜਿਹੜੇ ਵੀ ਬਜਟ ਅਨੁਮਾਨ ਹਨ, ਤੁਸੀਂ ਇਨ੍ਹਾਂ ਦਾ ਜਿਹੜਾ ਤਫਸੀਲੀ ਜਾਇਜ਼ਾ ਲਓਗੇ, ਕਿਉਂਕਿ ਅਗਲੇ ਦੋ ਦਿਨ ਛੁੱਟੀਆਂ ਹਨ, ਫਿਰ ਇਸ ਤੇ ਬਹਿਸ ਵੀ ਹੋਣੀ ਹੈ। ਮੈਂ ਇਸ ਗੱਲ ਦਾ ਖੈਰ ਮਕਦਮ ਕਰਦਾ ਹਾਂ।ਸਪੀਕਰ ਸਾਹਿਬ, ਮੈਂ ਇੱਕ ਗੱਲ ਰਸੂਖ ਨਾਲ ਕਹਿ ਸਕਦਾ ਹਾਂ ਕਿ ਜਦੋਂ ਮੈਂਬਰ ਸਾਹਿਬ ਇਸ ਨੂੰ ਰਸੂਖ ਨਾਲ ਪੜ੍ਹਨਗੇ ਤਾਂ ਉਨ੍ਹਾਂ ਮਹਿਸੂਸ ਹੋਵੇਗਾ ਕਿ ਫਾਈਨਾਂਸ ਡਿਪਾਰਟਮੈਂਟ ਨੇ ਮੌਜੂਦਾ ਹਾਲਾਤ ਦੌਰਾਨ ਸੂਝ-ਬੂਝ ਨਾਲ ਕੰਮ ਕੀਤਾ ਹੈ। ਅਗਰ ਇਸ ਵਿੱਚ ਕੋਈ ਖਾਮੀਆਂ ਨਜ਼ਰ ਆਉਣ ਤਾਂ ਮੈਂ ਇਸ ਦੀ ਮੁਆਫੀ ਚਾਹੁੰਦਾ ਹਾਂ। ਇਹ ਗਲਤੀਆਂ ਤੁਸੀਂ ਮੇਰੀ ਨਿਗ੍ਹਾ ਵਿੱਚ ਵੀ ਜ਼ਰੂਰ ਕਰਵਾਇਓ।

268. ਸਾਡੇ ਲਈ ਸਭ ਤੋਂ ਪਹਿਲਾ ਅਤੇ ਮੁਸ਼ਕਲ ਕੰਮ ਪੰਜਾਬ ਦੇ ਕਰਜ਼ ਦੇ ਬੋਝ ਨੂੰ ਘੱਟ ਕਰਨ ਲਈ ਅਜਿਹਾ ਤਰੀਕਾ ਵਜ਼ਾਹ ਕਰਨਾ ਹੈ ਜਿਸ ਵਿੱਚ ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ ਪੰਜਾਬ ਦੇ ਆਮ ਆਦਮੀ ਤੇ ਇਸ ਅਮਲ ਦਾ ਬੋਝ ਘੱਟ ਤੋਂ ਘੱਟ ਪਵੇ। ਇਹ ਕੋਈ ਅਜਿਹਾ ਕੰਮ ਨਹੀਂ ਜਿਸ ਨੂੰ ਹੱਲ ਕਰਨਾ ਨਾ-ਮੁਮਕਿਨ ਹੋਵੇ। ਬੇਸ਼ਰਤੇ ਅਸੀਂ ਦਾਨਿਸ਼ਮੰਦੀ ਅਤੇ ਹੌਸਲੇ ਨਾਲ ਇਸ ਦਾ ਮੁਕਾਬਲਾ ਕਰੀਏ। ਇਹ ਕੰਮ ਸਿਰਫ ਇੱਕ ਮਜ਼ਬੂਤ ਔਰ ਬਾ-ਹੌਸਲਾ ਸਰਕਾਰ ਹੀ ਕਰ ਸਕਦੀ ਹੈ। ਇਸ ਮਸਲੇ ਨਾਲ ਉਸੇ ਤਰ੍ਹਾਂ ਨਿਪਟਣਾ ਹੈ ਜਿਸ ਤਰ੍ਹਾਂ ਲੋਕ ਜੰਗ ਦੇ ਹੰਗਾਮੀ ਹਾਲਾਤ ਨਾਲ ਨਿਪਟਦੇ ਹਨ।

269. ਮੇਰੇ ਕੁਝ ਨਿੰਦਕ ਦੇ ਦਾਅਵਿਆਂ ਦੇ ਉਲਟ ਮੈਂ ਇਤਨਾ ਵੀ ਨਾ-ਤਜ਼ਰਬੇਕਾਰ ਨਹੀਂ ਸੀ ਕਿ ਮੈਂ ਇਹ ਸਮਝ ਲੈਂਦਾ ਕਿ ਇੱਕ ਹੀ ਇਲੈਕਸ਼ਨ ਸਾਈਕਲ ਯਾ ਪੰਜ ਸਾਲਾਂ ਵਿੱਚ ਪੰਜਾਬ ਕਰਜ਼-ਮੁਕਤ ਹੋ ਜਾਏਗਾ। ਖਾਸ ਤੌਰ ਤੇ ਅਜਿਹੀ ਸੂਰਤੇਹਾਲ ਵਿੱਚ ਜਦਕਿ ਵਜ਼ੀਰ ਖਜ਼ਾਨਾ ਮੇਰੇ ਵਰਗਾ ਇੱਕ ਸਾਦਾ ਬੰਦਾ ਹੈ। ਮੈਂ ਇਮਾਨਦਾਰੀ ਅਤੇ ਪੁਖਤਾ ਯਕੀਨ ਤੇ ਜ਼ੋਰ ਦਿੱਤਾ ਹੈ--ਇੱਕ ਐਸਾ ਯਕੀਨ ਜਿਸ ਦੀਆਂ ਜੜ੍ਹਾਂ ਰੱਬ

ਦੀ ਨੁਸਰਤ ਅਤੇ ਪੰਜਾਬ ਦੇ ਲੋਕਾਂ ਦੀ ਹਿੰਮਤ ਨਾਲ ਜੁੜੀਆਂ ਹਨ--ਅਤੇ ਉਹ ਇਹ ਹੈ ਕਿ ਅਸੀਂ ਰਲ ਮਿਲ ਕੇ ਕੰਮ ਕਰਕੇ ਆਪਣੀ ਮਾਲੀ ਮੁਸ਼ਕਲਾਤ ਤੋਂ ਬਾਹਰ ਨਿਕਲ ਸਕਦੇ ਹਾਂ। ਦਰ ਹਕੀਕਤ ਸਾਡੇ ਕੋਲ ਇਸ ਤੋਂ ਇਲਾਵਾ ਕੋਈ ਹੋਰ ਰਸਤਾ ਵੀ ਨਹੀਂ ਹੈ। ਜੋ ਕੁਛ ਮੈਂ ਦੇਖਿਆ ਹੈ ਅਤੇ ਜ਼ੋ ਕੁਛ ਮੈਂ ਜਾਣਿਆ ਹੈ ਇਸ ਤੋਂ ਇਹੀ ਗੱਲ ਸਮਝ ਆਉਂਦੀ ਹੈ ਕਿ ਪੰਜਾਬੀ ਚਣੌਤੀਆਂ ਦਾ ਮੁਕਾਬਲਾ ਕਰ ਸਕਦੇ ਹਨ ਜੇ ਇਸ ਦੀ ਆਬਾਦੀ ਦਾ ਇਰਾਦਾ ਹੋ ਜਾਵੇ। ਇਹੀ ਪੰਜਾਬੀਆਂ ਦੀ ਅਸਲੀ ਸ਼ਨਾਖਤ ਹੈ। ਜਿਸ ਤੋਂ ਸਾਨੂੰ ਆਉਣ ਵਾਲੇ ਰੌਸ਼ਨ ਸਵੇਰ ਦੀ ਉਮੀਦ ਨਜ਼ਰ ਆਉਂਦੀ ਹੈ। ਮੈਨੂੰ ਯਕੀਨ ਹੈ ਕਿ ਇਹੋ ਰੱਬ ਦੀ ਮਰਜ਼ੀ ਹੈ ਤੇ ਇਹੋ ਸਾਡੇ ਲੋਕਾਂ ਦਾ ਮੁਕੱਦਰ ਹੈ।

270. I would welcome constructive criticism on this budget. ਲਿਹਾਜ਼ਾ ਅਸੀਂ ਹਮੇਸ਼ਾ ਤਾਮੀਰੀ (Constructive) ਤਨਕੀਦ (Criticism) ਦਾ ਖੈਰ ਮਕਦਮ (Welcome) ਕਰਦੇ ਹਾਂ। ਲੇਕਿਨ ਸਾਨੂੰ ਇਹ ਹਕੀਕਤ ਜ਼ਰੂਰ ਯਾਦ ਰੱਖਣੀ ਚਾਹੀਦੀ ਹੈ ਕਿ ਤਨਕੀਦ ਕਰਨਾ ਤਾਂ ਆਸਾਨ ਹੈ ਪਰ ਦਰੁਸਤ ਰਸਤੇ ਦੀ ਨਿਸ਼ਾਨਦੇਹੀ ਕਰਨਾ ਬਹੁਤ ਮੁਸ਼ਕਲ ਹੈ। ਇਸ ਤੋਂ ਇਲਾਵਾ ਹਰ ਇਨਸਾਨ ਨੂੰ ਅਤੇ ਖਾਸ ਤੌਰ ਤੇ ਮੈਂਬਰ ਸਾਹਿਬਾਨ ਜੋ ਇਸ ਹਾਊਸ ਵਿੱਚ ਮੌਜੂਦ ਹਨ ਉਹਨਾਂ ਨੂੰ ਆਪਣੀ ਰਾਏ ਦੇਣ ਦਾ ਪੂਰਾ-ਪੂਰਾ ਹੱਕ ਹਾਸਲ ਹੈ--ਪਰ it is very easy to be critical but it is very difficult to be correct. ਤਮਾਮ ਰਾਏ ਯਕਸਾ ਨਹੀਂ ਹੁੰਦੀ--ਮੈਂ ਆਪਣੇ ਕਾਬਲੇ ਕਦਰ ਸਹਿਯੋਗੀਆਂ ਤੋਂ ਇਸ ਬਜਟ ਵਿੱਚ ਉਸੇ ਜਜ਼ਬੇ ਨਾਲ ਸ਼ਾਮਲ ਹੋਣ ਦੀ ਗੁਜ਼ਾਰਿਸ਼ ਕਰਦਾ ਹਾਂ ਜਿਸ ਜ਼ਜ਼ਬੇ ਨਾਲ ਇਸ ਬਜਟ ਨੂੰ ਤਿਆਰ ਕੀਤਾ ਗਿਆ ਹੈ। ਯਾਨੀ ਸੂਬੇ ਦੀ ਭਲਾਈ ਲਈ, ਖਿਦਮਤ ਲਈ, ਅਤੇ ਬਿਨਾਂ ਕਿਸੇ ਭੇਦ-ਭਾਵ ਤੋਂ ਲੋਕਾਂ ਦੀ ਮਦਦ ਦਾ ਜ਼ਜ਼ਬਾ ਮਤਲੂਬ ਹੈ।

**ਪੰਜਾਬ ਦੇ ਇਕ ਹੋਰ ਮਹਾਨ ਸਪੂਤ ਸਾਹਿਬ ਲੁਧਿਆਣਵੀ ਦਾ ਕਲਾਮ ਹੈ:**

(ਅੰਧੇਰੀ ਸ਼ਬ ਮੇਂ ਭੀ ਤਾਮੀਰ-ਏ-ਆਸ਼ੀਆਂ ਨਾ ਰੁਕੇ,

ਨਹੀਂ ਚਰਾਗ ਤੋ ਕਿਆ ਬਰਕ ਤੋ ਚਮਕਤੀ ਹੈ।

ਇਹ ਸਤਰਾਂ ਲਹੂ ਨਾਲ ਲਿਖਣ ਵਾਲੀਆਂ ਹਨ।

ਰਾਤ ਤਾਂ ਬੜੀ ਹਨੇਰੀ ਸੀ, ਆਸ਼ੀਆ ਆਲ੍ਹਣੇ ਨੂੰ ਕਹਿੰਦੇ ਹਨ, ਇਹ ਆਲ੍ਹਣਾ 1947 ਵਿੱਚ ਬੜੇ ਔਖੇ ਹੋ ਕੇ ਬਣਾਇਆ ਸੀ ਔਰ ਕਹਿੰਦਾ ਹੈ ਕਿ ਹਨੇਰੀਆਂ ਰਾਤਾਂ ਦੇ ਵਿੱਚ ਵੀ ਇਹ ਤਾਮੀਰ ਏ ਆਸ਼ੀਆਂ ਨਾ ਰੁਕੇ। ਦੀਵੇ ਤਾਂ ਹੈ ਨਹੀਂ ਸੀ ਪਰ ਬਿਜਲੀਆਂ ਤਾਂ ਚਮਕਦੀਆਂ ਸੀ, ਬਿਜਲੀਆਂ ਵਿਚ ਹੀ ਆਲ੍ਹਣਾ ਬਣਾ ਲਿਆ।

271. ਅਵਾਮੀ ਲੀਡਰ ਅਤੇ ਇੱਕ ਅੱਛੇ ਦੋਸਤ, ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ, ਪੰਜਾਬ-- ਦੀ ਰਹਿਨੁਮਾਈ ਦੀ ਰੋਸ਼ਨੀ, ਜਿਸ ਦੇ ਬਗੈਰ ਮੈਂ ਅਧੂਰਾ ਹਾਂ - ਦਾ ਧੰਨਵਾਦ ਕਰਦਾ ਹਾਂ। Without him it would have been impossible to discharge my duties.

272. ਮੈਂ ਕਾਬਲੇ ਕਦਰ ਸਪੀਕਰ ਸਾਹਿਬ ਆਪ ਦਾ ਅਤੇ ਇਸ ਮੁਬਾਰਿਕ ਹਾਊਸ ਦੇ ਕਾਬਲੇ ਤਾਜ਼ੀਮ ਤਮਾਮ ਸਾਥੀਆਂ ਦੇ ਸਹਿਯੋਗ ਲਈ ਸੁਕਰਗੁਜ਼ਾਰ ਹਾਂ। ਮੈਂ ਆਪ ਸਾਰਿਆਂ ਨੂੰ ਪੰਜਾਬ ਦੇ ਆਉਣ ਵਾਲੇ ਕੱਲ੍ਹ ਵਿੱਚ ਸ਼ਿਰਕਤ ਦੀ ਦਰਖਾਸਤ ਕਰਦਾ ਹਾਂ। ਮੈਂ ਖਸੂਸੀ ਤੌਰ ਤੇ ਪੰਜਾਬ ਦੀ ਤਰੱਕੀ ਅਤੇ ਪੰਜਾਬ ਨੂੰ ਅੱਗੇ ਲਿਜਾਣ ਲਈ ਜਿੰਨੇ ਵੀ ਆਉਣ ਵਾਲੇ ਕੱਲ੍ਹ, ਉਨ੍ਹਾਂ ਵਿੱਚ ਆਪ ਨੂੰ ਨਾਲ ਚੱਲਣ ਦੀ ਦਾਅਵਤ ਦਿੰਦਾ ਹਾਂ।

273. ਜਨਾਬ ਸਪੀਕਰ ਸਾਹਿਬ, ਮੈਂ ਪੰਜਾਂ ਦਰਿਆਵਾਂ ਦੀ ਧਰਤੀ ਦੇ ਇਕ ਹੋਰ ਸ਼ਾਇਰ ਦੀਆਂ ਇਹ ਸੁੰਦਰ ਲਾਇਨਾਂ ਦੁਹਰਾਉਂਦਾ ਹਾਂ :

ਹਮਾਰੀ ਹੌਂਸਲਾ ਬੁਲੰਦੀ ਕਾ ਅੰਜਾਮ ਕੁਛ ਭੀ ਹੋ,

ਉਠਾਇਆ ਉਸ ਨੇ ਜਬ ਸੇ ਤੀਰ, ਸੀਨਾ ਤਾਨ ਚੁੱਕੇ ਹੈਂ।

ਜਦੋਂ ਉਨ੍ਹਾਂ ਨੇ ਤੀਰ ਚੁੱਕਿਆ ਕਿ ਕਾਂਗਰਸ ਕੋਲ ਇਹ ਕੰਮ ਹੋਣ ਨਹੀਂ ਤਾਂ ਅਸੀਂ ਵੀ ਸਪੀਕਰ ਸਾਹਿਬ, ਸੀਨਾ ਤਾਣ ਲਿਆ ਕਿ ਇਹ ਕਰਕੇ ਛੱਡਾਂਗੇ।(ਥੰਪਿੰਗ)

274. ਸਰ, ਇਸ ਤੋਂ ਪਹਿਲਾਂ ਕਿ ਮੈਂ ਆਪਣੀ ਜਗ੍ਹਾ ਲਵਾਂ ਮੇਰੇ ਜਿੰਮੇ ਇਨਤਿਹਾਈ ਖੁਸ਼ਨੁਮਾ ਜਿੰਮੇਵਾਰੀ ਦੀ ਅਦਾਇਗੀ ਜ਼ਰੂਰੀ ਹੈ। ਉਹ ਇਹ ਕਿ ਇਸ ਮੁਸ਼ਕਲ ਕੰਮ ਵਿੱਚ ਹਰ ਵਕਤ ਸਰਗਰਮ ਰਹਿਣ ਵਾਲੇ ਵਿੱਤ ਅਤੇ ਯੋਜਨਾਬੰਦੀ ਵਿਭਾਗ ਦੇ ਅਫਸਰਾਨ ਅਤੇ ਸਟਾਫ ਦਾ ਸੁਕਰੀਆ ਅਦਾ ਕਰਾਂਗਾਂ। ਮੈਂ ਉਨ੍ਹਾਂ ਦਾ ਤਜ਼ਕਰਾ ਇਸ ਲਈ ਕੀਤਾ ਹੈ ਕਿ ਮਾਨਯੋਗ ਮੈਂਬਰ ਸਾਹਿਬਾਨ ਇਹਨਾਂ ਅਫਸਰਾਨ ਨੂੰ ਨਹੀਂ ਜਾਣਦੇ। ਪਰ ਪਰਦੇ ਦੇ ਪਿੱਛੇ ਸੈਕਰਟਰੀਏਟ ਦੀ ਬਿਲਡਿੰਗ ਦੇ ਬੰਦ ਕਮਰਿਆਂ ਵਿੱਚ ਇਹੋ ਅਫਸਰਾਨ ਮਿਹਨਤ ਕਰਦੇ ਹਨ। ਇਹਨਾਂ ਦਾ ਸੁਕਰੀਆ ਅਦਾ ਨਾ ਕਰਨਾ ਮੈਂ ਇਹਨਾਂ ਦੀ ਹੱਕਤਲਫੀ ਸਮਝਾਂਗਾ। ਜ਼ਾਤੀ ਤੌਰ ਤੇ ਮੈਂ ਉਹਨਾਂ ਦੀ ਸ਼ਾਨਦਾਰ ਕਾਬਲੀਅਤ ਅਤੇ ਮਿਹਨਤ ਦੀ ਗਵਾਹੀ ਦਿੰਦਾ ਹਾਂ।

275. ਸਪੀਕਰ ਸਾਹਿਬ, ਸਰਕਾਰ ਦੀ ਤਰਫੋਂ ਮੈਂ ਅਕਾਊਟੈਂਟ ਜਨਰਲ, ਪੰਜਾਬ ਜੋ ਹਮੇਸ਼ਾ ਸਾਡੇ ਉੱਤੇ ਚੈਕ ਰੱਖਦੇ ਹਨ, ਸੀ.ਏ.ਜੀ ਦੀ ਰਿਪੋਰਟ ਆਈ ਹੈ, ਵੱਲੋਂ ਹਾਸਲ ਹੋਈਆਂ ਬੇਸ਼ਕੀਮਤੀ ਇਮਦਾਦ ਸਦਕਾ ਉਨ੍ਹਾਂ ਦਾ ਮਸ਼ਕੂਰ ਹਾਂ।

276. ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸਾਲ 2020-21 ਦੇ ਬਜਟ ਮਨਸੂਬਿਆਂ ਨੂੰ ਇਸ ਸਦਨ ਦੇ ਰੂਬਰੂ ਪ੍ਰਵਾਨਗੀ ਲਈ ਪੇਸ਼ ਕਰਦਾ ਹਾਂ।

**ਜੈ ਹਿੰਦ**

**ਮਾਨਯੋਗ ਸਪੀਕਰ:** ਹੁਣ, ਸਦਨ ਸੋਮਵਾਰ, ਮਿਤੀ 2 ਮਾਰਚ, 2020 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੁੰਦਾ ਹੈ।

*1.11 ਵਜੇ ਬਾਅਦ ਦੁਪਹਿਰ (ਇਸ *ਸਮੇਂ ਸਦਨ ਸੋਮਵਾਰ, ਮਿਤੀ 2 ਮਾਰਚ, 2020 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

----